ਗਾਥਾ : ਜੀਵਨ ਦਰਸ਼ਨ

# ਦਸ ਗੁਰੂ ਸਾਹਿਬਾਨ

(ਗੁਰਬਾਣੀ ਅਤੇ ਸਾਖੀ ਸਾਹਿਤ ਦੇ ਚਾਨਣ ਵਿੱਚ)

(ਭਾਗ ਪਹਿਲਾ)




ਭਾ. ਸ. ਗਿ. ਹਰਿਬੰਸ ਸਿੰਘ

ੴ ਸਤਿਗੁਰ ਪ੍ਰਸਾਦਿ ॥

ਗੁਰੁ ਤੀਰਥੁ ਗੁਰੁ ਪਾਰਜਾਤ, ਗੁਰੁ ਮਨਸਾ ਪੂਰਣਹਾਰੁ ॥
ਗੁਰੁ ਦਾਤਾ ਹਰਿਨਾਮੁ ਦੇਇ, ਉਧਰੈ ਸਭੁ ਸੰਸਾਰੁ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ, ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ, ਕਿਆ ਕਥੈ ਕਥਨਹਾਰੁ ॥

[ਸਿਰੀ ਰਾਗੁ ਮਹਲਾ ੫, ਪੰਨਾ ੫੨

# ਗਾਥਾ
# ਜੀਵਨ ਦਰਸ਼ਨ
# ਦਸ ਗੁਰੂ ਸਾਹਿਬਾਨ

(ਗੁਰਬਾਣੀ ਅਤੇ ਸਾਖੀ ਸਾਹਿਤ ਦੇ ਚਾਨਣ ਵਿੱਚ ਜੀਵਨ ਦਰਸ਼ਨ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੱਕ)

**ਭਾਗ ਪਹਿਲਾ**

-ਸੰਗ੍ਰਹਿ ਕਰਤਾ ਅਤੇ ਲੇਖਕ-

**ਭਾ. ਸ. ਗਿ. ਹਰਿਬੰਸ ਸਿੰਘ**

ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।




**ਗੁਰਬਾਣੀ ਸੇਵਾ ਪ੍ਰਕਾਸ਼ਨ**

ਪਟਿਆਲਾ।

# GATHA
# JIWAN DARSHAN
# DUS GURU SAHIBAN

**PART-I**

*by*

*Gaini Harbans Singh*

ਸਭ ਹੱਕ ਕਰਤਾ ਦੇ ਰਾਖਵੇਂ ਹਨ।

ਪਹਿਲੀ ਵਾਰ ਅਪ੍ਰੈਲ 2010

ਭੇਟਾ 250/-

ਪ੍ਰਕਾਸ਼ਕ
ਗੁਰਬਾਣੀ ਸੇਵਾ ਪ੍ਰਕਾਸ਼ਨ
੧੭-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ,
ਪਟਿਆਲਾ

ਕੰਪਿਊਟਰ ਕੰਪੋਜ਼ਿੰਗ ਅਤੇ ਸੈਟਿੰਗ
ਸ਼ਰਨਾਗਤ ਸਿੰਘ, ਜਸਪ੍ਰੀਤ ਸਿੰਘ ਪਟਿਆਲਾ।

Printed in India

ਛਾਪਕ
ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।

# ਸਮਰਪਣ

ਜਹਾ ਪਠਾਵਹੁ ਤਹ ਤਹ ਜਾਈ ॥
ਜੋ ਤੁਮ ਦੇਹੁ ਸੋਈ ਸੁਖੁ ਪਾਈ ॥
ਸਦਾ ਚੇਰੇ ਗੋਵਿੰਦ ਗੋਸਾਈ ॥
ਤੁਮਰੀ ਕ੍ਰਿਪਾ ਤੇ ਤ੍ਰਿਪਤਿ ਅਘਾਈ ॥
ਤੁਮਰਾ ਦੀਆ ਪੈਨਉ ਖਾਈ ॥
ਤਉ ਪ੍ਰਸਾਦਿ ਪ੍ਰਭ ਸੁਖੀ ਵਲਾਈ ॥੨॥
ਮਨ ਤਨ ਅੰਤਰਿ ਤੁਝੈ ਧਿਆਈ ॥
ਤੁਮ੍ਰੈ ਲਵੈ ਨ ਕੋਊ ਲਾਈ ॥੩॥
ਕਹੁ ਨਾਨਕ ਨਿਤ ਇਵੈ ਧਿਆਈ ॥
ਗਤਿ ਹੋਵੈ ਸੰਤਹ ਲਗਿ ਪਾਈ ॥੪॥੯॥੬੦॥

[ਪੰਨਾ ੬੭੪

# ਤਤਕਰਾ

## (ਭਾਗ ਪਹਿਲਾ)

| ਵਿਸ਼ਾ | ਪੰਨਾ |
|---|---|

| *ਵਿਸ਼ਾ* | *ਪੰਨਾ* |
| --- | --- |

| ਵਿਸ਼ਾ | ਪੰਨਾ |
|---|---|

| *ਵਿਸ਼ਾ* | *ਪੰਨਾ* |
|---|---|

੧੯

# ਪ੍ਰੇਮ ਪ੍ਰਵੇਸ਼ਕਾ

**ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,**
**ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ॥**
**ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ,**
**ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ ॥**
**ਭਾਵਨੀ ਭਗਤਿ ਭਾਇ ਕਉਡੀ ਅਗ੍ਰ ਭਾਗ ਰਾਖੈ,**
**ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ॥**
**ਸਤਿਗੁਰ ਦਇਆ ਨਿਧਿ ਮਹਿਮਾ ਅਗਾਧਿ ਬੋਧਿ,**
**ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਨੇਤਿ ਹੈ॥**
**[ਭਾ. ਸ. ਗੁਰਦਾਸ ਜੀ**

ਜੀਵਨ-ਜਾਚ ਅਤੇ ਜੀਵਨ ਦੀਆਂ ਕਦਰਾਂ ਕੀਮਤਾਂ ਤੋਂ ਕੇਵਲ ਓਹੀ ਜਗਿਆਸੂ ਜਾਣੂੰ ਹੁੰਦੇ ਹਨ, ਜਿਹੜੇ ਗੁਰੂ ਘਰ ਵਿਚ ਜਨਮ ਲੈਂਦੇ ਹਨ। ਅਸਲ ਜੀਵਨ ਦੀ ਨਿਸ਼ਾਨੀ ਹੀ ਗੁਰ-ਪ੍ਰਮੇਸ਼ਰ ਜੀ ਦੇ ਨਾਮ ਵਿਚ ਇਕ-ਸੁਰ (ਲੀਨ) ਹੋਣਾ ਅਤੇ 'ਗੁਰੁ ਕਹੈ ਸੁ ਕਾਰ ਕਮਾਇ ਜੀਉ' (ਪੰਨਾ ੭੬੩) ਦਾ ਅਨੁਸਾਰੀ ਬਣਨਾ। ਅਜਿਹੇ ਜੀਵਨ ਵਾਲੇ ਗੁਰਸਿਖ ਗੁਰ-ਉਪਦੇਸ਼ ਨੂੰ ਸਦਾ ਹੀ ਆਪਣੇ ਸਨਮੁਖ ਰਖਦੇ ਹਨ:-

**ਮਰਣੰ ਬਿਸਰਣੰ ਗੋਬਿੰਦਹ ॥**
**ਜੀਵਣੰ ਹਰਿ ਨਾਮ ਧ੍ਯਾਵਣਹ ॥**
**ਲਭਣੰ ਸਾਧ ਸੰਗੇਣ ॥**
**ਨਾਨਕ ਹਰਿ ਪੂਰਬਿ ਲਿਖਣਹ ॥੧੫॥ [ਪੰਨਾ ੧੩੬੧**

ਧਾਰਮਿਕ ਜੀਵਨ ਜੀਉਣ ਦੀ ਰੁੱਚੀ ਰਖਣ ਵਾਲੇ ਜਗਿਆਸੂ ਇਸ ਸਿਧਾਂਤ ਤੋਂ ਭਲੀ ਪ੍ਰਕਾਰ ਜਾਣੂੰ ਹੁੰਦੇ ਹਨ ਕਿ ਉਨ੍ਹਾਂ ਨੂੰ ਜੋ 'ਉਤਮ ਜਨਮੁ' ਸੁ ਮਾਣਸ ਦੇਹੀ' ਪ੍ਰਾਪਤ ਹੋਇਆ ਹੈ, ਇਹ ਪੂਰਬ ਜਨਮ ਵਿਚ ਕੀਤੇ ਸ੍ਰੇਸ਼ਟ ਕਰਮਾਂ ਦਾ ਹੀ ਫਲ ਹੈ। ਇਸ ਲਈ ਉਹ

ਨਿਰੋਲ ਰਬੀ-ਬੰਦਗੀ ਵਿਚ ਮਗਨ ਹੋਣ ਲਈ ਜਤਨਸ਼ੀਲ ਹੁੰਦੇ ਹਨ। ਉਹ ਵਿਸ਼ੇ ਵਿਕਾਰਾਂ ਦੀ ਗੰਦਗੀ ਵਾਲੀ ਗਾਰ ਵਿਚ ਨਹੀਂ ਪੈਂਦੇ। ਓਹ 'ਘਰਿ ਬਾਹਰਿ ਤੇਰਾ ਭਰਵਾਸਾ, ਤੂ ਜਨ ਕੈ ਹੈ ਸੰਗਿ' (ਪੰਨਾ ੬੭੭) ਨੂੰ ਮੁਖ ਰਖਦੇ ਹੋਏ ਸਾਸ ਗਿਰਾਸ 'ਵਾਹਿਗੁਰੂ ਵਾਹਿਗੁਰੂ' ਸਿਮਰਨ ਕਰਦੇ ਰਹਿੰਦੇ ਹਨ। ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ, ਆਪ ਨਾਮ ਜਪਣਾ ਤੇ ਹੋਰਨਾਂ ਤੋਂ ਵੀ ਨਾਮ ਜਪਾਉਣਾ, ਧਰਮ ਦੀ ਕਿਰਤ ਕਰਨੀ, ਵੰਡ ਛਕਣਾ ਅਤੇ ਗੁਰਦੁਆਰੇ ਜਾਣਾ, ਆਪਣਾ ਪਰਮ ਧਰਮ ਸਮਝਦੇ ਹਨ। ਇਸ ਤਰ੍ਹਾਂ, ਉਨ੍ਹਾਂ ਨੂੰ ਅਸਲੀ ਜੀਵਨ-ਮਨੋਰਥ ਦੀ ਸੋਝੀ ਆ ਜਾਂਦੀ ਹੈ:-

**ਜੀਵਨਾ ਹਰਿ ਜੀਵਨਾ ॥**
**ਜੀਵਨੁ ਹਰਿ ਜਪਿ ਸਾਧਸੰਗਿ ॥** [ਪੰਨਾ ੬੮੪

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੀ ਜਗਿਆਸੂ ਨੂੰ ਇਉਂ ਚੇਤੰਨ ਕਰਦੇ ਹਨ:-

**ਮਾਨਸ ਦੇਹ ਬਹੁਰਿ ਨਹ ਪਾਵੈ,**
**ਕਛੂ ਉਪਾਉ ਮੁਕਤਿ ਕਾ ਕਰੁ ਰੇ ॥**
**ਨਾਨਕ ਕਹਤ ਗਾਇ ਕਰੁਨਾਮੈ,**
**ਭਵ ਸਾਗਰ ਕੈ ਪਾਰਿ ਉਤਰੁ ਰੇ ॥** [ਪੰਨਾ ੨੨੦

ਇਸ ਵਿਚ ਸੰਦੇਹ ਨਹੀਂ ਕਿ ਸੰਸਾਰ ਵਿਚ ਦੁਨਿਆਵੀ ਸੂਰਜ ਆਪਣੀਆਂ ਕਿਰਨਾਂ ਖਿਲਾਰੀ ਬੈਠਾ ਚਾਨਣ ਕਰ ਰਿਹਾ ਹੈ ਪਰ ਮਨੁੱਖੀ ਹਿਰਦਿਆਂ ਵਿਚ ਅਗਿਆਨਤਾ ਦਾ ਹਨੇਰਾ ਪਸਰਿਆ ਹੋਇਆ ਹੈ। ਭਗਤ ਕਬੀਰ ਜੀ ਜਗਿਆਸੂ ਨੂੰ ਇਉਂ ਹਲੂਣਾ ਦਿੰਦੇ ਹਨ:-

**ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥**
**ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥੧॥**
**ਜਉ ਪੈ ਰਸਨਾ ਰਾਮੁ ਨ ਕਹਿਬੋ ॥**
**ਉਪਜਤ ਬਿਨਸਤ ਰੋਵਤ ਰਹਿਬੋ ॥** [ਪੰਨਾ ੩੨੫

ਵਰਤਮਾਨ ਵਾਤਾਵਰਨ ਵਿਚ ਰੇਡੀਓ, ਟੀ.ਵੀ., ਸਿਨਮਿਆਂ ਅੰਦਰ ਫ਼ਿਲਮਾਂ ਦੇ ਗਾਣਿਆਂ ਵਜਾਣਿਆਂ ਦੇ ਜਾਲ ਵਿਛੇ ਹੋਏ ਹਨ।

ਨੌਜਵਾਨ ਪੀੜੀ ਸਚ ਧਰਮ ਵਲੋਂ ਬੇ-ਰੁਖ਼ ਤੇ ਬੇ-ਮੁੱਖ ਹੋ ਰਹੀ ਅਤੇ ਇਸ ਜਾਲ ਵਿਚ ਬੂਰੀ ਤਰ੍ਹਾਂ ਫਸੀ ਪਈ ਹੈ। ਇਸ ਪਤਿਤਪੁਣੇ ਨੂੰ ਦੂਰ ਕਰਨ ਲਈ ਜੋ ਜਾਣਕਾਰੀ ਗੁਰਬਾਣੀ ਅਤੇ ਗੁਰ-ਇਤਿਹਾਸ ਵਿਚੋਂ ਮਿਲਦੀ ਹੈ, ਉਸ ਦਾ ਹੋਰ ਕੋਈ ਸਾਨੀ ਨਹੀਂ ਹੈ, ਪਰ ਆਪਣੇ ਗਿਰੀਵਾਨ ਵਿਚ ਸਿਰ ਨੀਵਾਂ ਕਰਕੇ ਵੇਖਣ ਦੀ ਲੋੜ ਹੈ।

ਇਤਿਹਾਸਕ ਖ਼ਜ਼ਾਨੇ ਦੀ ਪੁਰਾਤਨ ਸਮਗਰੀ ਕਾਵਿ ਰੂਪ ਵਿੱਚ ਵਧੇਰੇ ਉਪਲਬਧ ਹੈ। ਕਾਵਿ ਸ਼ੈਲੀ ਅਤੇ ਪੁਰਾਤਨ ਸ਼ਬਦਾਵਲੀ ਜਿਸ ਉਤੇ ਸੰਸਕ੍ਰਿਤ, ਬ੍ਰਿਜਭਾਸ਼ਾ, ਫ਼ਾਰਸੀ, ਹਿੰਦੀ ਅਤੇ ਉਰਦੂ ਭਾਸ਼ਾਵਾਂ ਦਾ ਗੂੜ੍ਹਾ ਰੰਗ ਚੜ੍ਹਿਆ ਹੋਇਆ ਹੈ, ਸਾਧਾਰਨ ਪਾਠਕਾਂ ਲਈ ਉਸ ਦੇ ਡੂੰਘੇ ਭਾਵਾਂ ਨੂੰ ਸਮਝਣਾ ਅਤੀ ਕਠਿਨ ਹੈ। ਹਾਂ, ਵਿਦਵਾਨਾਂ ਅਤੇ ਕਥਾਵਾਚਕਾਂ ਲਈ ਇਹ ਅਮੋਲਕ ਖ਼ਜ਼ਾਨਾ ਪੁਰਾਤਨ ਵਿਦਵਾਨਾਂ ਵਲੋਂ ਵੱਡੀ ਦੇਣ ਹੈ। ਸਮੇਂ ਸਮੇਂ ਜਿਉਂ ਜਿਉਂ ਵਿਦਿਆ ਦਾ ਵਿਕਾਸ ਹੋਇਆ, ਬੋਲੀਆਂ ਵਿੱਚ ਪਰਿਵਰਤਨ ਆਇਆ ਅਤੇ ਸਿੱਖ ਇਤਿਹਾਸ ਪੰਜਾਬੀ ਭਾਸ਼ਾ ਵਿਚ ਵਿਕਸਤ ਹੋਇਆ। ਗੁਰਸਿਖ ਜੀਉੜਿਆਂ ਅੰਦਰ ਗੁਰ-ਇਤਿਹਾਸ ਦੀ ਖੋਜ ਨੇ ਅਜਿਹੇ ਪਰਿਵਰਤਨ ਲਿਆਂਦੇ ਜਿਸ ਦਾ ਸਦਕਾ ਗੁਰ-ਇਤਿਹਾਸ ਪੰਜਾਬੀ ਵਾਰਤਿਕ ਵਿਚ ਪ੍ਰਕਾਸ਼ਮਾਨ ਹੋਣਾ ਆਰੰਭ ਹੋ ਗਿਆ। ਸੋ, ਪਾਠਕਾਂ ਦੀ ਜਾਣਕਾਰੀ ਲਈ ਗੁਰ-ਇਤਿਹਾਸ ਵਾਲੇ ਕਾਵਿ-ਗ੍ਰੰਥਾਂ ਅਤੇ ਵਾਰਤਿਕ ਗ੍ਰੰਥਾਂ ਦੀ ਸੂਚੀ ਹੇਠ ਦਰਜ ਹੈ:-

**ਕਾਵਿ ਗ੍ਰੰਥ**

੧. ਗੁਰ ਬਿਲਾਸ ਪਾਤਿਸ਼ਾਹੀ ਛੇਵੀਂ (ਕ੍ਰਿਤ ਭਾ. ਭਗਤ ਸਿੰਘ ਜੀ)
੨. ਬੰਸਾਵਲੀ ਨਾਮਾ ਦਸਾਂ ਪਾਤਿਸ਼ਾਹੀਆਂ ਦਾ (ਕ੍ਰਿਤ ਭਾ. ਕੇਸਰ ਸਿੰਘ ਜੀ ਛਿੱਬਰ)
੩. ਮਹਿਮਾ ਪ੍ਰਕਾਸ਼ (ਕ੍ਰਿਤ ਭਾ. ਸਰੂਪ ਦਾਸ ਜੀ ਭਲਾ)
੪. ਨਾਨਕ ਪ੍ਰਕਾਸ਼-ਗੁਰ ਪ੍ਰਤਾਪ ਸੂਰਜ (ਕ੍ਰਿਤ ਚੂੜਾਮਣਿ ਕਵੀ ਭਾ. ਸੰਤੋਖ ਸਿੰਘ ਜੀ
੫. ਪ੍ਰਾਚੀਨ ਪੰਥ ਪ੍ਰਕਾਸ਼ (ਕ੍ਰਿਤ ਭਾ. ਰਤਨ ਸਿੰਘ ਜੀ ਭੰਗੂ)
੬. ਸ੍ਰੀ ਗੁਰੂ ਪੰਥ ਪ੍ਰਕਾਸ਼ (ਕ੍ਰਿਤ ਗਿ. ਗਿਆਨ ਸਿੰਘ ਜੀ)

੭. ਸ੍ਰੀ ਗੁਰ ਪੁਰ ਪ੍ਰਕਾਸ਼ (ਸੰਤ ਰੇਣ ਬਾਬਾ ਪ੍ਰੇਮ ਸਿੰਘ ਜੀ)

**ਵਾਰਤਿਕ ਜਨਮਸਾਖੀ ਸਾਹਿਤ**

੧. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਕ੍ਰਿਤ ਮਿਹਰਬਾਨ ਹਰਿ ਜੀ ਤੇ ਚਤੁਰ ਭੁਜ
੨. ਪੁਰਾਤਨ ਜਨਮ ਸਾਖੀ ਵਲਾਇਤ ਵਾਲੀ (ਪ੍ਰਕਾਸ਼ਕ- ਚੀਫ਼ ਖ਼ਾਲਸਾ ਦੀਵਾਨ)
੩. ਸ੍ਰੀ ਗੁਰੂ ਨਾਨਕ ਸੂਰਬੋਦ ਜਨਮਸਾਖੀ (ਕ੍ਰਿਤ ਕਵੀ ਬਾਬਾ ਗਣੇਸ਼ ਸਿੰਘ ਜੀ ਬੇਦੀ)
੪. ਭਾਈ ਬਾਲੇ ਵਾਲੀ ਵਡੀ ਜਨਮਸਾਖੀ
੫. ਭਾਈ ਮਨੀ ਸਿੰਘ ਜੀ ਵਾਲੀ ਜਨਮਸਾਖੀ
੬. ਤਵਾਰੀਖ਼ ਪੰਥ ਖ਼ਾਲਸਾ (ਕ੍ਰਿਤ ਭਾ. ਸੂਰਜ ਸਿੰਘ ਜੀ)
੭. ਤਵਾਰੀਖ਼ ਗੁਰੂ ਖ਼ਾਲਸਾ (ਕ੍ਰਿਤ ਗਿ. ਗਿਆਨ ਸਿੰਘ ਜੀ)
੮. ਗੁਰੁ ਬੰਸਾਵਲੀ (ਕ੍ਰਿਤ ਗਿ. ਲਾਲ ਸਿੰਘ ਸੰਗਰੂਰ)
੯. ਜਨਮਸਾਖੀ ਪਰੰਪਰਾ (ਕ੍ਰਿਤ ਡਾਕਟਰ ਕਿਰਪਾਲ ਸਿੰਘ)
੧੦. ਸਾਖੀ ਸਾਹਿਤ ਦਾ ਆਲੋਚਨਾਤਮਕ ਅਧਿਐਨ (ਡਾ. ਮਨਮੋਹਨ ਸਿੰਘ ਕੇਸਰ, ਭਾਸ਼ਾ ਵਿਭਾਗ ਪੰਜਾਬ)

ਦਸਾਂ ਪਾਤਿਸ਼ਾਹੀਆਂ ਦਾ ਜੀਵਨ ਕਈ ਅਜੋਕੇ ਵਿਦਵਾਨਾਂ ਨੇ ਪੁਸਤਕ ਰੂਪ ਵਿਚ ਪ੍ਰਕਾਸ਼ਤ ਕਰਵਾਇਆ ਹੋਵੇਗਾ ਪਰ ਉਨ੍ਹਾਂ ਬਾਰੇ ਮੇਰੇ ਪਾਸ ਕੋਈ ਵੇਰਵਾ ਨਹੀਂ। ਹਾਂ, ਜੇ ਕੋਈ ਗੁਰੂ ਪਿਆਰਾ ਆਪਣੇ ਪਿਉ ਦਾਦੇ ਦਾ ਪੁਰਾਤਨ ਵਿਰਸਾ ਵੇਖਣਾ ਅਤੇ ਉਸ ਦਾ ਅਧਿਐਨ ਕਰਨਾ ਚਾਹੇ ਤਾਂ ਉਹ ਉਪਰੋਕਤ ਗ੍ਰੰਥਾਂ ਤੋਂ ਲੋੜੀਂਦੀ ਸਹਾਇਤਾ ਪ੍ਰਾਪਤ ਕਰਕੇ ਲੋੜੀਂਦਾ ਲਾਭ ਉਠਾ ਸਕਦਾ ਹੈ।

ਸਮੂਹ ਸੰਸਾਰ ਇਸ ਸਚਾਈ ਤੋਂ ਜਾਣੂੰ ਹੈ ਕਿ ਨਿਤਨੇਮੀ ਗੁਰਸਿਖ ਗੁਰੂ ਪਾਤਿਸ਼ਾਹ ਜੀ ਦੇ ਚਰਨਾਂ ਵਿਚ ਦੋਵੇਂ ਸਮੇਂ ਅਰਦਾਸਿ ਕਰਦੇ ਹਨ ਕਿ "ਹੇ ਅਕਾਲ ਪੁਰਖ ! ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ

ਖ਼ਾਲਸਾ ਜੀ ਨੂੰ ਬਖ਼ਸ਼ੋ ਪਰ ਇਤਿਹਾਸਕ ਗੁਰਦੁਆਰਿਆਂ ਦੇ ਨਾਮ ਅਤੇ ਪਿਛੋਕੜ ਤੋਂ ਬਹੁਤ ਥੋੜੇ ਮਾਈ ਭਾਈ ਜਾਣੂੰ ਹੁੰਦੇ ਹਨ। ਇਸ ਲਈ, ਗੁਰੂ ਪਾਤਿਸ਼ਾਹ ਜੀ ਦੀ ਕਿਰਪਾ ਸਦਕਾ ਦਾਸਰੇ ਦੇ ਮਨ ਵਿਚ ਇਹ ਵਲਵਲਾ ਉਠਿਆ ਕਿ ਇਤਿਹਾਸਕ ਗੁਰਦੁਆਰਿਆਂ ਦਾ ਇਕ ਸੰਗ੍ਰਹਿ, ਸ੍ਰੀ ਨਨਕਾਣਾ ਸਾਹਿਬ ਤੋਂ ਲੈ ਕੇ ਅਬਿਚਲ ਨਗਰ (ਹਜ਼ੂਰ ਸਾਹਿਬ) ਸੰਗਤਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਜਾਵੇ। ਸੋ, ਅੰਤਰਜਾਮੀ ਗੁਰਦੇਵ ਪਿਤਾ ਜੀ ਦੀ ਬਖ਼ਸ਼ਿਸ਼ ਦਾ ਸਦਕਾ 'ਸ੍ਰੀ ਗੁਰਦੁਆਰੇ ਦਰਸ਼ਨ' ਗ੍ਰੰਥ ਸੰਗ੍ਰਹਿ ਕਰਤਾ ਸ੍ਰੀ ਮਾਨ ਭਾਈ ਠਾਕਰ ਸਿੰਘ ਜੀ ਗਿਆਨੀ ਪੰਥ ਦੇ ਪੁਰਾਣੇ ਅਤੇ ਪ੍ਰਸਿਧ ਪ੍ਰਚਾਰਕ ਸ੍ਰੀ ਅੰਮ੍ਰਿਤਸਰ ਜੀ ਦਸੰਬਰ ੧੯੨੩ ਦੀ ਇਕ ਕਾਪੀ ਉਪਲਬਧ ਹੋ ਗਈ ਜਿਸ ਦੇ ਫਲਸਰੂਪ ਇਸ ਕਾਰਜ ਨੂੰ ਨੇਪਰੇ ਚੜ੍ਹਾਉਣ ਵਿਚ ਭਾਰੀ ਮਦਦ ਮਿਲੀ।

ਸਚ ਜਾਣੋ, ਸਤਿਗੁਰਾਂ ਅਤੇ ਸਿਖ ਵਣਜਾਰਿਆਂ ਦਾ ਦਰਸ਼ਨ ਕਰਨ ਲਈ ਸਾਨੂੰ ਗੁਰਬਾਣੀ ਦੇ ਨਾਲ ਨਾਲ ਜਨਮ-ਸਾਖੀ ਸਾਹਿਤ ਨੂੰ ਵੀ ਵਾਚਣਾ ਚਾਹੀਦਾ ਹੈ ਕਿਉਂਕਿ ਸਤਿਗੁਰੂ ਸਚੇ ਪਾਤਿਸ਼ਾਹ ਜਦੋਂ ਸਰੀਰ ਵਿਚ ਸਨ, ਓਦੋਂ ਅਨੇਕਾਂ ਪ੍ਰਾਣੀ ਗੁਰੂ ਚਰਨਾ ਵਿਚ ਆ ਕੇ ਆਪਣਾ ਦੁਖ-ਸੁਖ ਦਸਦੇ ਸਨ ਅਤੇ ਗੁਰਦੇਵ ਪਿਤਾ ਉਨ੍ਹਾਂ ਦੀ ਵਾਰਤਾਲਾਪ ਸੁਣ ਕੇ ਸੁੰਦਰ ਉਪਦੇਸ਼ ਬਖ਼ਸ਼ਦੇ ਸਨ।

'ਸਾਖੀ' ਸ਼ਬਦ ਦੇ ਕਈ ਅਰਥ ਹਨ ਜਿਨ੍ਹਾਂ ਦਾ ਵਿਸ਼ਲੇਸ਼ਣ ਇਉਂ ਕੀਤਾ ਹੈ:-

੧. ਅੱਖੀ ਡਿੱਠੀ ਗਲ

੨. ਸਿਖਿਆ ਉਪਦੇਸ਼

੩. ਗਵਾਹ **"ਗੁਰੁ ਥੀਆ ਸਾਖੀ॥ ਤਾ ਡਿਠਮੁ ਆਖੀ"**

**[ਪੰਨਾ ੪੫੫**

੪. ਗਵਾਹੀ, ਸ਼ਹਾਦਤ,

**ੳ) ਸੰਤਨ ਕੀ ਸੁਣਿ ਸਾਚੀ ਸਾਖੀ,**

**ਸੋ ਬੋਲਹਿ, ਜੋ ਪੇਖਹਿ ਆਖੀ ॥ [ਪੰਨਾ ੮੯੪**

**ਅ) ਗੁਰ ਬਿਨੁ ਗਿਆਨੁ, ਧਰਮ ਬਿਨੁ ਧਿਆਨੁ ॥**

**ਸਚ ਬਿਨੁ ਸਾਖੀ, ਮੂਲੋ ਨ ਬਾਕੀ ॥ [ਪੰਨਾ ੧੪੧੨**

ਗੁਰੂ ਪਿਆਰਿਓ !

ਸਤਿਗੁਰੂ ਸਚੇ ਪਾਤਿਸ਼ਾਹਾਂ ਦੇ ਦਰਸ਼ਨ ਪਰਸਣ ਲਈ ਸਾਨੂੰ ਹੇਠ ਲਿਖੀਆਂ ਪਾਵਨ ਪੰਕਤੀਆਂ ਸਦਾ ਹੀ ਚੇਤੇ ਰਖਣੀਆਂ ਚਾਹੀਦੀਆਂ ਹਨ:-

**ਬਾਬਾਣੀਆ ਕਹਾਣੀਆ, ਪੁਤ ਸਪੁਤ ਕਰੇਨਿ ॥**
**ਸਤਿਗੁਰੁ ਭਾਵੈ ਸੁ ਮੰਨਿ ਲੈਨਿ, ਸੇਈ ਕਰਮ ਕਰੇਨਿ॥**
**[ਪੰਨਾ ੯੫੧**

ਸਿਵਾਏ ਸ਼ਿਖ ਧਰਮ ਦੇ ਹੋਰ ਕਿਸੇ ਪਾਸ ਵੀ ਮੂਲ ਰੂਪ ਵਿਚ ਪਿਤਾ-ਪੁਰਖੀ ਖ਼ਜ਼ਾਨਾ ਨਹੀਂ। ਹਿੰਦੂਆਂ ਦੇ ਵੇਦ, ਮੁਸਲਮਾਨਾਂ ਦਾ ਕੁਰਾਨ ਤੇ ਕਤੇਬਾਂ ਇਹਨਾਂ ਦੇ ਧਰਮ ਬਾਨੀਆਂ ਦੇ ਆਪਣੀ ਹਥ-ਲਿਖਤੀ ਨਹੀਂ, ਪਰ ਸਿਖ ਧਰਮ ਦੀ ਇਸ ਪਖੋਂ ਵਿਸ਼ੇਸ਼ਤਾ ਹੈ ਕਿ ਸਾਡੇ ਧਰਮ ਗ੍ਰੰਥ ਗੁਰੂ ਕਾਲ ਵਿਚ ਹੀ ਗੁਰੂ ਜੀ ਦੀ ਛਤਰ-ਛਾਇਆ ਹੇਠ ਲਿਖੇ ਗਏ। ਗੁਰੂ ਅੰਗਦ ਦੇਵ ਜੀ ਨੇ ਭਾਈ ਪੈੜੇ ਮੋਖੇ ਨੂੰ ਗੁਰਮੁਖੀ ਅਖਰ ਸਿਖਾਏ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਆਪ ਲਿਖਵਾਈ।

ਇਸ ਵਿਚ ਸੰਦੇਹ ਨਹੀਂ ਕਿ ਜਨਮ ਸਾਖੀਆਂ ਦਾ ਉਤਾਰਾ ਕਰਨ ਸਮੇਂ, ਇਸ ਨੂੰ ਕਾਵਿ ਰੂਪ ਦੇਣ ਵਿਚ ਕਿਤੇ ਕਿਤੇ ਕਲਪਿਤ-ਅੰਸ਼ ਵੀ ਨਜ਼ਰੀਂ ਪੈਂਦੇ ਹਨ ਪਰ ਗੁਰਮੁਖ ਜੀਉੜੇ ਜੋ ਗੁਰਬਾਣੀ ਨਾਲ ਇਕ-ਮਿਕ ਹੋਏ ਹੁੰਦੇ ਹਨ, ਝਟ ਸਪਸ਼ਟੀਕਰਨ ਕਰ ਦਿੰਦੇ ਹਨ।

ਜਗਤ ਤਾਰਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਲੋਕਾਂ ਦਾ ਈਰਖਾਵਾਦੀ ਰਗੜਿਆਂ ਝਗੜਿਆਂ ਵਲ ਰੁਝਾਨ ਸੀ। 'ਭੈਰੋ ਭੂਤ ਸੀਤਲਾ ਧਾਵੈ' ਵਾਲਾ ਵਾਤਾਵਰਨ ਬਣਿਆ ਹੋਇਆ ਸੀ। ਭਾ. ਗੁਰਦਾਸ ਜੀ ਨੇ ਲਿਖਿਆ ਹੈ:-

**ਚਾਰਿ ਵਰਨ ਚਾਰਿ ਮਜ਼ਹਬਾ,**
**ਜਗ ਵਿਚਿ ਹਿੰਦੂ ਮੁਸਲਮਾਣੇ ॥**
**ਖੁਦੀ ਬਖੀਲੀ ਤਕਬਰੀ, ਖਿੰਚੋਤਾਣ ਕਰੇਨਿ ਧਿਙਾਣੇ॥**

**ਸਚੁ ਕਿਨਾਰੇ ਰਹਿ ਗਇਆ,**
**ਖਹਿ ਮਰਦੇ, ਬਾਹਮਣ ਮਉਲਾਣੇ॥ [ਭਾ. ਗੁ. ਵਾਰ ੧-੨੧**

ਦੇਵੀ ਦੇਵਤਿਆਂ ਦੀ ਪੂਜਾ ਵਿਚ ਰੁਝੇ ਹੋਏ ਲੋਕਾਂ ਨੂੰ ਗੁਰੂ ਜੀ ਨੇ ਸ਼ਬਦ-ਗਿਆਨ ਦੁਆਰਾ ੧ਓ ਨਾਲ ਜੋੜਿਆ। ਆਪ ਜੀ ਨੇ ਚਾਰ ਉਦਾਸੀਆਂ/ਗੋਸ਼ਟੀਆਂ ਸਮੇਂ ਥਾਂ ਥਾਂ ਤੇ ੧ਓ ਦਾ ਪ੍ਰਚਾਰ ਕੇ ਧਰਮ ਦਾ ਝੰਡਾ ਝੁਲਾਇਆ। ਇਸਤਰੀਆਂ ਨੂੰ ਇਹ ਤੋਹਫਾ ਬਖ਼ਸ਼ਿਆ ਜਿਸ ਦੀ ਅੱਭੁੱਲ ਯਾਦ ਸਦੀਵ ਕਾਲ ਬਣੇ ਰਹੇਗੀ:-

**ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ॥**
**[ਪੰਨਾ ੪੭੩**

ਇਸ ਵਿਚ ਸੰਦੇਹ ਨਹੀਂ ਕਿ ਸਤਿਗੁਰਾਂ ਦੇ ਪਾਵਨ ਜੀਵਨ ਦਰਸ਼ਨ ਸਾਨੂੰ ਕਾਵਿ ਰੂਪ ਵਿਚ ਵੀ ਉਪਲਬਧ ਹਨ ਪਰ ਉਹ ਠੇਠ ਪੰਜਾਬੀ ਭਾਸ਼ਾ ਵਿਚ ਨਹੀਂ, ਉਨ੍ਹਾਂ ਦੀ ਸ਼ਬਦਾਵਲੀ ਉਤੇ ਸੰਸਕ੍ਰਿਤ, ਹਿੰਦੀ, ਬ੍ਰਿਜ ਭਾਸ਼ਾ, ਅਰਬੀ, ਉਰਦੂ ਅਤੇ ਫ਼ਾਰਸੀ ਆਦਿ ਭਾਸ਼ਾਵਾਂ ਦੀ ਰੰਗਤ ਚੜ੍ਹੀ ਹੋਈ ਦਿਖਾਈ ਦਿੰਦੀ ਹੈ। ਹਾਂ, ਵਿਦਵਾਨਾਂ, ਗਿਆਨੀਆਂ ਤੇ ਕਥਾ ਵਾਚਕਾਂ ਵਾਸਤੇ, ਇਹ ਸਮਗਰੀ ਅਤੀ ਲਾਭਦਾਇਕ ਹੈ। ਇਹਨਾਂ ਕਾਵਿ ਗ੍ਰੰਥਾਂ ਦੀ ਜਾਣਕਾਰੀ ਤੇ ਗਿਣਤੀ ਪਿਛੇ ਪੰਨਾ ੧੪ ਅਤੇ ੧੫ ਉਤੇ ਦਰਜ ਹੈ।

ਜਿਥੋਂ ਤੱਕ ਵਾਰਤਕ ਵਿਚ ਲਿਖੀਆਂ ਗਈਆਂ ਸਾਖੀਆਂ ਦਾ ਸੰਬੰਧ ਹੈ, ਓਹ ਵਿਦਵਾਨਾਂ ਅਤੇ ਸਾਧਾਰਨ ਪਾਠਕਾਂ ਦੋਨਾਂ ਲਈ ਹੀ ਲਾਹੇਵੰਦੀਆਂ ਹਨ। ਗੁਰਬਾਣੀ ਦੇ ਸ਼ਬਦ-ਕੀਰਤਨ ਅਤੇ ਕਥਾ-ਵਿਆਖਿਆ ਦਾ ਰੱਸ ਆਪੋ-ਆਪਣਾ ਸਥਾਨ ਰਖਦਾ ਹੈ। ਗੁਰਪੁਰਬਾਂ ਅਤੇ ਗ਼ਮੀ ਖ਼ੁਸ਼ੀ ਦੇ ਸਮਾਗਮਾਂ ਉਤੇ ਗੁਰ-ਇਤਿਹਾਸ ਉਤੇ ਚਾਨਣ ਪਾਏ ਬਿਨਾ, ਰੱਸ ਨਹੀਂ ਬਣਦਾ। ਰਾਗੀ ਸਿੰਘ ਵੀ ਕੀਰਤਨ ਦੇ ਨਾਲ ਗੁਰਬਾਣੀ ਦੀ ਵਿਆਖਿਆ ਅਤੇ ਸਾਖੀਆਂ ਸੁਣਾ ਕੇ ਹੀ ਸੰਗਤਾਂ ਨੂੰ ਰੀਝਾਉਣ ਦਾ ਸ਼ਲਾਘਾਯੋਗ ਜਤਨ ਕਰਦੇ ਹਨ। ਸਾਧਾਰਨ ਸਰੋਤੇ ਸਾਖੀਆਂ ਸੁਣ ਕੇ ਬਹੁਤ ਪ੍ਰਸੰਨ ਹੁੰਦੇ ਹਨ ਓਹ ਘਰ ਵਿਚ ਜਾ ਕੇ ਆਪਣੇ ਪਰਵਾਰ ਦੇ ਮੈਂਬਰਾਂ ਅਤੇ ਆਂਢੀਆਂ

ਗੁਆਢੀਆਂ ਨੂੰ ਸੁਣਾ ਕੇ ਚੰਗਾ ਪ੍ਰਭਾਵ ਪਾਉਂਦੇ ਹਨ।

ਹਾਂ, ਇਤਿਹਾਸਕ ਜੀਵਨੀਆਂ ਦਾ ਆਪਣਾ ਸਥਾਨ ਹੈ ਪਰ ਉਨ੍ਹਾਂ ਵਿਚ ਵਿਸਥਾਰ ਬਹੁਤ ਹੈ। ਵਰਤਮਾਨ ਸਮੇਂ ਵਿਚ ਕਿਸੇ ਕੋਲ ਲੰਮੀਆਂ ਕਥਾ ਕਹਾਣੀਆਂ ਨੂੰ ਸੁਣਨ, ਪੜ੍ਹਨ ਲਈ ਵਿਹਲ ਨਹੀਂ। ਇਸ ਤੱਥ ਨੂੰ ਮੁਖ ਰਖਦਿਆਂ ਸਾਖੀਆਂ ਨੂੰ ਸੰਖੇਪ ਰੂਪ ਵਿਚ ਵਰਨਣ ਕੀਤਾ ਗਿਆ ਅਤੇ ਸ਼ਬਦਾਵਲੀ ਵੀ ਸਰਲ ਪੰਜਾਬੀ ਵਰਤੀ ਗਈ ਹੈ ਤਾਂ ਜੋ ਪਾਠਕਾਂ ਨੂੰ ਸਮਝਣ ਵਿਚ ਕੋਈ ਔਖਿਆਈ ਨਾ ਹੋਵੇ। ਜੇ ਕੋਈ ਪਾਠਕ ਇਕਾਗਰ ਚਿਤ ਹੋ ਕੇ ਧਿਆਨ ਨਾਲ 'ਜੀਵਨ ਦਰਸ਼ਨ ਦਸ ਗੁਰੂ ਸਾਹਿਬਾਨ' ਪੁਸਤਕ ਦਾ ਗੁਰ-ਇਤਿਹਾਸ ਰਾਹੀਂ ਅਧਿਐਨ ਕਰੇ ਤਾਂ ਉਹ ਇਕ ਸੁਖਾਵਾਂ ਜੀਵਨ ਬਿਤੀਤ ਕਰਨ ਵਿਚ ਸਫਲ ਹੋ ਸਕਦਾ ਹੈ।

ਅੰਤ ਵਿਚ ਚਾਰ ਪ੍ਰਕਾਰ ਦੇ ਦਰਸ਼ਨਾਂ ਦਾ ਉਲੇਖ ਕਰਨਾ ਵੀ ਪਾਠਕਾਂ ਦੇ ਹਿਤ ਵਿਚ ਹੋਵੇਗਾ। ਗੁਰਬਾਣੀ ਵਿਚ ਅੰਕਿਤ ਹੈ:-

ੳ) ਸ੍ਰਵਣ ਦਰਸ਼ਨ- ਪ੍ਰਭੂ ਪ੍ਰੀਤਮ ਜੀ ਦੇ ਗੁਣ ਸੁਣ ਕੇ ਉਨ੍ਹਾਂ ਨੂੰ ਆਪਣੇ ਹਿਰਦੇ ਵਿਚ ਸਾਕਾਰ ਕਰਨਾ।

ਅ) ਚਿਤ੍ਰ ਦਰਸ਼ਨ- ਗੁਰ ਸ਼ਬਦ ਰੂਪ ਮੂਰਤੀ ਦਾ ਦੀਦਾਰ ਕਰਨਾ "ਗੁਰ ਮੂਰਤਿ ਗੁਰ ਸਬਦੁ ਹੈ", ਇਹ ਮੂਰਤਿ ਕਿਸੇ ਪੱਥਰ ਜਾਂ ਕਾਗਜ਼ੀ ਚਿੱਤ੍ਰ ਦੀ ਪ੍ਰਤੀਕ ਨਹੀਂ।

ੲ) ਸੁਪਨ ਦਰਸ਼ਨ- ਪਿਆਰੇ ਪ੍ਰੀਤਮ ਨੂੰ ਸੁਪਨੇ ਵਿਚ ਵੇਖਣਾ-

"ਸੁਪਨਿ ਇਕੁ ਪਰਤਖਿ ਇਕੁ,
ਇਕਸ ਮਹਿ ਲੀਣਉ"।

ਸ) ਪਰਤੱਖ ਦਰਸਨੁ- ਪ੍ਰੀਤਮ ਜੀ ਦੇ ਆਹਮੋ-ਸਾਹਮਣੇ ਦੀਦਾਰ-

"ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ,
ਜਿਉ ਸੂਰਜ ਰੈਣਿ ਕਿਰਾਖੀ ॥
ਅਦ੍ਰਿਸਟ ਅਗੋਚਰੁ ਅਲਖੁ ਨਿਰੰਜਨੁ,
ਸੋ ਦੇਖਿਆ ਗੁਰਮੁਖਿ ਆਖੀ॥ (ਪੰਨਾ ੮੭)

ਗੁਰੂ ਸਵਾਰਿਓ !

ਇਹ ਮਹਾਨ ਕਾਰਜ ਕਿਸੇ ਉਕਤੀ ਜੁਗਤੀ ਅਥਵਾ ਆਪਣੀ ਸਿਆਣਪ ਨਾਲ ਸੰਪੂਰਨ ਨਹੀਂ ਹੋਇਆ। ਇਹ ਤਾਂ ਗੁਰੂ ਪਾਤਿਸ਼ਾਹ ਜੀ ਦੇ ਤੁੱਠਣ ਨਾਲ, ਬਖ਼ਸ਼ਿਸ਼ ਸਦਕਾ ਹੀ ਨੇਪਰੇ ਚੜ੍ਹਿਆ ਹੈ। ਹਾਂ, ਇਕ ਵਿਸ਼ੇਸ਼ ਗਲ ਚੇਤੇ ਰਖਣੀ ਕਿ ਸਮਰਥ ਸਤਿਗੁਰਾਂ ਦਾ ਜੀਵਨ 'ਅਕਥ-ਕਥਾ ਨਿਰਾਰੀ' ਦਾ ਪ੍ਰਤੀਕ ਹੈ। ਇਸ ਦੀ ਬੇਅੰਤਤਾ ਨੂੰ ਨਾ ਕੋਈ ਕਲਮ ਲਿਖ ਸਕਦੀ ਹੈ ਅਤੇ ਨਾ ਹੀ ਕੋਈ ਜ਼ਬਾਨ ਪੂਰੀ ਤਰ੍ਹਾਂ ਬਿਆਨ ਕਰ ਸਕਦੀ ਹੈ। ਗੁਰਬਾਣੀ ਵਿਚ ਇਸ ਤੱਥ ਨੂੰ ਇਉਂ ਉਜਾਗਰ ਕੀਤਾ ਗਿਆ ਹੈ:-

**ਬਸੁਧ ਕਾਗਦ ਬਨਰਾਜ ਕਲਮਾ,**
**ਲਿਖਣ ਕਉ ਜੇ ਹੋਇ ਪਵਨ॥**
**ਬੇਅੰਤ ਅੰਤੁ ਨ ਜਾਇ ਪਾਇਆ,**
**ਗਹੀ ਨਾਨਕ ਚਰਣ ਸਰਨ॥** [ਪੰਨਾ ੪੫੮

ਹਾਂ, ਜੇ ਮਨੁੱਖਾ ਜੀਵਨ ਵਿਚ ਕੁਝ ਕਮਾਈ ਕਰਨੀ ਹੈ ਤਾਂ ਸ਼ਬਦ-ਸੁਰਤਿ ਦਾ ਮਾਰਗ ਅਪਨਾ ਕੇ ਸੰਸਾਰ ਸਾਗਰ ਤੋਂ ਜੀਵਨ ਬੇੜਾ ਪਾਰ ਹੋ ਸਕਦਾ ਹੈ। ਇਹ ਮਨ, ਜੋਗੀ, ਭੋਗੀ, ਸੋਗੀ ਤੇ ਰੋਗੀ ਹੈ, ਇਸ ਨੂੰ ਸ਼ਬਦ-ਸੁਰਤਿ ਦੇ ਸੰਚੇ ਵਿਚ ਢਾਲਣ ਦੀ ਡਾਢੀ ਲੋੜ ਹੈ। ਤੱਤ ਇਹ ਹੈ ਕਿ ਗੁਰ ਬਖ਼ਸ਼ਿਸ਼ ਦਾ ਸਦਕਾ ਪ੍ਰੇਮ-ਪਦਾਰਥ, ਸਦੀਵੀ-ਖੇੜਾ ਅਤੇ ਸਹਜੇ ਹੀ ਪਰਮ-ਪਦ ਪਾ ਸਕੀਦਾ ਹੈ। ਗੁਰਵਾਕ ਹਨ:-

**ਮਿਲਿ ਹਰਿ ਜਸੁ ਗਾਈਐ ਹਾਂ॥**
**ਪਰਮ ਪਦੁ ਪਾਈਐ ਹਾਂ॥** [ਪੰਨਾ ੪੧੦

ਪੰਥਕ ਆਗੂਆਂ ਪਾਸ ਸਨਿੰਮਰ ਬੇਨਤੀ ਹੈ ਕਿ ਉਹ ਨੌਜਵਾਨ ਪੀੜੀ ਨੂੰ ਗੁਰੂ ਪਾਤਿਸ਼ਾਹ ਜੀ ਦੇ ਮਾਨਵਵਾਦੀ ਗੁਰਸਿਖੀ-ਸਿਧਾਂਤਾਂ ਵਾਲੇ ਵਿਰਸੇ ਨਾਲ ਜੋੜਨ ਲਈ ਜਤਨਸ਼ੀਲ ਹੋਣ। ਸਫ਼ਲਤਾ ਸਹਿਤ ਜੋੜਨ ਦੀ ਵਿਉਂਤ ਘੜਨੀ, ਰਬੀ-ਗੁਣਾਂ ਨੂੰ ਮਨੁੱਖੀ ਹਿਰਦਿਆਂ ਵਿਚ ਪ੍ਰਫੁਲਤ ਕਰਨਾ ਹੀ ਸਹੀ ਅਰਥਾਂ ਵਿਚ ਸੱਚੀ ਸੇਵਾ ਅਤੇ ਸਿਮਰਨ ਵਾਲੀ ਕਾਰ ਕਮਾਉਣੀ ਹੈ।

ਪਾਠਕਾਂ ਦੀ ਸਹੂਲਤ ਲਈ ਅੰਤਰ ਆਤਮੇ ਮਿਲੀ ਪ੍ਰੇਰਨਾ ਅਨੁਸਾਰ ਹਕਲੀ ਪੁਸਤਕ ਨੂੰ ਦੋ ਭਾਗਾਂ ਵਿੱਚ ਵੰਡਿਆ ਗਿਆ ਹੈ। ਪਹਿਲਾ ਪਾਗ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ 'ਜੀਵਨ ਦਰਸ਼ਨ' ਦਾ ਲਖਾਇਕ ਅਤੇ ਦੂਜਾ ਭਾਗ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 'ਜੀਵਨ ਦਰਸ਼ਨ' ਨੂੰ ਨਿਰੂਪਣ ਕਰਦਾ ਹੈ।

ਅੰਤ ਵਿਚ ਕੋਟਾਨਿ ਕੋਟ ਧੰਨਵਾਦ ਹੈ, ਗੁਰ-ਪ੍ਰਮੇਸ਼ਰ ਜੀ ਦਾ ਜਿਨ੍ਹਾਂ ਦੀ ਕਿਰਪਾਲਤਾ ਸਦਕਾ ਹਥਲੀ ਪੁਸਤਕ ਦੀ ਨਵੀਂ ਨੁਹਾਰ ਸਿੱਖ ਜਗਤ ਦੇ ਸਨਮੁਖ ਪ੍ਰਗਟ ਹੋਈ ਹੈ। ਇਸ ਮਹਾਨ ਸੇਵਾ ਵਿਚ ਜੋ ਮਿਹਨਤ ਬੇਟਾ ਸ਼ਰਨਾਗਤ ਸਿੰਘ ਨੇ ਕੀਤੀ ਹੈ, ਉਹ ਅਤੀ ਸ਼ਲਾਘਾ ਯੋਗ ਹੈ। ਗੁਰਦੇਵ ਪਿਤਾ ਬੱਚੇ ਨੂੰ ਸਦਾ ਲਈ ਨਾਮ ਤੇ ਨਿੰਮਰਤਾ ਦੀ ਦਾਤਿ ਬਖ਼ਸ਼ਣ। ਅਸਲ ਵਿੱਚ ਇਹ ਸਾਰੀ ਖੇਡ ਪੂਰਬਲੇ ਸੰਜੋਗਾਂ ਦੀ ਹੈ ਜੋ ਨਿਰੰਤਰ ਰੂਪਮਾਨ ਹੋ ਰਹੀ ਹੈ। ਭੁੱਲਾਂ ਚੁੱਕਾਂ ਬਾਰੇ ਨਿੰਮ੍ਰਤਾ ਸਹਿਤ ਖ਼ਿਮਾਂ ਲਈ ਜਾਚਨਾ ਹੈ:-

**ਹਮ ਜਾਨਿਆ ਕਛੂ ਨ ਜਾਨਹ ਆਗੈ,**
**ਜਿਉ ਹਰਿ ਰਾਖੈ ਤਿਉ ਠਾਢੇ ॥**
**ਹਮ ਭੂਲ ਚੂਲ ਗੁਰ ਕਿਰਪਾ ਧਾਰਹੁ,**
**ਜਨ ਨਾਨਕ ਕੁਤਰੇ ਕਾਢੇ ॥** **[ਪੰਨਾ ੧੦੧**

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸਰਾ

ਹਰਿਬੰਸ ਸਿੰਘ
ਅਪ੍ਰੈਲ ੨੦੧੦

ਗੁਰਬਾਣੀ ਸੇਵਾ ਪ੍ਰਕਾਸ਼ਨ,
8/17, ਮੁਹੱਲਾ ਡੋਗਰਾਂ,
ਸਰਹੰਦੀ ਗੇਟ, ਪਟਿਆਲਾ।

# ਸਤਿਵਾਦੀ ਜੀਵਨ-ਦਰਸ਼ਨ

## (ਅਨਮੋਲ ਬਚਨ)

**ਜਿਉ ਅੰਧਕਾਰ ਦੀਪਕ ਪਰਗਾਸੁ ॥**
**ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ ॥[ਪੰਨਾ ੨੯੨**

ਸਿਰਜਨਹਾਰ ਕਰਤਾ ਪੁਰਖ ਜੀ ਨੇ ਮਨੁਖੀ ਜੀਵਨ ਬਾਰੇ ਇਕ ਐਸਾ ਵਿਧੀ ਵਿਧਾਨ ਸਿਰਜਿਆ ਹੋਇਆ ਹੈ ਜਿਸ ਵਿਚ ਸੰਸਾਰ ਦਾ ਕੋਈ ਵੱਡੇ ਤੋਂ ਵੱਡਾ ਵਿਅਕਤੀ ਵੀ ਆਪਣੀ ਮਨਮਰਜ਼ੀ ਅਨੁਸਾਰ ਹਸਤ-ਖੇਪ ਨਹੀਂ ਕਰ ਸਕਦਾ। ਅਲਪ ਬੁੱਧੀ ਵਾਲੇ ਜੀਆਂ ਨੂੰ ਸਮਝਾਉਣ ਲਈ ਸ੍ਰੀ ਗੁਰੂ ਅਮਰਦਾਸ ਜੀ, ਕੁਮ੍ਹਾਰ ਦੇ ਇਕ ਮਿੱਟੀ ਤੋਂ ਭਾਂਤ ਭਾਂਤ ਦੇ ਘੜੇ ਭਾਂਡਿਆਂ ਦਾ ਪ੍ਰਮਾਣ ਦੇ ਕੇ ਸਮਝਾਉਂਦੇ ਹਨ:-

**ਮਾਟੀ ਏਕ ਸਗਲ ਸੰਸਾਰਾ ॥**
**ਬਹੁਬਿਧਿ ਭਾਂਡੇ ਘੜੈ ਕੁਮ੍ਹਾਰਾ ॥੩॥**
**ਪੰਚ ਤਤ ਮਿਲਿ ਦੇਹੀ ਕਾ ਆਕਾਰਾ ॥**
**ਘਟਿ ਵਧਿ ਕੋ ਕਰੈ ਬੀਚਾਰਾ ॥੪॥ [ਪੰਨਾ ੧੧੨੮**

ਪ੍ਰਭੂ ਨੇ ਪੰਜਾਂ ਤੱਤਾਂ (ਧਰਤੀ, ਪਾਣੀ, ਹਵਾ, ਅੱਗ ਅਤੇ ਆਕਾਸ਼) ਨੂੰ ਜੋੜ ਕੇ ਸਰੀਰ ਰੂਪੀ ਭਾਂਡੇ ਸਾਜੇ ਹਨ, ਇਕ ਜੋਤਿ ਦੀ ਸ਼ਕਤੀ ਨਾਲ ਪ੍ਰਾਣ (ਸੁਆਸ) ਹਰਕਤ ਕਰਦੇ ਹਨ।

ਪਰਮੇਸ਼ਰ ਜੀ ਨੇ ਜੀਵ ਅੰਦਰ ਜੋ ਸੁਆਸ ਪਾਏ ਹਨ ਓਹ ਗਿਣਤੀ ਦੇ ਹਨ ਪਰ ਇਸ ਗਿਣਤੀ ਨੂੰ ਕੋਈ ਬੁਝ ਨਹੀਂ ਸਕਦਾ ਅਤੇ ਨਾ ਹੀ ਕੋਈ ਵੈਦ ਜਾਂ ਡਾਕਟਰ ਦਵਾਈਆਂ ਦੁਆਰਾ ਸੁਆਸਾਂ ਦੀ ਗਿਣਤੀ-ਮਿਣਤੀ ਨੂੰ ਵਧਾ ਘਟਾ ਸਕਦਾ ਹੈ। ਜਿਹੜੇ ਲੋਕ ਮੋਹ ਅਤੇ ਭਰਮ ਅਧੀਨ ਵਧੇਰੇ ਜੀਉਣਾ ਲੋੜਦੇ ਹਨ, ਓਹ ਮਹਾਂ ਮੂਰਖ ਰਬੀ-ਵਿਧਾਨ ਤੋਂ ਅਚੇਤ ਹਨ। 'ਗਉੜੀ ਬਾਵਨ ਅਖਰੀ ਮਹਲਾ ੫' ਵਿਚ ਇਸ ਨਿਰਣੇ ਉਤੇ ਗੁਰੂ ਪਾਤਿਸ਼ਾਹ ਜੀ ਨੇ ਇਕ ਪੱਕੀ

ਛਾਪ ਲਾ ਦਿਤੀ ਹੈ:-

**ੳ) ਛਨਿ ਘਾਲੇ ਸਭ ਦਿਵਸ ਸਾਸ,**
**ਨਹ ਬਢਨ ਘਟਨ ਤਿਲੁ ਸਾਰ॥**
**ਜੀਵਨ ਲੋਰਹਿ ਭਰਮ ਮੋਹ,**
**ਨਾਨਕ ਤੇਊ ਗਵਾਰ॥੧॥** **[ਪੰਨਾ ੨੫੪**

**ਅ) ਮਿਰਤ ਦੂਖ ਸੂਖ ਲਿਖਿ ਪਾਏ ॥**
**ਤਿਲੁ ਨਹੀ ਬਧਹਿ, ਘਟਹਿ ਨ ਘਟਾਏ ॥**
**ਸੋਈ ਹੋਇ ਜਿ ਕਰਤੇ ਭਾਵੈ,**
**ਕਹਿ ਕੈ ਆਪੁ ਵਞਾਵਣਾ॥** **[ਪੰਨਾ ੧੦੯੬**

ਸੰਸਾਰੀ ਅਤੇ ਨਿਰੰਕਾਰੀ ਜੀਵਨ ਵਿਚ ਵਡਾ ਪਾੜ ਹੈ। ਪੰਜਾਂ ਤੱਤਾਂ ਦਾ ਸਥੂਲ ਸਰੀਰ ਹਰ ਵੇਲੇ ਖਾਣਾ-ਪੀਣਾ, ਹਸਣਾ-ਸੌਣਾ ਭਾਵ ਮੌਜ-ਮੇਲਾ ਲੋੜਦਾ ਹੈ ਪਰ ਨਿਰੰਕਾਰੀ ਜੀਵਨ ਲੋਕਾਚਾਰੀ ਵਿਚ ਪਰਵਿਰਤ ਨਹੀਂ ਹੁੰਦਾ, ਉਹ ਅਠੇ ਪਹਿਰ ਸਾਈਆਂ ਜੀਉ ਦੇ ਨਾਮ-ਸਿਮਰਨ ਵਿਚ ਸਾਵਧਾਨ ਰਹਿੰਦਾ ਹੈ। ਸੰਸਾਰੀ ਜੀਵ ਦੇਹ-ਅਭਿਮਾਨ, ਪਰ-ਧਨ, ਪਰ-ਤਨ, ਪਰ-ਅਪਵਾਦ ਵਿਚ ਹੀ ਫਸਿਆ ਰਹਿੰਦਾ ਹੈ ਜਦੋਂ ਕਿ ਨਿਰੰਕਾਰੀ ਜੀਵਨ ਦਾ ਚਾਹਕ ਆਪਣੀ ਜਿੰਦ ਨੂੰ ਇਉਂ ਉਪਦੇਸ਼ਦਾ ਹੈ:-

**ਹਰਿ ਜਪਦਿਆ ਖਿਨੁ ਢਿਲ ਨ ਕੀਜਈ, ਮੇਰੀ ਜਿੰਦੁੜੀਏ॥**
**ਮਤੁ ਕਿ ਜਾਪੈ, ਸਾਹੁ ਆਵੈ ਕਿ ਨ ਆਵੈ ਰਾਮ॥**
**[ਪੰਨਾ ੫੪੦**

ਅਸਲੀ ਜੀਵਨ ਤਾਂ ਹਉਮੈ ਨੂੰ ਤਿਆਗਣਾ, ਸੰਸਾਰ ਨੂੰ ਸਰਾਂ ਸਮਝ ਕੇ ਆਪਣੇ ਆਪ ਨੂੰ ਮੁਸਾਫ਼ਰ ਜਾਣਨਾ, ਰਬੀ-ਭਾਣਾ ਮੰਨਣਾ, ਖ਼ਿਮਾ ਤੇ ਧੀਰਜ ਨੂੰ ਧਾਰਨ ਕਰਨਾ, ਮਾਇਆ-ਮੋਹ ਤੋਂ ਨਿਰਲੇਪ ਰਹਿਣਾ ਆਦਿ, ਅਜਿਹੀ ਦਸ਼ਾ ਹੀ ਸਹੀ ਅਰਥਾਂ ਵਿਚ ਜੀਵਨ-ਦਰਸ਼ਨ ਦੀ ਲਖਾਇਕ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਰੀ ਰਾਗੁ ਵਿੱਚ ਜੀਵਨ ਅਤੇ ਮਰਣ ਬਾਰੇ ਕੀਤੇ ਨਿਰਣੈ ਨੂੰ ਇਉਂ ਪ੍ਰਗਟਾਇਆ ਹੈ:-

**ਸੁਖ ਜੀਵਣੁ ਤਿਸੁ ਆਖੀਐ,**

**ਜਿਸੁ ਗੁਰਮੁਖਿ ਵਸਿਆ ਸੋਇ॥**
**ਨਾਮ ਵਿਹੂਣੇ ਕਿਆ ਗਣੀ,**
**ਜਿਸੁ ਹਰਿ ਗੁਰ ਦਰਸੁ ਨ ਹੋਇ॥੧॥** **[ਪੰਨਾ ੬੩**

ਜਿਹੜਾ ਜੀਵ ਆਪਣੇ ਆਪ ਨੂੰ ਚਾਰ ਦਿਨਾ ਦਾ ਪ੍ਰਾਹੁਣਾ ਸਮਝ ਲਵੇਗਾ, ਓਹ ਕਦੇ ਵੀ ਦੁਨਿਆਵੀ ਮੱਲਾਂ ਮਾਰਨ ਵਿਚ ਖਚਿਤ ਨਹੀਂ ਹੋਵੇਗਾ, ਉਹ ਗੁਰੂ-ਗਿਆਨ ਵਿਚ ਹੀ ਸਾਵਧਾਨ ਰਹੇਗਾ।

ਇਸ ਸੰਸਾਰ ਵਿੱਚ ਜੋ ਵਸਤੂਆਂ ਅਤੇ ਜੀਵ ਜੰਤੂ ਦਿਖਾਈ ਦੇ ਰਹੇ ਹਨ, ਸਾਰੇ ਹੀ ਸੀਮਾਂ ਅੰਦਰ ਹਨ ਪਰ ਕਰਤਾ ਪੁਰਖ ਜੀ ਅਸੀਮ ਹਨ। ਜੋ ਨਿਰੰਕਾਰੀ ਬਾਣੀ ਹੈ, ਉਸ ਵਿਚ ਅੰਕਿਤ ਅਨੁਭਵੀ ਗਿਆਨ ਹੈ, ਉਸ ਦਾ ਪੂਰਨ ਗਿਆਤਾ ਕੋਈ ਨਹੀਂ। ਹਾਂ, ਜਿਸ ਨੂੰ ਅੰਤਰਜਾਮੀ ਪਿਤਾ ਆਪ ਜਣਾ ਦੇਵੇ, ਬੋਧ ਕਰਾ ਦੇਵੇ, ਉਸ ਦੇ ਹਿਰਦੇ ਅੰਦਰ ਧੁਰੋਂ ਆਈ ਅੰਮ੍ਰਿਤ-ਬਾਣੀ ਦੇ ਸਿਧਾਂਤਾਂ ਦਾ ਪ੍ਰਵੇਸ਼ ਸਹਜੇ ਹੀ ਹੋ ਜਾਂਦਾ ਹੈ। ਇਕ ਗਲ ਚੇਤੇ ਰਖਣ ਵਾਲੀ ਹੈ ਕਿ ਜਦ ਤਕ ਜਗਿਆਸੂ ਗੁਰ-ਦੀਖਿਆ ਪ੍ਰਾਪਤ ਨਹੀਂ ਕਰਦਾ, ਓਦੋਂ ਤੱਕ ਜੀਵਨ-ਜੁਗਤੀ ਬਾਰੇ ਜਾਗ੍ਰਤੀ ਨਹੀਂ ਆ ਸਕਦੀ। ਗੁਰ-ਦੀਖਿਆ ਦਾ ਪਹਿਲਾ ਸਬਕ ਹੀ "ਸਾਸਿ ਸਾਸਿ ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ" (ਪੰਨਾ ੨੯੫) ਹੈ। ਉਠਦਿਆਂ, ਬੈਠਦਿਆਂ, ਚਲਦਿਆਂ ਫਿਰਦਿਆਂ, ਜਾਗਦਿਆਂ ਸੌਂਦਿਆਂ ਭਾਵ ਹਰ ਵੇਲੇ ਸਾਈਆਂ ਜੀਓ ਦਾ ਸਿਮਰਨ ਕਰਨਾ ਅਤਿ ਜ਼ਰੂਰੀ ਹੈ ਕਿਉਂਕਿ ਇਹ ਸੁਖ ਦਾ ਪ੍ਰਤੀਕ ਹੈ:-

**ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥**
**ਨਾਨਕ ਨਾਮਿ ਸਲਾਹਿਐ,**
**ਮਨੁ ਤਨੁ ਸੀਤਲੁ ਹੋਇ ॥** **[ਪੰਨਾ ੩੨੧**

ਗੁਰੂ ਕਿਰਪਾ ਸਦਕਾ ਜੀਵਨ ਜਾਗ੍ਰਤੀ ਤੋਂ ਬਿਨਾ ਜੀਵਨ ਦਾ ਵਿਕਾਸ ਹੋਣਾ ਅਸੰਭਵ ਹੈ। ਜੀਵਨ ਹਮੇਸ਼ਾਂ ਸਤਿਸੰਗਤ ਵਿਚ ਸਵਰਦਾ ਹੈ ਅਤੇ ਕੁਸੰਗਤ ਵਿਚ ਵਿਗੜਦਾ ਹੈ।

ਵਰਤਮਾਨ ਸਮੇਂ ਵਿਚ ਕੂੜ ਦਾ ਬੋਲ-ਬਾਲਾ ਹੈ। ਕਲਿਜੁਗੀ ਜੀਆਂ ਨੂੰ ਕੂੜ ਮਾਖੀਓ ਵਾਂਗ ਮਿੱਠਾ ਲਗਦਾ ਹੈ ਜਿਸ ਕੂੜ ਨੇ ਪੂਰਾਂ

ਦੇ ਪੂਰ ਡੋਬ ਦਿੱਤੇ ਹਨ। ਸਾਡੀ ਨੌਜਵਾਨ ਪੀੜੀ ਟੀ.ਵੀ. ਤੋਂ ਇਤਨੀ ਪ੍ਰਭਾਵਤ ਹੋ ਚੁਕੀ ਹੈ ਕਿ ਆਪਣੇ ਪਿਤਾ ਪੁਰਖੀ ਵਿਰਸੇ ਤੋਂ ਹੀ ਬਾਗ਼ੀ ਹੋ ਚੁਕੀ ਹੈ। ਨਾ ਅੰਮ੍ਰਿਤ ਛਕਣ ਲਈ ਚਾਉ ਹੈ, ਨਾ ਗੁਰਦੁਆਰਾ ਜਾ ਕੇ ਕੀਰਤਨ ਤੇ ਕਥਾ ਸੁਣ ਕੇ ਸਤਿਸੰਗਤ ਨਾਲ ਸਾਂਝ ਪਾਉਣ ਵਲ ਝੁਕਾਉ ਹੈ ਅਤੇ ਨਾ ਹੀ ਮਾਤਾ ਪਿਤਾ ਦਾ ਆਗਿਆਕਾਰੀ ਬਣਨ ਦਾ ਭਾਉ ਹੈ। ਨੌਜਵਾਨ ਪਨੀਰੀ ਦਾ ਨਾ ਖਾਣ-ਪਾਣ ਤੇ ਕੰਟਰੋਲ ਹੈ, ਨਾ ਸੌਣ ਜਾਗਣ ਬਾਰੇ ਸੋਝੀ ਹੈ। ਭਾ. ਸ. ਭਾਈ ਗੁਰਦਾਸ ਜੀ ਸਮੂਹ ਸਿਖਾਂ ਨੂੰ ਸਮਝਾਉਂਦੇ ਹਨ:-

**ਥੋੜਾ ਸਵਣਾ ਖਾਵਣਾ, ਥੋੜਾ ਬੋਲਣੁ ਗੁਰਮਤਿ ਪਾਏ॥**

**[ਵਾਰ ੨੮-੧੫**

ਇਸੇ ਤਰ੍ਹਾਂ, ਸਾਹਿਬ-ਏ-ਕਮਾਲ ਦਸਮੇਸ਼ ਪਿਤਾ ਜੀ 'ਅਲਪ ਅਹਾਰ ਸੁਲਪ ਸੀ ਨਿੰਦ੍ਰਾ, ਦਇਆ ਛਿਮਾ ਤਨ ਪ੍ਰੀਤਿ' ਦਾ ਆਦੇਸ਼ ਦਿੰਦੇ ਹਨ। ਆਓ, ਛੋਟੇ ਵੱਡੇ ਸਾਰੇ ਜਗਿਆਸੂ ਆਪਣੇ ਮਨ ਵਿਚ ਝਾਤ ਪਾ ਕੇ ਵੇਖੀਏ ਕੀ ਅਸੀਂ ਗੁਰ-ਉਪਦੇਸ਼ਾਂ ਤੇ ਅਮਲ ਕਰ ਰਹੇ ਹਾਂ?।

ਮਨੁੱਖੀ ਜੀਵਨ ਨੂੰ ਸਵਾਰਨ ਲਈ ਭੈ-ਭਾਵਨੀ ਅਤੇ ਪ੍ਰੀਤਿ-ਪ੍ਰੇਮ ਦੀ ਡਾਢੀ ਲੋੜ ਹੈ। ਉਹੀ ਸੁਰਤਿ ਸ਼ਬਦ ਵਿਚ ਲੀਨ ਹੋ ਸਕਦੀ ਹੈ ਜਿਸ ਵਿਚ ਪ੍ਰੀਤਿ ਦੀ ਕਣੀ ਹੋਵੇ। ਭੈ ਤੇ ਭਗਤਿ-ਭਾਵਨੀ ਨਾਲ ਹੀ ਪ੍ਰਭੂ ਪਤੀ ਦਾ ਮਿਲਾਪ ਹੋਣਾ ਹੈ। ਤਾਂ ਹੀ ਗੁਰਬਾਣੀ ਸਾਨੂੰ ਚੇਤੰਨ ਕਰਦੀ ਹੈ:-

**ਭੈ ਕੇ ਚਰਣ, ਕਰ ਭਾਵ ਕੇ, ਲੋਇਣ ਸੁਰਤਿ ਕਰੇਇ॥**
**ਨਾਨਕ ਕਹੈ ਸਿਆਣੀਏ, ਇਵ ਕੰਤ ਮਿਲਾਵਾ ਹੋਇ॥**

**[ਪੰਨਾ ੧੩੯**

ਪੰਚਮ ਗੁਰਦੇਵ ਜੀ ਦਾ ਫੁਰਮਾਨ ਹੈ ਕਿ ਮਨੁੱਖ ਕਿਤਨਾ ਹੀ ਸੁੰਦਰ (ਸੋਹਣਾ), ਉਚੀ ਕੁਲ ਵਾਲਾ ਹੋਵੇ, ਬੜਾ ਚਤੁਰ (ਚਾਲਾਕ) ਹੋਵੇ, ਮੁੱਖੀ ਗਿਆਨੀ ਅਤੇ ਧਨਵਾਨ ਹੋਵੇ, ਜੇ ਉਸ ਦੀ ਪ੍ਰਭੂ ਨਾਲ ਪ੍ਰੀਤਿ ਨਹੀਂ ਤਾਂ ਅਜਿਹਾ ਮਨੁੱਖ ਇਕ ਮੁਰਦੇ ਸਮਾਨ ਹੈ। ਜੇ ਮਨੁੱਖ ਕੋਲ ਨਾਮ ਦੀ ਰਾਸਿ ਨਹੀਂ ਤਾਂ ਉਸ ਨਾਲੋਂ ਉਹ ਚੰਡਾਲ ਮਨੁੱਖ ਸੌ ਗੁਣਾ ਚੰਗਾ ਹੈ ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਪ੍ਰੇਮ ਵਸਦਾ ਹੈ।

ਫੌਕੀਆਂ ਚਤੁਰਾਈਆਂ ਤੇ ਸਿਆਣਪਾਂ ਕਿਸੇ ਕੰਮ ਨਹੀਂ ਆਉਂਦੀਆਂ। ਇਸ ਲਈ ਗੁਰ-ਪਰਮੇਸ਼ਰ ਜੀ ਦੇ ਚਰਨਾ ਵਿਚ ਅਰਦਾਸਿ ਕਰੋ:-

**ਤੁਮਹਿ ਛਡਾਵਹੁ, ਛੁਟਕਹਿ ਬੰਧ ॥**
**ਬਖਸਿ ਮਿਲਾਵਹੁ, ਨਾਨਕ ਜਗ ਅੰਧ ॥ [ਪੰਨਾ ੯੯੦**

ਦੁਨਿਆਵੀ ਰੱਸਾਂ ਕੱਸਾਂ ਤੋਂ ਛੁਟਕਾਰਾ ਪਾਉਣ ਲਈ ਗੁਰੂ ਜੀ ਦੀ ਸ਼ਰਨ ਤੇ ਸਤਿਸੰਗਤ ਵਿਚ ਹਾਜ਼ਰ ਹੋਣਾ ਚਾਹੀਦਾ ਹੈ, ਇਸ ਨਾਲ ਜੀਵਨ ਵਿਚ ਪਰਿਵਰਤਨ ਆ ਜਾਣਾ ਸੁਭਾਵਿਕ ਹੁੰਦਾ ਹੈ।

ਗੁਰੂ ਪਿਆਰਿਓ !

ਪਾਰਬ੍ਰਹਮ ਪਰਮੇਸ਼ਰ ਅਗਮ ਅਗੋਚਰ ਹੈ। ਉਸ ਦੇ ਸਤਿਵਾਦੀ ਤੇ ਵਿਸਮਾਦੀ ਦਰਸ਼ਨ ਕਰਾਉਣ ਦੀ ਪੂਰਨ ਸਮਰਥਾ ਕੇਵਲ ਸਤਿਗੁਰੂ ਸਚੇ ਪਾਤਿਸ਼ਾਹ ਜੀ ਪਾਸ ਹੈ। ਸਚ ਮਾਰਗ ਨੂੰ ਅਪਨਾਉਣ ਵਾਲਾ ਅਗਮ ਓਦੋਂ ਆਪਣੇ ਆਸ਼ੇ ਵਿਚ ਸਫਲ ਹੁੰਦਾ ਹੈ, ਜਦੋਂ ਆਪਣੀ ਅਕਲ ਤੇ ਚਤੁਰਾਈ ਨੂੰ ਸਦਾ ਲਈ ਅਲਵਿਦਾ ਕਰ ਦਿੰਦਾ ਹੈ। ਗੁਰਮਤਿ ਸਿਧਾਂਤ ਅਨੁਸਾਰ ਮਿੱਠ ਬੋਲੜੇ ਸਜਣ ਨੂੰ ਮਿਲਣ ਦੀ ਇਕੋ ਜੁਗਤੀ ਹੈ ਕਿ ਜਗਿਆਸੂ ਮਨ ਕਰਕੇ ਸਤਿਗੁਰੂ ਅਗੇ ਢਹਿ ਪਵੇ, ਉਹ ਅੰਤਰਜਾਮੀ ਪਿਤਾ ਜੀਵ ਦੀ ਭਾਵਨੀ ਨੂੰ ਜਾਣਦਾ ਹੈ।

ਜੇ ਜਗਿਆਸੂ ਇਕ ਮਨ, ਇਕ ਚਿਤ ਹੋ ਕੇ ਪ੍ਰਭੂ ਪ੍ਰੀਤਮ ਜੀ ਦੇ ਚਰਨਾ ਵਿਚ ਸਚੇ ਦਿਲੋਂ ਇਉਂ ਜੋਦੜੀ ਕਰੇ- "ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕਉ, ਬਿਨ ਮਿਲੇ ਨੀਦ ਨ ਪਾਈ" (ਪੰਨਾ ੧੨੭੪) ਵਾਲੀ ਮੰਗ ਉਠਦੀ ਹੈ ਤਾਂ ਉਹ ਆਖਦਾ ਹੈ:-

**ਚਰਨ ਕਮਲ ਸੰਗਿ ਲਾਗੀ ਡੋਰੀ ॥**
**ਸੁਖ ਸਾਗਰ ਕਰਿ ਪਰਮਗਤਿ ਮੋਰੀ ॥**
**ਅੰਚਲਾ ਗਹਾਇਓ ਜਨ ਅਪਨੇ ਕਉ,**
**ਮਨੁ ਬੀਧੋ ਪ੍ਰੇਮ ਕੀ ਖੋਰੀ ॥ [ਪੰਨਾ ੯੭੮**

ਸਾਈਆਂ ਜੀਉ ਨੂੰ ਹਾਜ਼ਰ-ਨਾਜ਼ਰ ਵੇਖਣ ਵਾਲੀ ਦ੍ਰਿਸ਼ਟੀ '੧ਓ' ਦੇ ਰੱਸ ਵਿਚ ਸੁੱਤੇ ਹੀ ਸਮੋਈ ਜਾਂਦੀ ਹੈ।

ਪਾਠਕਾਂ ਦੀ ਗਿਆਤ ਲਈ ਦਰਸ਼ਨ ਪਰਸਨ ਬਾਰੇ ਇਕ ਸਪਸ਼ਟੀਕਰਨ ਦੀ ਬਹੁਤ ਲੋੜ ਹੈ ਕਿਉਂਕਿ ਬਹੁ-ਗਿਣਤੀ ਇਹਨਾਂ ਹੱਡ ਮਾਸ ਦੀਆਂ ਅੱਖਾਂ ਨਾਲ ਦਰਸ਼ਨ ਕਰਨ ਦੀ ਇਛਾਧਾਰੀ ਹੁੰਦੀ ਹੈ ਜਿਸ ਨੂੰ ਗੁਰਮਤਿ ਨਹੀਂ ਪਰਵਾਨਦੀ। ਸਗੋਂ ਇਉਂ ਮਾਰਗ ਦਰਸ਼ਨ ਕਰਦੀ ਹੈ:-

**ਲੋਇਣ ਲੋਈ ਡਿਠ, ਪਿਆਸ ਨ ਬੁਝੈ ਮੂ ਘਣੀ॥**
**ਨਾਨਕ, ਸੇ ਅਖੜੀਆ ਬਿਅੰਨਿ,**
**ਜਿਨੀ ਡਿਸੰਦੋ ਮਾ ਪਿਰੀ॥੩॥** **[ਪੰਨਾ ੧੧੦੦**

ਭਾਈ ਸਾਹਿਬ ਨੰਦ ਲਾਲ ਸਿੰਘ ਜੀ ਨੇ ਆਪਣੀਆਂ ਗਜ਼ਲਾਂ ਵਿਚ ਲਿਖਿਆ ਹੈ:-

**ਦਿਲ ਅਗਰ ਦਾਨਾ ਬਵਦ,**
**ਅੰਦਰ ਕਿਨਾਰਸ ਯਾਰ ਅਸਤ॥**
**ਚਸ਼ਮ ਗਾਰ ਬੀਨਾ ਬਵਦ,**
**ਦਰ ਹਰ ਤਰਫ਼ ਦੀਦਾਰ ਅਸਤ॥**

ਗੁਰਬਾਣੀ ਸਭ ਨੂੰ ਇਕ ਸੇਧ ਬਖ਼ਸ਼ਦੀ ਹੈ:-

**ਏਨੀ ਅਖੀ ਨਦਰਿ ਨ ਆਵਈ**
**ਜਿਚਰੁ ਸਬਦਿ ਨ ਕਰੇ ਬੀਚਾਰੁ ॥** **[ਪੰਨਾ ੧੧੭੯**

ਸਚ ਜਾਣੋ, ਸਤਿਵਾਦੀ ਜੀਵਨ ਦੀ ਉਸਾਰੀ ਆਪਣੇ ਆਪ ਨੂੰ ਸਵਾਰਨ ਨਾਲ ਹੁੰਦੀ ਹੈ। ਮਨ ਵਿਚੋਂ ਹਉਮੈ, ਈਰਖਾਵਾਦ, ਪਰ-ਅਪਵਾਦ, ਪਰ ਨਿੰਦਾ, ਚੁਗਲੀ ਆਦਿ ਅਉਗਣਾਂ ਨੂੰ ਤਿਲਾਂਜਲੀ ਦੇ ਕੇ ਭੈ-ਭਾਵਨੀ ਸਹਿਤ '੧ਓ' ਦੇ ਧਿਆਨ ਵਿਚ ਲੀਨ ਹੋਣਾ ਹੈ। ਇਸ ਬਿਧੀ ਨਾਲ ਦੂਜੇ ਭਾਵ ਦੀ ਢੇਰੀ ਢਹਿ ਜਾਵੇਗੀ, ਫਿਰ ਪ੍ਰਭੂ ਨਾਲ ਇਕ-ਮਿੱਕ ਹੋਣ ਵਿਚ ਦੇਰੀ ਨਹੀਂ ਲਗੇਗੀ। ਸੋ, ਲੋੜ ਹੈ ਗੁਰਮਤਿ ਚਾਲੀ ਨੂੰ ਅਪਨਾਉਣ ਦੀ:-

**ਗੁਰਸਿਖ ਮੀਤ ਚਲਹੁ ਗੁਰ ਚਾਲੀ ॥**
**ਜੋ ਗੁਰੁ ਕਹੈ ਸੋਈ ਭਲ ਮਾਨਹੁ,**
**ਹਰਿ ਹਰਿ ਕਥਾ ਨਿਰਾਲੀ ॥** **[ਪੰਨਾ ੬੬੭**

ਮਨੁੱਖਾ ਜੀਵਨ ਦਾ ਮੁਖ-ਮੰਤਵ 'ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਨਹ ਏਕ ਪਛਾਨੈ' ਹੋਣਾ ਚਾਹੀਦਾ ਹੈ। ਅਜੇਹੀ ਅਵਸਥਾ ਤਾਂ ਹੀ ਸੰਭਵ ਹੋ ਸਕਦੀ ਹੈ ਜੇ ਮਨੁੱਖ ਬਾਹਰਲੇ ਪਾਟ-ਪਟੰਬਰ ਤੇ ਅਡੰਬਰਾਂ ਤੋਂ ਆਪਣਾ ਖਹਿੜਾ ਛੁੜਾਵੇ ਅਤੇ ਉਠਦਿਆਂ, ਬੈਠਦਿਆਂ, ਸਉਂਦਿਆਂ, ਜਾਗਦਿਆਂ 'ਵਾਹਿਗੁਰੂ' ਨਾਮ ਦੀ ਲਿਵ ਵਿਚ ਲੀਨ ਹੋ ਸਾਮਅ ਜਾਵੇ।



# ਗੁਰੂ ਨਾਨਕ ਆਗਮਨ ਤੋਂ ਪਹਿਲਾਂ

(ਇਕ ਮੁਲਾਂਕਣ)

ਸਤਿਗੁਰੂ ਨਾਨਕ ਦੇਵ ਜੀ ਦੇ ਨੂਰੀ ਆਗਮਨ ਦੀਆਂ ਕਦਰਾਂ ਕੀਮਤਾਂ ਦਾ ਮੁਲਾਂਕਣ ਕਰਨ ਤੋਂ ਪਹਿਲਾਂ, ਭਾਰਤ ਵਰਸ਼ ਦੀ ਰਾਜਨੀਤਕ, ਸਮਾਜਿਕ ਅਤੇ ਧਾਰਮਿਕ ਦਸ਼ਾ ਦਾ ਵਰਨਣ ਕਰਨਾ ਅਤਿ ਜ਼ਰੂਰੀ ਹੋਵੇਗਾ ਕਿਉਂਕਿ ਭਗਤ ਕਬੀਰ ਜੀ ਦੇ ਬਚਨ ਹਨ:-

**ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥**
**ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥**

**[ਗਉੜੀ ਕਬੀਰ ਜੀ, ਪੰਨਾ ੩੨੫**

ਹਿੰਦੁਸਤਾਨ ਵਿੱਚ ਪਹਿਲਾਂ ਬੁੱਧ ਧਰਮ ਜ਼ੋਰਾਂ ਤੇ ਸੀ ਪਰ ਅੱਠਵੀਂ ਸਦੀ ਦੇ ਆਰੰਭ ਵਿੱਚ ਸ਼ੰਕਰਾਚਾਰੀਆ ਜਿਹੇ ਪ੍ਰਚਾਰਕਾਂ ਨੇ ਵੇਦਾਂ ਦਾ ਪ੍ਰਚਾਰ ਕਰਕੇ ਬ੍ਰਾਹਮਣਾਂ ਨੂੰ ਚੁੱਕ ਦਿੱਤੀ, ਮਨੁੱਖਤਾ ਨੂੰ ਬ੍ਰਾਹਮਣ, ਖੱਤ੍ਰੀ, ਵੈਸ਼ ਤੇ ਸ਼ੂਦਰ, ਚੌਹਾਂ ਹਿੱਸਿਆਂ ਵਿੱਚ ਵੰਡ ਦਿੱਤਾ। ਬ੍ਰਾਹਮਣ ਓਦੋਂ ਚੰਗੇ ਪੜ੍ਹੇ-ਲਿਖੇ, ਸੂਝ-ਬੂਝ ਵਾਲੇ ਸਨ, ਜਿਸ ਕਰਕੇ ਉਨ੍ਹਾਂ ਮੂਰਖ ਤੇ ਲੜਾਕੂ ਰਾਜਿਆਂ ਨੂੰ ਆਪਣੇ ਵਸ ਵਿੱਚ ਕਰ ਲਿਆ। ਜਦੋਂ ਰਾਜੇ ਹੀ ਬ੍ਰਾਹਮਣਾਂ ਨੂੰ ਪੂਜਣ ਲਗ ਪਏ ਤਾਂ ਆਮ ਜਨਤਾ ਦਾ ਕਹਿਣਾ ਹੀ ਕੀ?, ਮੰਦਰਾਂ ਵਿੱਚ ਮੂਰਤੀਆਂ ਸਥਾਪਤ ਕਰਵਾ ਦਿੱਤੀਆਂ। ਲੋਕ ਪੱਥਰ-ਪੂਜਾ ਵਿੱਚ ਉਲਝ ਗਏ। ਗਲ ਕੀ, ਮੰਦਰਾਂ ਵਿੱਚ ਨਾ ਸ਼ੂਦਰ ਵੜ ਸਕਦਾ, ਨਾ ਵੇਦ-ਮੰਤ੍ਰ ਪੜ੍ਹ ਸਕਦਾ ਸੀ। ਹਰੇਕ ਪਖੋਂ ਰਹਿਣੀ-ਬਹਿਣੀ ਵਿੱਚ ਵਖਰੇਵਾਂ ਆ ਗਿਆ। ਇਸਤਰੀ ਜਾਤੀ ਨੂੰ ਸ਼ੂਦਰਾਂ ਨਾਲੋਂ ਵੀ ਭੈੜਾ ਸਮਝਣ ਦੀ ਵਾਦੀ ਪ੍ਰਚਲਤ ਕਰ ਦਿੱਤੀ। ਅਜਿਹੀ ਲੜਾਈ ਕਾਰਨ ਅਸ਼ਾਂਤੀ ਵਾਲਾ ਵਾਤਾਵਰਨ ਬਣ ਗਿਆ। ਪੰਡਿਤ ਤੇ ਬ੍ਰਾਹਮਣ ਇਹ ਨਹੀਂ ਸਮਝ ਸਕੇ ਕਿ ਮਰਦਾਂ ਵਿੱਚ ਜਿਥੇ ਵੀਚਾਰ ਵਾਲਾ ਅੰਸ਼ ਪ੍ਰਧਾਨ ਆਖਿਆ ਜਾਂਦਾ ਹੈ ਉਥੇ ਇਹ ਦਰਾੜ ਪੈਦਾ ਕਰਨ ਦਾ ਕਾਰਨ ਵੀ ਬਣਦਾ ਹੈ। ਇਸਤਰੀ ਵਿੱਚ ਭਾਵਨਾ ਤੇ ਨਿੰਮਰਤਾ ਵਾਲਾ ਅੰਸ਼

ਅਧਿਕ ਹੁੰਦਾ ਹੈ ਜਿਸ ਕਾਰਨ ਉਹ ਸਮਾਜ ਨੂੰ ਸੁਧਾਰਨ ਤੇ ਸਵਾਰਨ ਵਿਚ ਚੰਗਾ ਯੋਗਦਾਨ ਪਾਉਂਦੀ ਹੈ।

ਸਤਿਗੁਰੂ ਜੀ ਦੇ ਪ੍ਰਗਟ ਹੋਣ ਤੋਂ ਪਹਿਲਾਂ ਸੰਸਾਰ ਵੱਖ ਵੱਖ ਧਰਮਾਂ, ਵੱਖ ਵੱਖ ਜਾਤਾਂ ਅਤੇ ਵੱਖ ਵੱਖ ਧੜੇਬੰਦੀਆਂ ਵਿੱਚ ਵੰਡਿਆ ਪਿਆ ਸੀ। ਖੁਦੀ, ਬਖ਼ੀਲੀ ਤੇ ਤਕੱਬਰੀ ਕਾਰਨ ਖਿਚਾ-ਖਿਚੀ ਦਾ ਬੋਲ ਬਾਲਾ ਸੀ। ਜਗਤ ਵਿਚ ਮੁਸਲਮਾਨੀ ਮਤ ਦੀਆਂ ਕਈ ਸ਼ਾਖਾਂ ਚਲ ਪਈਆਂ। ਰੋਜ਼ੇ, ਈਦ ਤੇ ਨਿਮਾਜ਼ਾਂ ਬਣਾ ਕੇ ਸੰਸਾਰ ਨੂੰ ਕਰਮਾਂ ਦੀ ਬੰਦੀ ਵਿੱਚ ਕੈਦ ਕਰ ਦਿੱਤਾ ਗਿਆ। ਪੀਰ, ਪੈਕਾਂਬਰ, ਅਉਲੀਏ ਆਦਿ ਕਈ ਦਰਜੇ ਬਣਾ ਕੇ ਹੰਕਾਰ ਨੂੰ ਬੜ੍ਹਾਵਾ ਦਿੱਤਾ। ਇਸ ਦਾ ਇਹ ਹਸ਼ਰ ਹੋਇਆ ਕਿ ਮੰਦਰ, ਠਾਕੁਰ ਦੁਆਰੇ ਢਾਹ ਕੇ ਉਨ੍ਹਾਂ ਦੀ ਥਾਂ ਮਸੀਤਾਂ ਬਣਾ ਦਿੱਤੀਆਂ ਗਈਆਂ। ਗਊ ਗਰੀਬ ਦੀ ਸ਼ਾਮਤ ਆ ਗਈ। ਧਰਤੀ ਉਪਰ ਪਾਪਾਂ ਦਾ ਵਰਤਾਰਾ ਵਰਤ ਗਿਆ। ਗੁਰੂ ਨਾਨਕ ਦੇਵ ਜੀ ਦੀ ਰਚਿਤ 'ਵਾਰ ਮਾਝ ਕੀ' ਵਿੱਚ ਇਸ ਬਾਰੇ ਇਉਂ ਸੰਕੇਤ ਮਿਲਦਾ ਹੈ:-

**ਕਲਿ ਕਾਤੀ ਰਾਜੇ ਕਾਸਾਈ,**
**ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ, ਸਚੁ ਚੰਦ੍ਰਮਾ,**
**ਦੀਸੈ ਨਾਹੀ, ਕਹ ਚੜਿਆ॥** **[ਪੰਨਾ ੧੪੫**

ਮੁਸਲਮਾਨੀ ਆਗੂਆਂ ਨੇ ਧਾਰਮਿਕ ਅਸਥਾਨਾਂ ਦੀ ਜੋ ਦੁਰਦਸ਼ਾ ਕੀਤੀ, ਜੋ ਦੁਬਿਧਾ ਤੇ ਦ੍ਵੈਤ ਫੈਲਾਈ, ਉਸ ਦਾ ਜ਼ਿਕਰ ਭਾ.ਸ. ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿੱਚ ਇਉਂ ਕੀਤਾ ਹੈ:-

**ਚਾਰਿ ਵਰਨ ਚਾਰਿ ਮਜ਼ਹਬਾ,**
**ਜਗ ਵਿਚਿ ਹਿੰਦੂ ਮੁਸਲਮਾਣੇ।**
**ਖੁਦੀ ਬਖੀਲਿ ਤਕਬਰੀ, ਖਿੰਚੋਤਾਣ ਕਰੇਨਿ ਧਿਙਾਣੇ।**
**ਗੰਗ ਬਨਾਰਸਿ ਹਿੰਦੂਆਂ, ਮਕਾ ਕਾਬਾ ਮੁਸਲਮਾਣੇ।**
**ਸੁੰਨਤਿ ਮੁਸਲਮਾਣ ਦੀ, ਤਿਲਕ ਜੰਞੂ ਹਿੰਦੂ ਲੋਭਾਣੇ।...**
**[ਵਾਰ ੧-੨੧**

ਓਦੋਂ ਦੀ ਆਰਥਿਕ ਨਿਰਾਸ਼ਾਜਨਕ ਹਾਲਤ ਨੂੰ ਭਾ.ਸ.

ਗੁਰਦਾਸ ਜੀ ਨੇ ਇਉਂ ਵਿਅਕਤ ਕੀਤਾ ਹੈ:-

**ਰਾਮ ਰਹੀਮ ਕਹਾਇਦੇ,**
**ਇਕੁ ਨਾਮੁ ਦੁਇ ਰਾਹਿ ਭੁਲਾਣੇ॥**
**ਬੇਦ ਕਤੇਬ ਭੁਲਾਇ ਕੈ, ਮੋਹੇ ਲਾਲਚ ਦੁਨੀ ਸੈਤਾਣੇ ॥**
**ਸਚੁ ਕਿਨਾਰੇ ਰਹਿ ਗਇਆ,**
**ਖਹਿ ਮਰਦੇ ਬਾਹਮਣ ਮਉਲਾਣੇ॥**
**ਸਿਰੋਂ ਨ ਮਿਟੇ ਆਵਣ ਜਾਣੇ॥** **[ਵਾਰ ੧-੨੧**

ਗਲ ਕੀ, ਸਭ ਪਾਸੇ ਗਿਲਾਨੀ ਫੈਲ ਗਈ, ਸਹਨ-ਸ਼ੀਲਤਾ ਤੇ ਭਰਾਤਰੀ-ਭਾਵ ਦਾ ਘਾਣ ਹੋ ਗਿਆ। ਮਨੁੱਖਤਾ, ਨਿਰੰਕਾਰ ਦੀ ਹੋਂਦ ਤੋਂ ਆਕੀ ਹੋਣ ਲਗ ਗਈ। ਭਾ.ਸ. ਗੁਰਦਾਸ ਜੀ ਨੇ ਕਾਜ਼ੀਆਂ, ਮੁੱਲਾਂ ਦੀ ਗੁਰੂ ਨਾਨਕ ਦੇਵ ਜੀ ਨਾਲ ਹੋਈ ਮਿਲਣੀ ਬਾਰੇ ਜਿਥੇ "ਸੁਭਿ ਅਮਲਾ ਬਾਝਹੁ, ਦੋਨੋਂ ਰੋਈ" ਵਾਲਾ ਸੰਕੇਤ ਦਿੱਤਾ ਹੈ, ਉਥੇ ਸ਼ੁਭ ਕਰਮਾਂ ਦੀ ਕਮੀ ਕਾਰਨ ਦੁਨੀਆ ਸ਼ੈਤਾਨੀ-ਰਾਹ ਤੇ ਪਈ ਖਰਾਬ ਹੋ ਰਹੀ ਸੀ ਦਾ ਜ਼ਿਕਰ ਕੀਤਾ ਹੈ:-

**ਕਰਨਿ ਬਖੀਲੀ ਆਪਿ ਵਿਚਿ**
**ਰਾਮ ਰਹੀਮ ਇਕ ਥਾਇ ਖਲੋਈ ॥**
**ਰਾਹਿ ਸ਼ੈਤਾਨੀ ਦੁਨੀਆ ਗੋਈ ॥** **[ਵਾਰ ੧-੩੩**

ਸੱਚ ਜਾਣੋ, ਜ਼ਰ, ਜ਼ਮੀਨ, ਜ਼ੋਰੂ ਦੇ ਗਾਹਕਾਂ-ਚਾਹਕਾਂ, ਕਟੜ-ਮੁਤੱਸਬੀਆਂ ਅਤੇ ਲੁਟੇਰਿਆਂ ਨੇ ਜਨਤਾ ਤੇ ਜੋ ਜ਼ੁਲਮ ਢਾਹੇ, ਬਹੂ-ਬੇਟੀਆਂ ਦੀ ਜੋ ਪਤ ਲੁੱਟੀ, ਅਜੇਹੀਆਂ ਬਦ-ਅਨਵਾਨੀਆਂ ਕੀਤੀਆਂ, ਜਿਨ੍ਹਾਂ ਦਾ ਵਿਵਰਣ ਕਰਨਾ ਦਿਲ-ਕੰਬਾਊ ਹੈ।

ਜਿਨ੍ਹਾਂ ਦੇਸ਼ ਵਾਸੀਆਂ ਨੇ ਤਸੀਹੇ ਸਹਾਰੇ, ਧਰਮ ਦੀ ਆਨ-ਸ਼ਾਨ ਲਈ ਜੋ ਕੁਰਬਾਨੀਆਂ ਕੀਤੀਆਂ, ਅਜ ਵੀ ਉਨ੍ਹਾਂ ਦੀਆਂ ਅਮਰ-ਯਾਦਾਂ ਭਰਤ ਵਾਸੀਆਂ ਦੇ ਸੀਨਿਆਂ ਉਤੇ ਉਕਰੀਆਂ ਪਈਆਂ ਹਨ।

ਸੁਲਤਾਨ ਮਹਿਮੂਦ ਗਜ਼ਨਵੀ ਦੇ ਹਮਲਿਆਂ ਤੋਂ ਪਹਿਲਾਂ ਈਰਾਨ ਦੇ ਬਾਦਸ਼ਾਹ ਦਾ ਵਕੀਲ ਅਬਦੁਲ ਰਜ਼ਾਕ ਆਪਣੇ ਸਫ਼ਰਨਾਮੇ ਵਿੱਚ ਲਿਖਦਾ ਹੈ:-

"ਦੁਕਾਨਾਂ ਤੇ ਘਰ ਬਿਨਾ ਜੰਦਰੇ, ਕੁੰਡੇ ਰਹਿੰਦੇ ਸਨ, ਲੋਕੀ ਸ਼ਰਾਬ ਨਹੀਂ ਸਨ ਪੀਂਦੇ, ਮਾਸ ਨਹੀਂ ਸਨ ਖਾਂਦੇ, ਜਿਸ ਨੂੰ ਬਹਿੱਸ਼ਤ ਆਖਦੇ ਹਨ, ਸੋ ਏਹੋ ਮੁਲਕ ਹੈ।"

ਇਥੋਂ ਹੀ ਪਾਠਕ ਅਨੁਮਾਨ ਲਗਾ ਸਕਦੇ ਹਨ ਕਿ ਭਾਰਤ ਮਾਇਕੀ ਹਾਲਤ ਵਿੱਚ ਕਿਤਨਾ ਰਜਿਆ ਪੁਜਿਆ ਹੋਇਆ ਸੀ। ਪਰ ਜਦ ਤੋਂ ਮਨੂੰ ਦੇ ਹੱਥ ਵਿੱਚ ਇਸ ਦੇਸ਼ ਦੀ ਵਾਗ-ਡੋਰ ਆਈ, ਉਸ ਨੇ ਨਾਚਾਕੀ ਤੇ ਫੁੱਟ ਦਾ ਐਸਾ ਬੀਜ ਬੋਇਆ ਜਿਸ ਨਾਲ ਨਾ-ਮੁਰਾਦ ਫੁਟ ਦਿਨ-ਬ-ਦਿਨ ਵਧਦੀ ਗਈ। ਭਰਾ ਭਰਾ ਨੂੰ ਖਾਣ ਲਗ ਪਏ, ਕਈ ਹਿੰਦੂ ਆਪਣੇ ਧਰਮ ਵਿੱਚ ਪੱਕੇ ਰਹੇ ਅਤੇ ਦੀਨ ਮੁਹੰਮਦੀ ਸ਼ਰਾ ਨੂੰ ਵੀ ਨਹੀਂ ਮੰਨਿਆ। ਪਰ ਕਈਆਂ ਨੇ ਮੁਸਲਮਾਨੀ ਸ਼ਰ੍ਹਾ ਨੂੰ ਅਪਨਾਅ ਲਿਆ। ਅਹਿਮਦ ਸ਼ਾਹ ਅਬਦਾਲੀ (੧੬੪੧-੬੨) ਦੇ ਅੱਠ ਹਮਲੇ, ਨਾਦਰ ਸ਼ਾਹ ਦੁਰਾਨੀ ਅਤੇ ਔਰੰਗਜ਼ੇਬ, ਫ਼ਰਖ਼ਸੀਅਰ ਆਦਿਕਾਂ ਦੀਆਂ ਕਹਾਵਤਾਂ ਨੂੰ ਸੰਸਾਰ ਚੰਗੀ ਪ੍ਰਕਾਰ ਜਾਣਦਾ ਹੈ, ਵੇਰਵੇ ਦੀ ਲੋੜ ਨਹੀਂ। ਜੇ ਡੂੰਘਾਈ ਵਿੱਚ ਜਾਈਏ ਤਾਂ ਪਰਸਪਰ ਈਰਖਾ ਨੇ ਧਰਮ ਤੇ ਸਮਾਜ ਦਾ ਸ਼ੀਰਾਜ਼ਾ ਹੀ ਬਖੇਰ ਦਿੱਤਾ ਸੀ। ਝੂਠ, ਫ਼ਰੇਬ, ਵਿਭਚਾਰ, ਆਚਰਨਹੀਨਤਾ ਕਾਰਨ ਪਾਖੰਡੀਆਂ ਨੇ ਸਮਾਜ ਦਾ ਤਾਣਾ-ਬਾਣਾ ਹੀ ਖੇਰੂੰ ਖੇਰੂੰ ਕਰ ਦਿੱਤਾ ਸੀ।

ਜਦ ਇਸਤਰੀ ਤੇ ਪਤੀ ਦਾ ਪਿਆਰ ਹੀ ਪੈਸੇ ਦਾ ਰਹਿ ਗਿਆ, ਪਤਿ-ਬ੍ਰਤ ਅਤੇ ਸਤਿ-ਬ੍ਰਤ ਧਰਮ ਦੋਵੇਂ ਹੀ ਖੰਭ ਲਾ ਕੇ ਉਡ ਗਏ, ਬਾਕੀ ਕੀ ਰਹਿ ਗਿਆ, ਪਾਠਕ ਆਪ ਹੀ ਅਨੁਮਾਨ ਲਾ ਲੈਣ? ਭਾ.ਸ. ਗੁਰਦਾਸ ਜੀ ਦਸਦੇ ਹਨ:-

**ਕਲਿ ਆਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰ ਗੁਸਾਈ॥**
**ਰਾਜੇ ਪਾਪ ਕਮਾਵਦੇ, ਉਲਟੀ ਵਾੜ ਖੇਤ ਕਉ ਖਾਈ ॥**
**ਪਰਜਾ ਅੰਧੀ ਗਿਆਨ ਬਿਨੁ,**
**ਕੂੜ ਕੁਸਤਿ ਮੁਖਹੁ ਆਲਾਈ ॥**
**ਚੇਲੇ ਸਾਜ ਵਜਾਇਦੇ,**
**ਨਚਨਿ ਗੁਰੂ ਬਹੁਤੁ ਬਿਧਿ ਭਾਈ ॥**

**ਸੇਵਕ ਬੈਠਨਿ ਘਰਾਂ ਵਿਚਿ,**
**ਗੁਰ ਉਠਿ ਘਰੀਂ ਤਿਨ੍ਹਾੜੇ ਜਾਈ॥**
**ਕਾਜ਼ੀ ਹੋਏ ਰਿਸ਼ਵਤੀ, ਵਢੀ ਲੈ ਕੇ ਹਕ ਗਵਾਈ ॥**
**ਇਸਤ੍ਰੀ ਪੁਰਖੈ ਦਾਮ ਹਿਤੁ,**
**ਭਾਵੈ ਆਇ ਕਿਥਾਊ ਜਾਈ ॥**
**ਵਰਤਿਆ ਪਾਪ ਸਭਸ ਜਗ ਮਾਂਹੀ॥੩੦॥ [ਵਾਰ ੧-੩੦**

ਜਦੋਂ ਵੀ ਧਰਮ ਦੀ ਅਧੋਗਤੀ, ਝੂਠ ਦਾ ਬੋਲ-ਬਾਲਾ ਤੇ ਗਿਲਾਨੀ ਹੋ ਜਾਂਦੀ ਹੈ, ਜ਼ੋਰ ਤੇ ਜ਼ੁਲਮ ਦੀ ਲਹਿਰ ਚਲ ਪੈਂਦੀ ਹੈ ਤਾਂ ਪਰਮੇਸ਼ਰ ਸੰਸਾਰ ਤੇ ਸ਼ਾਂਤੀ ਵਰਤਾਉਣ ਹਿੱਤ ਕੋਈ ਨਾ ਕੋਈ ਅਵਤਾਰ ਭੇਜਦਾ ਹੈ ਜਿਸ ਨਾਲ ਵਾਤਾਵਰਨ ਨੂੰ ਸੁਧਾਰਿਆ ਤੇ ਸਵਾਰਿਆ ਜਾਂਦਾ ਹੈ। ਸੋ, ਆਓ ਹੁਣ ਸਤਿਗੁਰੂ ਨਾਨਕ ਦੇਵ ਸੱਚੇ ਪਾਤਿਸ਼ਾਹ ਜੀ ਦੇ ਅਵਤਾਰ ਬਾਰੇ 'ਮਿਟੀ ਧੁੰਧ ਜਗਿ ਚਾਨਣੁ ਹੋਆ' ਦੇ ਦਰਸ਼ਨ ਵਿਸਥਾਰ ਸਹਿਤ ਕਰੀਏ।

ਸਭ ਤੋਂ ਪਹਿਲਾਂ ਗੁਰਬਾਣੀ ਦੇ ਚਾਨਣ ਵਿੱਚ ਗੁਰਮਤਿ ਗਿਆਨ ਦੁਆਰਾ 'ਸਤਿਗੁਰੂ' ਦੀ ਪਰਿਭਾਸ਼ਾ ਬਾਰੇ ਜਾਣ-ਪਛਾਣ, ਸਤਿਗੁਰੂ ਦੇ ਗੁਣ ਤੇ ਮਹਿਮਾ, ਸ਼ਬਦ-ਗੁਰੂ "ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ" ਦੇ ਨੂਰੀ ਦਰਸ਼ਨ ਕਰੀਏ।



# ਸ਼ਬਦ ਗੁਰੂ

ਗੁਰਬਾਣੀ ਦੇ ਚਾਨਣ ਵਿਚ ਸਤਿਗੁਰੂ ਜੀ ਦੀ ਪਛਾਣ ਅਤੇ 'ਸ਼ਬਦ-ਬਾਣੀ' ਬਾਰੇ ਹੇਠ ਲਿਖੇ ਵਿਸ਼ੇਸ਼ ਪ੍ਰਮਾਣ ਉਪਲਬਧ ਹਨ:-

**ਸਬਦੁ ਗੁਰ ਪੀਰਾ ਗਹਿਰ ਗੰਭੀਰਾ,**
**ਬਿਨੁ ਸਬਦੈ ਜਗੁ ਬਉਰਾਨੰ ॥** [ਪੰਨਾ ੬੩੫

ਗੁਰਬਾਣੀ ਵਿਚ ਭਵ-ਸਾਗਰ ਤੋਂ ਤਰਨ ਅਤੇ ਮੁਕਤੀ ਬਾਰੇ ਅਨੇਕਾਂ ਪ੍ਰਮਾਣਾਂ ਦੇ ਦਰਸ਼ਨ ਹੁੰਦੇ ਹਨ:-

**ੳ) ਭਵਜਲੁ ਬਿਨੁ ਸਬਦੈ ਕਿਉ ਤਰੀਐ ॥**
**ਨਾਮ ਬਿਨਾ ਜਗੁ ਰੋਗਿ ਬਿਆਪਿਆ,**
**ਦੁਬਿਧਾ ਡੁਬਿ ਡੁਬਿ ਮਰੀਐ॥੧॥ ਰਹਾਉ॥** [ਪੰਨਾ ੧੧੨੫

**ਅ) ਸਬਦਿ ਗੁਰੂ ਭਵਸਾਗਰੁ ਤਰੀਐ,**
**ਇਤ ਉਤ ਏਕੋ ਜਾਣੈ ॥**
**ਚਿਹਨੁ ਵਰਨੁ ਨਹੀ ਛਾਇਆ ਮਾਇਆ,**
**ਨਾਨਕ ਸਬਦੁ ਪਛਾਣੈ ॥** [ਪੰਨਾ ੯੪੪

**ੲ) ਪੂਰਾ ਗੁਰੁ ਪੂਰੀ ਮਤਿ ਜਾ ਕੀ, ਪੂਰਨ ਪ੍ਰਭ ਕੇ ਕਾਮਾ ॥**
**ਗੁਰਚਰਨੀ ਲਾਗਿ ਤਰਿਓ ਭਵਸਾਗਰੁ,**
**ਜਪਿ ਨਾਨਕ ਹਰਿ ਹਰਿ ਨਾਮਾ ॥** [ਪੰਨਾ ੬੩੦

ਸਿੱਖ ਧਰਮ ਵਿੱਚ "ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ" (ਪੰਨਾ ੯੮੨) ਵਾਲੀ ਅਮਿੱਟ ਮੋਹਰ-ਛਾਪ ਦੇ ਦਰਸ਼ਨ ਹੁੰਦੇ ਹਨ। ਫਿਰ, ਇਸੇ ਸੰਦਰਭ ਵਿੱਚ ਗੁਰੂ ਜੀ ਦੇ ਪਾਵਨ ਵਾਕ ਹਨ:-

**੧. ਸਤਿਗੁਰ ਕੀ ਬਾਣੀ,**
**ਸਤਿ ਸਤਿ ਕਰਿ ਜਾਣਹੁ ਗੁਰਸਿਖਹੁ,**
**ਹਰਿ ਕਰਤਾ ਆਪਿ ਮੁਹਹੁ ਕਢਾਏ ॥** [ਪੰਨਾ ੩੦੮

**੨. ਗੁਰਮੁਖਿ ਬਾਣੀ ਬ੍ਰਹਮੁ ਹੈ, ਸਬਦਿ ਮਿਲਾਵਾ ਹੋਇ॥**
[ਪੰਨਾ ੩੯

੩. ਸਤਿਗੁਰ ਕੀ ਜਿਸ ਨੋ ਮਤਿ ਆਵੈ,
ਸੋ ਸਤਿਗੁਰ ਮਾਹਿ ਸਮਾਨਾ ॥
ਇਹ ਬਾਣੀ ਜੋ ਜੀਅਹੁ ਜਾਣੈ,
ਤਿਸੁ ਅੰਤਰਿ ਰਵੈ ਹਰਿ ਨਾਮਾ॥ [ਪੰਨਾ ੭੯੭

੪. ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ,
ਜਿਚਰੁ ਸਬਦਿ ਨ ਕਰੇ ਵੀਚਾਰੁ॥ [ਪੰਨਾ ੫੯੪

੫. ਸਤਿਗੁਰ ਬਚਨ, ਬਚਨ ਹੈ ਸਤਿਗੁਰ,
ਪਾਧਰੁ ਮੁਕਤ ਜਨਾਵੈਗੋ ॥ [ਪੰਨਾ ੧੩੧੦

੬. ਅੰਤਰਿ ਪ੍ਰੇਮੁ ਪਰਾਪਤਿ ਦਰਸਨੁ,
ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥ [ਪੰਨਾ ੧੦੩੨

੭. ਗੁਰਬਾਣੀ ਵਰਤੀ ਜੁਗ ਅੰਤਰਿ,
ਇਸੁ ਬਾਣੀ ਤੇ ਹਰਿਨਾਮੁ ਪਾਇਦਾ ॥ [ਪੰਨਾ ੧੦੬੬

੮. ਅੰਮ੍ਰਿਤ ਬਾਣੀ ਅਮਿਉ ਰਸੁ, ਅੰਮ੍ਰਿਤੁ ਹਰਿ ਕਾ ਨਾਉ॥
ਮਨਿ ਤਨਿ ਹਿਰਦੈ ਸਿਮਰਿ ਹਰਿ,
ਆਠ ਪਹਰ ਗੁਣ ਗਾਉ ॥ [ਪੰਨਾ ੯੬੩

੯. ਬਾਣੀ ਗੁਰੂ, ਗੁਰੂ ਹੈ ਬਾਣੀ,
ਵਿਚਿ ਬਾਣੀ ਅੰਮ੍ਰਿਤ ਸਾਰੇ ॥ [ਪੰਨਾ ੯੮੨



# ਗੁਰੂ ਜੋਤਿ

ਗੁਰੂ 'ਦੇਹ' ਅਥਵਾ 'ਸਰੀਰ' ਨਹੀਂ 'ਜੋਤਿ ਰੂਪ ਹਰਿ ਆਪਿ' ਹੈ। ਸਰੀਰ ਮੁੜ ਮੁੜ ਕੇ ਜੰਮਦਾ ਮਰਦਾ ਰਹਿੰਦਾ ਹੈ, ਭਾਵ ਆਵਾਗਵਨ ਵਿਚ ਪਿਆ ਰਹਿੰਦਾ ਹੈ, ਇਸ ਦਾ ਇਹ ਪ੍ਰਸੰਗ ਟੁੱਟਣ ਵਿਚ ਹੀ ਨਹੀਂ ਆਉਂਦਾ ਜਿਵੇਂ ਭਗਤ ਕਬੀਰ ਜੀ ਦੇ ਬਚਨ ਹਨ:-

**ਆਵਾਗਵਨੁ ਹੋਤੁ ਹੈ ਫੁਨਿ ਫੁਨਿ,**
**ਇਹੁ ਪਰਸੰਗੁ ਨ ਤੂਟੈ॥** **[ਪੰਨਾ ੯੭੧**

ਪ੍ਰਭਾਤੀ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਅੰਮ੍ਰਿਤ ਵਾਕ ਹਨ:-

**ਆਵਤੁ ਕਿਨੈ ਨ ਰਾਖਿਆ,**
**ਜਾਵਤੁ ਕਿਉ ਰਾਖਿਆ ਜਾਇ॥**
**ਜਿਸ ਤੇ ਹੋਆ ਸੋਈ ਪਰੁ ਜਾਣੈ,**
**ਜਾਂ ਉਸ ਹੀ ਮਾਹਿ ਸਮਾਇ॥** **[ਪੰਨਾ ੧੩੨੯**

ਜੇ ਕੋਈ ਮਨੁੱਖ ਸਥੂਲ ਸਰੀਰ ਨੂੰ 'ਗੁਰੂ' ਮੰਨਦਾ ਹੈ ਤਾਂ ਇਹ ਉਸ ਦੀ ਬਜਰ ਭੁੱਲ ਹੈ ਕਿਉਂਕਿ ਸਰੀਰ ਵਿਆਪਕ ਨਹੀਂ ਹੈ, ਇਹ ਹਰ ਥਾਂ ਤੇ ਸਿੱਖ ਨਾਲ ਨਹੀਂ ਜਾ ਸਕਦਾ ਅਤੇ ਨਾ ਹੀ ਉਸ ਦੀ ਰਖਿਆ ਕਰ ਸਕਦਾ ਹੈ। 'ਸ਼ਬਦ' ਪਵਣ ਰੂਪ ਹੈ, ਇਹ ਦੇਸ, ਪ੍ਰਦੇਸ, ਗੁਪਤ, ਪ੍ਰਗਟ ਹਰ ਥਾਂ, ਹਰ ਸਮੇਂ ਸਿੱਖ- ਸੇਵਕ ਦੀ ਸਹਾਇਤਾ ਕਰਨ ਲਈ ਸਮਰਥ ਹੁੰਦਾ ਹੈ। ਇਹ ਗੁਰੂ ਜੋਤਿ ਦਾ ਪ੍ਰਤੀਕ ਤੇ ਪ੍ਰਕਾਸ਼ ਰੂਪ ਹੈ, ਨਾ ਜੰਮਦਾ ਹੈ, ਨਾ ਮਰਦਾ ਹੈ, ਕਲਗੀਧਰ ਪਾਤਿਸ਼ਾਹ ਜੀ ਦੇ ਬਚਨ ਹਨ:-

**ਜ਼ਮੀਨ ਜ਼ਮਾਨ ਕੇ ਬਿਖੈ, ਸਮਸਤ ਏਕ ਜੋਤਿ ਹੈ ॥**
**ਨਾ ਬਾਢ ਹੈ, ਨਾ ਘਾਟ ਹੈ, ਨਾ ਘਾਟ ਬਾਢ ਹੋਤ ਹੈ ॥**
**[ਬਚਿਤ੍ਰ ਨਾਟਕ ਪਾ. ੧੦**

ਜੀਵਨ ਵਿੱਚ ਸਭ ਤੋਂ ਵੱਡੀ ਕਮਾਈ ਗੁਰੂ ਦਾ ਬਚਨ ਮੰਨਣ ਦੀ ਹੈ। ਜੇ ਇਕ-ਮਨ, ਇਕ-ਚਿਤ ਹੋ ਕੇ ਪੂਰਨ ਲਗਨ ਸਹਿਤ ਸੁਰਤਿ ਨੂੰ

ਗੁਰ-ਸ਼ਬਦ ਵਿੱਚ ਸਮੋਇਆ ਜਾਵੇ ਤਾਂ ਆਤਮਿਕ ਸੋਝੀ ਆਉਂਦੀ ਹੈ। ਜਦ ਗੁਰੂ ਦਾ ਦਰਸ਼ਨ-ਮਿਲਾਪ ਅੰਗ-ਸੰਗ ਵਿੱਚ ਦ੍ਰਿੜ੍ਹਤਾ ਸਹਿਤ ਪ੍ਰਵੇਸ਼ ਕਰ ਜਾਂਦਾ ਹੈ ਤਾਂ ਅੰਤਰਮੁਖਿ ਬ੍ਰਿਤੀ ਨਾਲ ਵਾਹਿਗੁਰੂ! ਵਾਹਿਗੁਰੂ !! ਵਾਹਿਗੁਰੂ !!! ਦੀ ਧੁਨੀ ਨਾਲ ਬੁੱਲ੍ਹ ਫਰਕਣ ਲਗ ਜਾਂਦੇ ਹਨ। ਇਹ ਅਵਸਥਾ ਇਥੋਂ ਤੱਕ ਅਪੜ ਜਾਂਦੀ ਹੈ ਕਿ ਆਪਣੇ ਆਪ ਦੀ ਸੁੱਧ-ਬੁੱਧ ਹੀ ਨਹੀਂ ਰਹਿੰਦੀ। ਸਾਰੀ ਗੱਲ, ਗੁਰੂ ਦੇ ਬਚਨਾ ਉਤੇ ਦ੍ਰਿੜ੍ਹਤਾ ਲਿਆਉਣ ਦੀ ਹੈ। ਸੱਚ ਜਾਣੋ ਕਿ ਸਤਿਗੁਰੂ ਜੀ ਦਾ ਮਿਲਾਪ ਹੋਣ ਤੇ ਮਨੁੱਖ ਦਾ ਸਮੁੱਚਾ ਜੀਵਨ ਹੀ ਪਲਟ ਜਾਂਦਾ ਹੈ:-

**ੳ) ਸਤਗੁਰਿ ਮਿਲਿਐ ਉਲਟੀ ਭਈ,**
**ਕਹਣਾ ਕਿਛੂ ਨ ਜਾਇ॥ [ਪੰਨਾ ੫੫੮**

**ਅ) ਸਰਬ ਸੁਖਾ ਕਾ ਦਾਤਾ ਸਤਿਗੁਰੁ,**
**ਤਾ ਕੀ ਸਰਨੀ ਪਾਈਐ ॥**
**ਦਰਸਨੁ ਭੇਟਤ ਹੋਤ ਅਨੰਦਾ,**
**ਦੂਖ ਗਇਆ ਹਰਿ ਗਾਈਐ॥ [ਪੰਨਾ ੬੩੦**

# ਗੁਰੂ ਤੇ ਸਿੱਖ ਦੀ ਅਭੇਦਤਾ

ਸਤਿਗੁਰੂ ਵਿੱਚ ਬੇਅੰਤ ਗੁਣ ਹਨ ਜਿਨ੍ਹਾਂ ਦਾ ਅਲਪਗ ਜੀਵ ਪਾਸੋਂ ਵਿਸਥਾਰ ਕਰਨਾ ਸੰਭਵ ਨਹੀਂ। ਗੁਰਬਾਣੀ ਵਿੱਚ ਤਾਂ ਪੂਰਨ ਗੁਰਸਿੱਖ ਨੂੰ ਇਥੋਂ ਤੀਕ ਵਡਿਆਈ ਪਰਦਾਨ ਕਰ ਦਿੱਤੀ ਹੈ ਕਿ ਸਿੱਖ ਨੂੰ ਆਪਣੇ ਵਰਗਾ ਹੀ ਬਣਾ ਦਿੱਤਾ ਹੈ:-

**ਗੁਰੂ ਸਿਖੁ, ਸਿਖੁ ਗੁਰੂ ਹੈ,**
**ਏਕੋ ਗੁਰ ਉਪਦੇਸੁ ਚਲਾਏ॥ [ਪੰਨਾ ੪੪੪**

ਗੁਰੂ ਕਾਲ ਵਿੱਚ ਬਾਬਾ ਬੁਢਾ ਜੀ, ਭਾਈ ਗੁਰਦਾਸ ਜੀ ਅਤੇ ਭਾਈ ਰਾਮ ਕੁਇਰ ਜੀ ਆਦਿਕ ਉਚ ਕਰਣੀ ਵਾਲੇ ਸਿੱਖ ਹੋਏ ਹਨ ਪਰ ਉਨ੍ਹਾਂ ਨੇ ਆਪਣੇ ਆਪ ਨੂੰ ਗੁਰੂ ਨਹੀਂ ਕਹਾਇਆ। ਸੱਚ ਜਾਣੋ ਕਿ ਗੁਰੂ ਪਦਵੀ ਕੋਈ ਮਨੁੱਖ ਪਰਦਾਨ ਨਹੀਂ ਕਰ ਸਕਦਾ। ਇਹ

ਤਾਂ ਧੁਰੋਂ ਹੀ ਅਕਾਲ ਪੁਰਖ ਜੀ ਵਲੋਂ ਸਮਰਪਿਤ ਵਿਅਕਤੀ ਨੂੰ ਸੌਂਪੀ ਜਾਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬੇਟੇ (ਗੁਰੂ) ਪਦਵੀ ਪ੍ਰਾਪਤ ਨਹੀਂ ਕਰ ਸਕੇ। ਸ੍ਰੀ ਗੁਰੂ ਰਾਮਦਾਸ ਜੀ ਦਾ ਵੱਡਾ ਬੇਟਾ ਪ੍ਰਿਥੀ ਚੰਦ ਵੀ ਗੁਰ-ਗੱਦੀ ਦੇ ਯੋਗ ਨਹੀਂ ਬਣ ਸਕਿਆ। ਸੰਸਾਰਕ ਜਾਇਦਾਦ ਦਾ ਬਟਵਾਰਾ ਹੁੰਦਾ ਰਹਿੰਦਾ ਹੈ, ਬੇਟੇ ਸਰਕਾਰੀ ਕਾਨੂੰਨ ਅਨੁਸਾਰ ਪਿਉ ਦਾਦੇ ਦੀ ਜਾਇਦਾਦ ਦੇ ਮਾਲਕ ਬਣ ਸਕਦੇ ਹਨ ਪਰ ਪਰਮਾਰਥ ਵਿੱਚ ਪਰਖ-ਕਸਵੱਟੀ ਤੇ ਜੋ ਸੋਲ੍ਹਾ ਆਨੇ ਪੂਰਾ ਉਤਰਦਾ ਹੈ, ਉਸ ਨੂੰ ਗੱਦੀ ਦਾ ਜਾਂ-ਨਸ਼ੀਨ ਅਥਵਾ ਵਾਰਸ ਥਾਪਿਆ ਜਾਂਦਾ ਹੈ, ਜਿਵੇਂ ਕਿ ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਦੇ ਰੂਪ ਵਿੱਚ ਥਾਪਿਆ ਗਿਆ:-

**ਥਾਪਿਆ ਲਹਿਣਾ ਜੀਵਦੇ,**
**ਗੁਰਿਆਈ ਸਿਰਿ ਛਤ੍ਰ ਫਿਰਾਇਆ॥**
**ਜੋਤੀ ਜੋਤਿ ਮਿਲਾਇ ਕੈ,**
**ਸਤਿਗੁਰ ਨਾਨਕ ਰੂਪ ਵਟਾਇਆ॥**
**ਲਖਿ ਨ ਕੋਈ ਸਕਈ,**
**ਆਚਰਜੇ ਆਚਰਜ ਦਿਖਾਇਆ ॥**
**ਕਾਇਆ ਪਲਟਿ ਸਰੂਪ ਬਣਾਇਆ॥**

**[ਭਾ. ਗੁ. ਵਾ. ੧-੪੫**

ਜੇ ਆਪਣੇ ਜ਼ੋਰ ਨਾਲ ਪੁੱਤਰ ਪਿਉ ਦੀ ਗੁਰ-ਗੱਦੀ ਦਾ ਵਾਰਸ ਬਣ ਸਕਦਾ ਹੋਵੇ ਤਾਂ ਬਾਬਾ ਸ੍ਰੀ ਚੰਦ ਜੀ ਜੋ ਸ਼ਕਤੀ ਸੰਪੰਨ ਸਨ, ਕਿਉਂ ਨਾ ਪ੍ਰਾਪਤ ਕਰ ਸਕੇ। ਭਾ. ਗੁਰਦਾਸ ਜੀ ਲਿਖਦੇ ਹਨ:-

**ੳ) ਲਹਣੇ ਪਾਈ ਨਾਨਕੋ,**
**ਦੇਣੀ ਅਮਰਦਾਸਿ ਘਰਿ ਆਈ॥**
**ਗੁਰੁ ਬੈਠਾ ਅਮਰੁ ਸਰੂਪ ਹੋਇ,**
**ਗੁਰਮੁਖਿ ਪਾਈ ਦਾਤਿ ਇਲਾਹੀ॥ [ਭਾ. ਗੁ. ਵਾ. ੧-੪੬**

**ਅ) ਦਿਚੈ ਪੁਰਬਿ ਦੇਵਣਾ, ਜਿਸਦੀ ਵਸਤੁ,**
**ਤਿਸੈ ਘਰਿ ਆਵੈ ॥**
**ਬੈਠਾ ਸੋਢੀ ਪਾਤਿਸਾਹੁ, ਰਾਮਦਾਸੁ ਸਤਿਗੁਰੂ ਕਹਾਵੈ ॥**

**ਫਿਰਿ ਆਈ ਘਰਿ ਅਰਜਣੇ,**
**ਪੁਤ ਸੰਸਾਰੀ ਗੁਰੂ ਕਹਾਵੈ ॥** [ਭਾ. ਗੁ. ਵਾ. ੧-੪੭

ਇਸੇ ਤਰ੍ਹਾਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋ ਅਕਾਲ ਪੁਰਖ ਜੀ ਦੇ ਨਿਵਾਜੇ ਹੋਏ 'ਸੁਤ' ਸਨ, ਸਰੀਰਕ ਚੋਲਾ ਛੱਡਣ ਤੋਂ ਦੋ ਦਿਨ ਪਹਿਲਾਂ ਹੀ ਖ਼ਾਲਸਾ ਪੰਥ ਨੂੰ ਇਹ ਆਦੇਸ਼ ਦਿੱਤਾ:-

**ਆਗਿਆ ਭਈ ਅਕਾਲ ਕੀ, ਤਬਹਿ ਚਲਾਇਓ ਪੰਥੁ॥**
**ਸਭ ਸਿਖਨ ਕੋ ਹੁਕਮੁ ਹੈ, ਗੁਰੂ ਮਾਨਿਓ ਗ੍ਰੰਥੁ ॥...**
**[ਪੰਥ ਪ੍ਰਕਾਸ਼**

ਇਕ ਸਮੇਂ ਇਕੋ ਹੀ ਗੁਰੂ ਹੋ ਸਕਦਾ ਹੈ। ਜਣਾ-ਖਣਾ ਗੁਰੂ ਪਦਵੀ ਦਾ ਅਧਿਕਾਰੀ ਨਹੀਂ ਬਣ ਸਕਦਾ। ਇਹ ਦਾਤਿ ਤਾਂ ਧੁਰੋਂ ਲਿਖੇ ਅਨੁਸਾਰ ਹੀ ਪ੍ਰਾਪਤ ਹੁੰਦੀ ਹੈ।

ਸੰਸਾਰ ਵਿੱਚ ਅਖਾਉਤੀ ਗੁਰੂਆਂ ਦੀ ਵੱਡੀ ਗਿਣਤੀ ਹੈ। ਗੁਰੂ ਜੋਤਿ ਨੇ ਕੇਵਲ '੧ਓ' (ਵਿਆਪਕ ਏਕੰਕਾਰ) ਨੂੰ ਹੀ ਮੁੱਖ ਰਖਿਆ ਹੈ। ਗੁਰਬਾਣੀ ਦਾ ਫੁਰਮਾਨ ਹੈ:-

**੧) ਇਕਾ ਬਾਣੀ, ਇਕੁ ਗੁਰੁ, ਇਕੋ ਸਬਦੁ ਵੀਚਾਰਿ ॥**
**ਸਚਾ ਸਉਦਾ ਹਟੁ ਸਚੁ, ਰਤਨੀ ਭਰੇ ਭੰਡਾਰੁ॥**
**[ਪੰਨਾ ੬੪੬**

**੨) ਬਾਣੀ ਗੁਰੂ, ਗੁਰੂ ਹੈ ਬਾਣੀ,**
**ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ,**
**ਪਰਤਖਿ ਗੁਰੂ ਨਿਸਤਾਰੇ ॥** **[ਪੰਨਾ ੯੮੨**

ਜੇ ਕਿਸੇ ਮਨੁੱਖ ਨੂੰ ਆਪਣਾ ਗੁਰੂ ਧਾਰਨ ਕਰੋਗੇ ਤਾਂ ਉਸਦੇ ਮਰਨ ਮਗਰੋਂ ਹੋਰ ਕੱਚੇ ਮਨੁੱਖ ਗੁਰੂ ਬਣਾਈ ਜਾਉਗੇ ਅਤੇ ਅਜਿਹਾ ਅਸੂਲ ਗੁਰਮਤਿ ਦੇ ਪ੍ਰਤਿਕੂਲ ਹੈ। ਇਸ ਲਈ ਬਾਣੀ ਵਿਚ ਆਦੇਸ਼ ਦਿੱਤਾ ਗਿਆ ਹੈ, "ਸੋ ਗੁਰੁ ਕਰਹੁ, ਜੇ ਬਹੁਰਿ ਨ ਕਰਨਾ" (ਪੰਨਾ ੩੨੭) ਵਾਲਾ ਪ੍ਰਵਾਣਿਤ ਨਿਰਣਾ ਵਿਦਮਾਨ ਕਰ ਦਿੱਤਾ ਹੈ।

ਗੁਰਬਾਣੀ ਵਿੱਚ 'ਗੁਰੂ' ਬਾਰੇ ਕਿਸੇ ਪ੍ਰਕਾਰ ਦਾ ਭਰਮ ਨਹੀਂ ਰਹਿਣ ਦਿੱਤਾ, ਸਾਂਝੀਵਾਲਤਾ ਲਈ ਏਕੇ ਤੇ ਮੁਹਰ-ਛਾਪ ਲਾਈ ਹੈ

ਜਿਵੇਂ ਕਿ ਭਗਤ ਕਬੀਰ ਜੀ ਦੇ ਪਾਵਨ ਬਚਨ ਹਨ:-

**ਜੋਗੀ ਗੋਰਖੁ ਗੋਰਖੁ ਕਰੈ॥ ਹਿੰਦੂ ਰਾਮਨਾਮੁ ਉਚਰੈ ॥**
**ਮੁਸਲਮਾਨ ਕਾ ਏਕੁ ਖੁਦਾਇ ॥**
**ਕਬੀਰ ਕਾ ਸੁਆਮੀ ਰਹਿਆ ਸਮਾਇ ॥ [ਪੰਨਾ ੧੧੬੦**

ਗੁਰਮਤਿ ਦੇ ਸਿਰਮੌਰ ਵਿਦਵਾਨ ਭਾ.ਸ. ਗੁਰਦਾਸ ਜੀ ਨੇ ਬੜੇ ਸੁੰਦਰ ਪ੍ਰਮਾਣ ਦੇ ਕੇ ਸ਼ਬਦ-ਗੁਰੂ ਦਾ ਨਿਰਣਾ ਹੀ ਕਰ ਦਿੱਤਾ ਹੈ:-

**ਜੈਸੇ ਫਲ ਸੈ ਬਿਰਖ, ਬਿਰਖ ਸੈ ਹੋਤ ਫਲ,**
**ਅਦਿਭੁਤਿ ਗਤਿ ਕਛੁ ਕਹਨੁ ਨ ਆਵੈ ਜੀ ॥**
**ਜੈਸੇ ਬਾਸੁ ਬਾਵਨ ਮੈ, ਬਾਵਨ ਹੈ ਬਾਸੁ ਬਿਖੈ,**
**ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ ॥**
**ਕਾਸਟਿ ਮੈ ਅਗਨਿ, ਅਗਨਿ ਮੈ ਕਾਸਟਿ ਹੈ,**
**ਅਤਿ ਅਸਚਰਜ ਹੈ ਕਉਤਕ ਕਹਾਵੈ ਜੀ ॥**
**ਸਤਿਗੁਰ ਮੈ ਸਬਦੁ, ਸਬਦ ਮੈ ਸਤਿਗੁਰ ਹੈ,**
**ਨਿਰਗੁਨ ਗਿਆਨ ਧਿਆਨ ਸਮਝਾਵੈ ਜੀ ॥**
**[ਕਬਿਤ ਨੰਬਰ ੫੩੪**

ਅੰਤਮ ਨਿਰਣਾ-

**ਤਤੁ ਨਿਰੰਜਨੁ ਜੋਤਿ ਸਬਾਈ,**
**ਸੋ ਹੰ ਭੇਦੁ ਨ ਕੋਈ ਜੀਉ ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ,**
**ਨਾਨਕ, ਗੁਰੁ ਮਿਲਿਆ ਸੋਈ ਜੀਉ ॥ [ਪੰਨਾ ੫੯੯**



# ਗੁਰਮਤਿ ਗਿਆਨ

**ਗੁਰਮਤੀ ਗਿਆਨੁ ਰਤਨੁ ਮਨਿ ਵਸੈ,**
**ਸਭ ਦੇਖਿਆ ਬ੍ਰਹਮੁ ਸੁਭਾਇ ॥**
**ਨਾਨਕ, ਸਤਿਗੁਰਿ ਬੋਹਿਥੈ ਵਡਭਾਗੀ ਚੜੈ,**
**ਤੇ ਭਉਜਲਿ ਪਾਰਿ ਲੰਘਾਇ ॥ ੩੪ ॥ [ਪੰਨਾ ੧੪੧੭**

ਧੁਰੋਂ ਆਈ ਸੱਚੀ ਬਾਣੀ, ਸਭ ਨੂੰ 'ਏਕੰਕਾਰੁ ਓਅੰਕਾਰੁ' ਨਾਲ ਜੋੜਦੀ ਹੈ। ਸਾਰੇ ਸੰਸਾਰ ਦਾ ਸਿਰਜਨਹਾਰੁ 'ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ' ਹੈ ਜਿਸ ਦਾ ਦਰਸ਼ਨ ਮਿਲਾਪ ਕੇਵਲ ਗੁਰੂ ਕਿਰਪਾ ਦੁਆਰਾ ਹੋਣਾ ਹੀ ਸੰਭਵ ਹੈ। ਗੁਰੂ ਸਰੀਰ ਨਹੀਂ, 'ਅਗੰਮੀ ਜੋਤਿ' ਹੈ ਜਿਸ ਦੇ ਹੁਕਮ ਤੋਂ ਬਿਨਾ ਕੋਈ ਚੀਜ਼ ਵੀ ਹਰਕਤ ਵਿਚ ਨਹੀਂ ਆ ਸਕਦੀ। ਹਰੀ, ਜਲਾਂ, ਥਲਾਂ, ਬਨਾਂ ਅਤੇ ਕੰਦਰਾਂ ਭਾਵ ਹਰ ਥਾਂ ਵਿਆਪਕ ਹੈ। ਸਾਰੇ ਜੀਵ ਜੰਤੂਆਂ ਵਿੱਚ ਇਕੋ ਪ੍ਰਮਾਤਮਾ ਦੀ ਜੋਤਿ ਹੀ ਆਪਣਾ ਵਿਸ਼ਾਲ ਚਾਨਣ ਕਰ ਰਹੀ ਹੈ:-

**ੳ) ਸਭ ਮਹਿ ਜੋਤਿ ਜੋਤਿ ਹੈ ਸੋਇ ॥**
**ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥ [ਪੰਨਾ ੬੬੩**

**ਅ) ਡੂੰਗਰਿ ਜਲਾ ਥਲਾ, ਭੂਮਿ ਬਨਾ ਫਲ ਕੰਦਰਾ ॥**
**ਪਾਤਾਲਾ ਆਕਾਸ, ਪੂਰਨੁ ਹਭ ਘਟਾ ॥**
**ਨਾਨਕ, ਪੇਖਿ ਜੀਓ, ਇਕਤੁ ਸੂਤਿ ਪਰੋਤੀਆ ॥**
**[ਪੰਨਾ ੧੧੦੧**

ਸਰਗੁਨ ਤੇ ਨਿਰਗੁਣ ਸਭ ਸਰੂਪਾਂ ਵਿੱਚ ਕੇਵਲ ਏਕੇ ਦਾ ਹੀ ਨਿਵਾਸ ਹੈ। ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਜਾਪੁ' ਬਾਣੀ ਵਿਚ ਪ੍ਰਮੇਸ਼ਰ ਨੂੰ 'ਸਤ ਚਿਤ ਅਨੰਦ ਸਰੂਪ' ਦਸਿਆ ਹੈ ਜੋ ਧਰਮ ਦੇ ਸ਼ਤਰੂਆਂ ਦਾ ਨਾਸ ਕਰਨ ਵਾਲਾ, ਸਭ ਉਤੇ ਬਖ਼ਸ਼ਿਸ਼ ਕਰਨ ਵਾਲਾ ਅਤੇ ਸਭ ਵਿਚ ਆਪਣਾ ਨਿਵਾਸ

ਰਖਦਾ ਹੈ:-

**ਸਦਾ ਸੱਚਿਦਾ ਨੰਦ, ਸੱਤ੍ਰੂੰ ਪ੍ਰਣਾਸੀ ॥**
**ਕਰੀਮੁਲ ਕੁਨਿੰਦਾ, ਸਮਸਤੁਲ ਨਿਵਾਸੀ ॥੧੯੮॥**

ਨਿਰਸੰਦੇਹ ਅਕਾਲ ਪੁਰਖ ਅੰਤਰਜਾਮੀ ਅਤੇ ਹਰ ਥਾਂ ਹਾਜ਼ਰ ਨਾਜ਼ਰ ਹੈ ਪਰ ਆਪ ਜੀ ਦਾ ਪਾਵਨ ਦਰਸ਼ਨ ਇਹਨਾਂ ਦੀਦਿਆਂ (ਅੱਖਾਂ) ਨਾਲ ਨਹੀਂ ਕੀਤਾ ਜਾ ਸਕਦਾ, ਹਾਂ ਦੁਨੀਆ ਵੇਖੀ ਜਾ ਸਕਦੀ ਹੈ ਪਰ ਓਹ ਅੱਖਾਂ 'ਬਿਅੰਨ' (ਗਿਆਨ ਚਖਸ਼ੂ) ਹਨ। ਗੁਰਬਾਣੀ ਇਸ ਬਾਰੇ ਇਉਂ ਅਗਵਾਈ ਕਰਦੀ ਹੈ:-

**ੳ. ਲੋਇਣ ਲੋਈ ਡਿਠ, ਪਿਆਸ ਨਾ ਬੁਝੈ ਮੂ ਘਣੀ ॥**
**ਨਾਨਕ, ਸੇ ਅਖੜੀਆ ਬਿਅੰਨਿ,**
**ਜਿਨੀ ਡਿਸੰਦੋ ਮਾ ਪਿਰੀ ॥** [ਪੰਨਾ ੧੧੦੦

**ਅ. ਖੁਧਿਆ ਤ੍ਰਿਸਨਾ ਨਿੰਦਾ ਬੁਰੀ, ਕਾਮੁ ਕ੍ਰੋਧੁ ਵਿਕਰਾਲੁ ॥**
**ਏਨੀ ਅਖੀ ਨਦਰਿ ਨ ਆਵਈ,**
**ਜਿਚਰੁ ਸਬਦਿ ਨ ਕਰੇ ਬੀਚਾਰੁ॥....** [ਪੰਨਾ ੧੨੭੯

ਅਜਿਹੇ ਪਿਆਰੇ ਪ੍ਰੀਤਮ ਜੀ ਦਾ ਦਰਸ਼ਨ ਅਤੇ ਲੋੜੀਂਦਾ ਗਿਆਨ ਧਿਆਨ ਕੇਵਲ ਸਤਿਗੁਰੂ ਜੀ ਪਾਸੋਂ ਹੀ ਪ੍ਰਾਪਤ ਹੋ ਸਕਦਾ ਹੈ। ਕੱਚੇ ਗੁਰੂਆਂ ਕੋਲੋਂ ਤਾਂ ਜੀਵ ਨੂੰ ਠੱਗਣ ਲਈ ਕੇਵਲ ਬਾਹਰਮੁਖੀ ਚਿਕਨੀਆਂ ਚੋਪੜੀਆਂ ਗੱਲਾਂ ਕਰਨ ਵਾਲਾ ਗਿਆਨ ਹੀ ਹੁੰਦਾ ਹੈ। ਕੱਚੇ ਪਿੱਲੇ ਗੁਰੂ ਜਿਹੜੇ ਆਪ ਹੀ ਸੰਸਾਰ ਸਾਗਰ ਤੋਂ ਪਾਰ ਨਹੀਂ ਹੋ ਸਕਦੇ ਓਹ ਹੋਰਨਾਂ ਨੂੰ ਸੰਸਾਰ ਸਾਗਰ ਤੋਂ ਤਾਰਨ ਲਈ ਕਿਵੇਂ ਸਮਰਥ ਹੋ ਸਕਦੇ ਹਨ? ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਵਨ ਵਾਕ ਹਨ:-

**ਜੋ ਡੁਬੰਦੋ ਆਪਿ, ਸੋ ਤਰਾਏ ਕਿਨ੍ਹ੍ਹੇ ॥**
**ਤਾਰੇਦੜੋ ਭੀ ਤਾਰਿ, ਨਾਨਕ ਪਿਰ ਸਿਉ ਰਤਿਆ॥**
[ਪੰਨਾ ੧੧੦੧

ਹਾਂ, ਜਿਹੜਾ ਜੀਵ ਪਿਆਰੇ ਪ੍ਰਭੂ ਨਾਲ ਰੱਤਾ ਹੋਇਆ ਹੈ, ਉਹ ਆਪ ਤਰਦਾ ਹੈ ਅਤੇ ਹੋਰ ਸੰਗੀਆਂ ਸਾਥੀਆਂ ਦਾ ਜੀਵਨ ਬੇੜਾ ਵੀ ਪਾਰ ਕਰ ਦਿੰਦਾ ਹੈ। ਜਗਤ ਮਾਨੋ ਕ੍ਹਾਂ ਹੈ ਅਤੇ ਇਸ ਦੀ ਹੁੰਚ ਰੂਪ

ਮੂੰਹ ਵਿਚ ਗਿਆਨ ਹੈ। ਭਾਵ ਗੱਲਾਂ ਜ਼ਬਾਨ ਤੇ ਹਨ, ਹਿਰਦੇ ਵਿਚ ਕੋਈ ਸੂਝ ਬੂਝ ਨਹੀਂ। ਸੱਚ ਜਾਣੋ, ਬਿਨਾਂ ਗੁਰੂ ਦਾ ਉਪਦੇਸ਼ ਲਇਆਂ ਗਿਆਨ ਉਕਾ ਹੀ ਪ੍ਰਾਪਤ ਨਹੀਂ ਹੋ ਸਕਦਾ ਅਤੇ ਨਾ ਹੀ ਧਿਆਨ ਜੁੜ ਸਕਦਾ ਹੈ। ਗੁਰਵਾਕ ਹਨ:-

**ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥**
**ਬਿਨੁ ਪੇਖੇ ਕਹੁ ਕੈਸੋ ਧਿਆਨੁ ॥** **[ਪੰਨਾ ੧੧੪੦**

ਹਰੇਕ ਜਗਿਆਸੂ ਨੂੰ ਗੁਰੂ ਸ਼ਬਦ ਬਾਰੇ ਗਿਆਨ ਹੋਣਾ ਅਤਿ ਜ਼ਰੂਰੀ ਹੈ। 'ਗੁ' ਦੇ ਅਰਥ ਹਨ 'ਅੰਧੇਰਾ' ਅਤੇ 'ਰੂ' ਦੇ ਅਰਥ ਹਨ 'ਪ੍ਰਕਾਸੁ' (ਚਾਨਣ)। ਇਸ ਪਦਵੀ ਦਾ ਹਕਦਾਰ ਹਰੇਕ ਮਨੁੱਖ ਨਹੀਂ ਹੋ ਸਕਦਾ। ਜਿਸ ਨੂੰ ਕਰਤਾ ਪੁਰਖ ਆਪ ਥਾਪਦਾ ਹੈ ਉਸ ਵਿੱਚ ਗੁਰੂ-ਕਲਾ ਪ੍ਰਵੇਸ਼ ਕਰਦੀ ਹੈ। ਅਜਿਹਾ ਗੁਰੂ ਹੀ 'ਜੀਅ ਦਾਨੁ' ਬਖ਼ਸ਼ ਕੇ ਭਗਤੀ ਵਿਚ ਲੀਨ ਕਰਨ ਦੇ ਸਮਰਥ ਹੁੰਦਾ ਹੈ। ਅਜਿਹਾ ਗੁਰੂ ਜੰਮਣ ਮਰਣ ਦੇ ਚੱਕ੍ਰ ਵਿਚ ਨਹੀਂ ਆਉਂਦਾ। ਇਹ ਪਦਵੀ ਹਰੇਕ ਨੂੰ ਨਹੀਂ ਮਿਲ ਸਕਦੀ ਹੈ ਅਤੇ ਨਾ ਹੀ ਕੋਈ ਸੰਸਾਰੀ ਮਨੁੱਖ ਇਹ ਪਦਵੀ ਪਰਦਾਨ ਕਰ ਸਕਦਾ ਹੈ। ਸੰਸਾਰ ਵਿਚ ਵਿਚਰਨ ਵਾਲੇ ਵਡੇ ਤੋਂ ਵੱਡੇ ਗਿਆਨੀ, ਅਖਾਉਤੀ-ਗੁਰੂ, ਭੇਖੀ ਸਾਧੂ ਸੰਤ ਵਰ ਤੇ ਸਰਾਪ ਦੇਣ ਵਾਲੇ ਸਿੱਧ ਪੁਰਸ਼ ਸਾਰੇ ਹੀ ਹਉਮੈ ਦੇ ਬੰਧਨ ਅਥਵਾ ਮਾਇਕੀ ਭੂਲ ਭੁਲਈਆਂ ਵਿਚ ਪਏ ਹੋਏ ਹਨ। ਸੰਸਾਰ ਵਿਚ ਸਿਵਾਏ ਗੁਰ ਪ੍ਰਮੇਸ਼ਰ ਜੀ ਦੇ ਸਾਰੇ ਹੀ ਭੁਲਣਹਾਰ ਹਨ। ਗੁਰਬਾਣੀ ਇਸ ਤੱਤ ਨੂੰ ਇਉਂ ਪ੍ਰਗਟ ਕਰਦੀ ਹੈ:-

**੧) ਕਰਤਾ ਆਪਿ ਅਭੁਲੁ ਹੈ,**
**ਭੁਲਣ ਵਿਚਿ ਨਾਹੀ ॥** **[ਪੰਨਾ ੧੪੫**

**੨) ਭੁਲਣ ਵਿਚਿ ਕੀਆ ਸਭੁ ਕੋਈ ॥**
**ਕਰਤਾ ਆਪਿ ਨ ਭੁਲੈ ॥** **[ਪੰਨਾ ੧੩੪੪**

ਇਸ ਅਟੱਲ ਸਚਾਈ ਉਤੇ ਗੁਰੂ ਪਾਤਿਸ਼ਾਹ ਜੀ ਨੇ ਆਪਣੀ ਅਮਿੱਟ ਛਾਪ ਲਾ ਦਿਤੀ ਹੈ:-

**ਭੁਲਣ ਅੰਦਰਿ ਸਭੁ ਕੋ,**
**ਅਭੁਲ ਗੁਰੂ ਕਰਤਾਰ॥** **[ਪੰਨਾ ੬੧**

ਸੱਚੇ ਗੁਰੂ ਦੀ ਪਛਾਣ ਦਾ ਇਕ ਅਸੂਲ ਹੈ, ਜਿਸ ਨਾਲ ਉਸ ਦੀਆਂ ਨਿਸ਼ਾਨੀਆਂ ਪ੍ਰਗਟ ਹੁੰਦੀਆਂ ਹਨ। ਸੱਚੇ ਗੁਰੂ ਦਾ ਦਰਸ਼ਨ-ਦੀਦਾਰ ਕੀਤਿਆਂ ਦੁਬਿਧਾ (ਈਰਖਾ ਦ੍ਵੈਤ) ਮਿੱਟ ਜਾਂਦੀ ਹੈ, ਹਿਰਦਾ ਸ਼ਾਂਤ ਹੋ ਜਾਂਦਾ ਹੈ, ਹਿਰਦੇ ਵਿਚ ਵਿਗਾਸ ਆ ਜਾਂਦਾ ਹੈ ਅਤੇ ਪੂਰਨ ਅਨੰਦਮਈ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਜੋ ਸਹਜੇ ਸਹਜੇ ਪਰਮ-ਪਦ ਦਾ ਰੂਪ ਹੋ ਨਿਬੜਦੀ ਹੈ। ਗੁਰਵਾਕ ਹਨ:-

**ਜਿਸੁ ਡਿਠੈ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸ ਜਾਇ, ਹਰਿ ਪਰਮ ਪਦ ਲਹੀਐ ॥**

**[ਪੰਨਾ ੧੬੮**

ਗੁਰਮਤਿ ਗਿਆਨ ਗੁਰਮੁਖ ਸਤਿਸੰਗੀਆਂ ਨੂੰ ਇਕ ਹੋਰ ਵੱਡੀ ਸੂਝ-ਬੂਝ ਬਖ਼ਸ਼ਿਸ਼ ਕਰਦਾ ਹੈ, ਗੁਰੂ ਤੇ ਸਿਖ ਦਾ ਪਰਸਪਰ ਓਤਿ ਪੋਤਿ ਹੋਣਾ:-

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥**
**ਰਾਮ ਨਾਮ ਮੰਤੁ ਹਿਰਦੈ ਦੇਵੈ, ਨਾਨਕ ਮਿਲਣੁ ਸੁਭਾਏ॥ [ਪੰਨਾ ੪੪੪**

ਗੁਰੂ ਸਿੱਖ ਹੈ ਤੇ ਸਿੱਖ ਗੁਰੂ ਹੈ, ਭਾਵ ਦੋਵੇਂ ਇਕ-ਮਿੱਕ ਹਨ; ਕਿਉਂਕਿ ਸਿੱਖ ਭੀ ਓਹੀ ਸਿਖਿਆ ਦੀ ਪ੍ਰਣਾਲੀ ਚਲਾਉਂਦਾ ਹੈ ਜੋ ਗੁਰੂ ਚਲਾਉਂਦਾ ਹੈ। ਪਰ ਇਹ ਗਲ ਯਾਦ ਰਖਣੀ ਕਿ ਸਿਖ ਆਪਣੇ ਆਪ ਨੂੰ ਕਦੇ ਵੀ 'ਗੁਰੂ' ਨਹੀਂ ਸਦਾਉਂਦਾ ਹੈ ਕਿਉਂਕਿ 'ਗੁਰੂ' ਗੁਰੂ ਹੀ ਹੈ ਅਤੇ ਸਿੱਖ ਆਪਣੇ ਆਪ ਨੂੰ ਸਦਾ ਸਿਖ ਹੀ ਸਦਾਉਂਦਾ ਹੈ।

ਉਪਰੋਕਤ ਪਾਵਨ ਪੰਕਤੀਆ ਪੂਰਨ ਗੁਰਸਿਖਾਂ ਨੂੰ ਮਾਣ ਸਤਿਕਾਰ ਬਖ਼ਸ਼ਦੀਆਂ ਹਨ ਜਿਵੇਂ ਖੰਡੇ ਦਾ ਅੰਮ੍ਰਿਤ ਛਕਾਉਣ ਸਮੇਂ ਤਿਆਰ ਬਰ ਤਿਆਰ ਪੰਜ ਸਿੰਘ, ਪੰਜ ਪਿਆਰੇ ਗੁਰੂ ਰੂਪ ਹੋਣ ਕਰਕੇ ਸਤਿਕਾਰਦੇ ਜਾਂਦੇ ਹਨ, ਅੰਮ੍ਰਿਤ ਅਭਿਲਾਸ਼ੀ ਉਨ੍ਹਾਂ ਨੂੰ ਪਿਆਰ ਸਹਿਤ ਫਤਿਹ ਬੁਲਾਉਂਦੇ ਹਨ, ਨਿਰਮਾਣ ਹੋ ਕੇ ਸੀਸ ਨਿਵਾਉਂਦੇ ਹਨ, ਪਰ ਅੰਮ੍ਰਿਤ-ਸੰਚਾਰ ਸਮਾਗਮ ਸਮਾਪਤ ਹੋਣ ਮਗਰੋਂ 'ਸਿੱਖ' ਕਰਕੇ ਜਾਣੇ ਜਾਂਦੇ ਹਨ। ਭਾਵ ਜਿਸ ਸਿਖ ਨੂੰ ਗੁਰੂ ਉਪਦੇਸ਼ਟਾ ਬਣਾ ਦੇਵੇ, ਉਹ ਹੁਕਮੀ ਬੰਦਾ ਬਣ ਕੇ ਗੁਰੂ ਦੀ ਦਸੀ ਕਾਰ ਕਰਦਾ ਹੈ।

ਗੁਰੂ ਤੇ ਪ੍ਰਮੇਸ਼ਰ ਵਿਚ ਕੋਈ ਭਿੰਨ ਭੇਦ ਨਹੀਂ, ਗੁਰਬਾਣੀ ਇਸ ਨਿਰਣੈ ਉਤੇ ਆਪਣੀ ਛਾਪ ਲਾਉਂਦੀ ਹੈ:-

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ,**
**ਇਕ ਵਸਤੁ ਅਨੂਪ ਦਿਖਾਈ ॥**
**ਗੁਰ ਗੋਵਿੰਦੁ, ਗੋੁਵਿੰਦ ਗੁਰੂ ਹੈ, ਨਾਨਕ, ਭੇਦੁ ਨ ਭਾਈ॥**

[ਪੰਨਾ ੪੪੨

ਭਾ.ਸ. ਗੁਰਦਾਸ ਜੀ ਨੇ ਆਪਣੀ ਰਚਿਤ ਵਾਰ ੨੦ਵੀਂ ਪਉੜੀ ਪਹਿਲੀ ਵਿਚ ਇਸ ਬਾਰੇ ਅਤਿ ਸੁੰਦਰ ਅਨੁਵਾਦ ਕਰ ਦਿਤਾ ਹੈ:-

**ਸਤਿਗੁਰੁ ਨਾਨਕ ਦੇਉ, ਆਪੁ ਉਪਾਇਆ ॥**
**ਗੁਰ ਅੰਗਦੁ ਗੁਰਸਿਖੁ ਬਬਾਣੇ ਆਇਆ ॥**
**ਗੁਰਸਿਖੁ ਹੈ ਗੁਰ ਅਮਰੁ, ਸਤਿਗੁਰ ਭਾਇਆ ॥**
**ਰਾਮਦਾਸੁ ਗੁਰ ਸਿਖੁ, ਗੁਰ ਸਦਵਾਇਆ ॥**
**ਗੁਰੁ ਅਰਜਨੁ ਗੁਰ ਸਿਖੁ, ਪਰਗਟੀ ਆਇਆ ॥**
**ਗੁਰ ਸਿਖੁ ਹਰਿ ਗੋਵਿੰਦੁ, ਨ ਲੁਕੈ ਲੁਕਾਇਆ ॥੧॥**

[ਭਾ.ਗੁ.ਵਾਰ ੨੦-੧

ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵਾਹਿਗੁਰੂ ਜੀ ਨੇ ਆਪਣਾ ਸਿਖ ਬਣਾਇਆ ਅਤੇ ਸਾਰੇ ਗੁਰੂ, ਸਿਖ ਬਣ ਕੇ ਹੀ ਗੁਰਿਆਈ ਗਦੀ ਦੇ ਅਧਿਕਾਰੀ ਬਣੇ।

ਸੋ, ਦਸ ਗੁਰਾਂ ਅਤੇ ਦਸ ਗੁਰਾਂ ਦੀ ਆਤਮਿਕ ਜੋਤਿ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ 'ਸਤਿਗੁਰੂ' ਸ਼ਬਦ ਵਰਤੋਂ ਕਰਨੀ ਹੀ ਸੋਭਦੀ ਹੈ। ਐਵੇਂ ਜਣੇ ਖਣੇ, ਆਪੂੰ ਬਣ ਬੈਠੇ ਕੱਚੇ ਗੁਰੂਆਂ ਨਾਲ 'ਸਤਿ' ਸ਼ਬਦ ਦੀ ਵਰਤੋਂ ਕਰਨੀ, ਮਹਾਂ ਪਾਪ ਹੈ। ਹਾਂ, ਜਿਤਨੇ ਗੁਰਬਾਣੀ ਦਾ ਕੀਰਤਨ ਜਾਂ ਕਥਾ ਹੁੰਦੀ ਹੋਵੇ, ਉਥੇ ਜਰੂਰ ਹਾਜ਼ਰੀ ਭਰੋ, ਪਰ ਵਿਅਕਤੀ ਗਤਿ ਪੂਜਾ ਕਰਨ ਤੋਂ ਆਪਣੇ ਆਪ ਨੂੰ ਸਦਾ ਹੀ ਬਚਾਅ ਕੇ ਰਖੋ।

'ਸਤਿਗੁਰ' ਸੱਚਾ ਪਤਿਸ਼ਾਹ ਅਖਵਾਉਣ ਦੇ ਲਾਇਕ ਕੇਵਲ ਦਸ ਗੁਰੂ ਅਤੇ ਦਸ ਗੁਰਾਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਜਿਸ ਬਾਰੇ ਇਕ ਇਤਿਹਾਸਕ ਸਾਖੀ ਦੇਣੀ ਵੀ ਪਾਠਕਾਂ ਦੀ ਗਿਆਤ ਲਈ ਅਤੀ ਲਾਭਦਾਇਕ ਹੋਵੇਗੀ।

# -ਸਾਖੀ-

ਇਕ ਘਾਹੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਸ ਸੁਣ ਕੇ ਦਰਸ਼ਨ ਕਰਨ ਲਈ ਆਇਆ। ਪਰ ਸੰਗਤਾਂ ਦੀ ਭੀੜ ਕਾਰਨ ਅਗੇ ਨਾ ਜਾ ਸਕਿਆ। ਜਦੋਂ ਗੁਰੂ ਜੀ ਬਾਦਸ਼ਾਹ ਨਾਲ ਸ਼ਿਕਾਰ ਖੇਡਣ ਜੰਗਲ ਨੂੰ ਗਏ ਤਾਂ ਬਾਦਸ਼ਾਹ ਅਤੇ ਗੁਰੂ ਸਾਹਿਬ ਨੇ ਵਖੋ ਵਖ ਤੰਬੂ ਲਵਾਏ। ਘਾਹੀ ਭੁਲੇਖੇ ਨਾਲ ਬਾਦਸ਼ਾਹ ਦੇ ਤੰਬੂ ਵਿਚ ਚਲਾ ਗਿਆ। ਟੱਕਾ ਅਗੇ ਰਖ ਕੇ ਮੱਥਾ ਟੇਕ ਕੇ ਆਖਣ ਲੱਗਾ- 'ਸੱਚੇ ਪਾਤਿਸ਼ਾਹ ! ਪਰਲੋਕ ਦੇ ਦੁਖਾਂ ਤੋਂ ਬਚਾਅ ਕੇ ਮੁਕਤ ਕਰੋ ਜੀ। ਬਾਦਸ਼ਾਹ ਕਹਿਣ ਲਗਾ "ਕੋਈ ਜਾਗੀਰ ਮੰਗ, ਮੈਂ ਤਾਂ ਦੁਨਿਆਵੀ ਬਾਦਸ਼ਾਹ ਹਾਂ, ਪਰਲੋਕ ਦੀ ਸਹਾਇਤਾ ਨਹੀਂ ਕਰ ਸਕਦਾ। ਸੱਚਾ ਬਾਦਸ਼ਾਹ ਦੂਜੇ ਤੰਬੂ ਵਿਚ ਹੈ। ਇਹ ਸੁਣ ਕੇ ਘਾਹੀ ਨੇ ਟੱਕਾ ਚੁੱਕ ਲਿਆ ਤੇ ਦੂਸਰੇ ਤੰਬੂ ਵਿਚ ਸਤਿਗੁਰੂ ਸਚੇ ਪਾਤਿਸ਼ਾਹ ਜੀ ਅਗੇ ਰਖ ਕੇ ਮੱਥਾ ਟੇਕ ਕੇ ਕਿਹਾ, 'ਸਚੇ ਪਾਤਿਸ਼ਾਹ! ਕਿਰਪਾ ਕਰੋ, ਜਨਮ ਮਰਨ ਦਾ ਮੇਰਾ ਦੁਖ ਕਟੋ ਜੀ। ਸਤਿਗੁਰੂ ਜੀ ਨੇ ਉਸਦੀ ਸ਼ਰਧਾ ਤੇ ਸਿਦਕ ਵੇਖ ਕੇ ਸਚਾ ਉਪਦੇਸ਼ ਬਖ਼ਸ਼ ਕੇ ਉਸਦਾ ਜਨਮ ਮਰਨ ਕਟ ਦਿਤਾ। ਸੋ, ਸੱਚਾ ਪਾਤਿਸ਼ਾਹ ਹਰੇਕ ਨਹੀਂ ਬਣ ਸਕਦਾ। ਗੁਰਬਾਣੀ ਅਜਿਹੀ ਸੇਧ ਬਖ਼ਸ਼ਦੀ ਹੈ:-

**ਗੁਰਮੁਖਿ ਸਉ ਕਰਿ ਦੋਸਤੀ, ਸਤਿਗੁਰ ਸਉ ਲਾਇ ਚਿਤੁ॥**
**ਜੰਮਣ ਮਰਣ ਕਾ ਮੂਲੁ ਕਟੀਐ, ਤਾਂ ਸੁਖੁ ਹੋਵੀ ਮਿਤੁ॥** [ਪੰਨਾ ੧੪੨੧

ਆਪਣਾ ਜੀਵਨ ਸਵਾਰਨ ਲਈ ਗੁਰਮੁਖਿ ਵੀਰਾਂ ਨਾਲ ਗੁਣਾਂ ਦੀ ਸਾਂਝ ਪਾਉਣੀ ਚਾਹੀਦੀ ਹੈ ਜਿਸ ਦੇ ਫਲ ਸਰੂਪ ਜੰਮਣ ਮਰਨ ਦੀਆਂ ਜੜ੍ਹਾਂ ਕਟੀਆਂ ਜਾਂਦੀਆਂ ਹਨ ਅਤੇ ਸਦੀਵੀ ਆਤਮਿਕ ਸੁਖ ਪ੍ਰਾਪਤ ਹੋ ਜਾਂਦਾ ਹੈ। ਅੰਤਲਾ ਤੱਤ ਇਹ ਹੈ-

**ਜਿਉ ਅੰਧੇਰੈ ਦੀਪਕ ਬਾਲੀਐ,**
**ਤਿਉ ਗੁਰ ਗਿਆਨਿ, ਅਗਿਆਨੁ ਤਜਾਇ ॥** [ਪੰਨਾ ੩੯

ਸੋ, ਗੁਰਮਤਿ ਗਿਆਨ ਵਿਚ ਕਥਨੀ ਦੀ ਕੋਈ ਕੀਮਤ ਨਹੀਂ, ਗੁਰੂ ਘਰ ਵਿਚ ਕੇਵਲ ਕਰਣੀ ਹੀ ਪ੍ਰਧਾਨ ਹੈ, ਨਾ ਹੀ ਇਥੇ ਹੀਲਾਂ ਹੁਜਤਾਂ ਚਲਦੀਆਂ ਹਨ।

# ਬੇਦੀ ਬੰਸਾਵਲੀ

ਪੁਰਾਤਨ ਇਤਿਹਾਸ ਵਾਚਿਆਂ ਇਹ ਤੱਥ ਪ੍ਰਗਟ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬੰਸਾਵਲੀ ਸੂਰਜ ਬੰਸੀ ਸ੍ਰੀ ਰਾਮਚੰਦਰ ਨਾਲ ਮਿਲਦੀ ਹੈ ਜਿਨ੍ਹਾਂ ਦੇ ਦੋ ਪੁੱਤਰ ਸਨ- (੧) ਲਊ (੨) ਕੁਸ਼ੂ। ਲਊ ਨੇ ਲਾਹੌਰ ਅਤੇ ਕੁੱਸ਼ੂ ਨੇ ਕਸੂਰ ਵਸਾ ਕੇ ਦੋ ਰਾਜਧਾਨੀਆਂ ਕਾਇਮ ਕੀਤੀਆਂ। ਇਨ੍ਹਾਂ ਦੋਹਾਂ ਦੀਆਂ ਸੰਤਾਨਾਂ ਬਹੁਤ ਚਿਰ ਰਾਜ ਕਰਦੀਆਂ ਰਹੀਆਂ। ਮੁਕਦੀ ਗੱਲ, ਕੁਸ਼ੂ ਦੇ ਕਾਲ- ਕੇਤ ਅਤੇ ਲਊ ਦੇ ਕਾਲ ਰਾਇ ਵਿੱਚ ਬਹੁਤ ਚਿਰ ਲੜਾਈ ਹੁੰਦੀ ਰਹੀ। ਅੰਤ ਨੂੰ ਕਾਲ ਕੇਤ ਨੇ ਕਾਲ-ਰਾਇ ਨੂੰ ਪੰਜਾਬ ਵਿਚੋਂ ਕੱਢ ਦਿੱਤਾ ਅਤੇ ਉਹ ਸਨੌਢ ਦੇਸ਼ (ਮਥੁਰਾ ਤੇ ਆਗਰੇ ਤੋਂ ਅਮਰ ਕੋਟ) ਵਿੱਚ ਲੁੱਟ ਮਾਰ ਕਰਕੇ ਰਾਜੇ ਨੂੰ ਦਬਾ ਕੇ ਰਾਜਾ ਬਣ ਗਿਆ। ਉਸ ਅਮਰ ਕੋਟ ਰਾਜਾ ਦੀ ਇਕ ਬੇਟੀ ਸੀ, ਉਹ ਕਾਲ ਕੇਤ ਨਾਲ ਵਿਆਹ ਦਿਤੀ ਜਿਸ ਦਾ ਨਾਮ ਸਨੌਢ ਸੀ ਜਿਸ ਕਰਕੇ ਉਸ ਦੇ ਪੁੱਤਰ ਦਾ ਨਾਮ ਸੋਢੀ ਰਾਇ ਰਖਿਆ ਅਤੇ ਅਗੋਂ ਉਸ ਦੀ ਔਲਾਦ 'ਸੋਢੀ' ਨਾਮ ਨਾਲ ਪ੍ਰਸਿਧ ਹੋਈ।

ਕਈਆਂ ਦਾ ਵੀਚਾਰ ਹੈ ਕਿ 'ਸਸੋਦ' ਪਦ ਤੋਂ ਸੋਢੀ ਪਦ ਹੋਂਦ ਵਿਚ ਆਇਆ। ਸਸੋਦੀ ਗੋਤ ਦੇ ਛਤ੍ਰੀ ਹੁਣ ਵੀ ਨੇਪਾਲੀਏ, ਉਦੇ ਪੁਰੀਏ ਬਹੁਤ ਹਨ। ਸੋਢੀ ਰਾਇ ਤੋਂ ਪੰਜਵੀ ਪੀੜ੍ਹੀ ਬਿਜੈ ਰਾਇ ਮਹਾਰਾਜੇ ਨੇ ਕੋਈ ਪੁਰਾਣੀ ਦੁਸ਼ਮਣੀ ਦਾ ਬਦਲਾ ਲੈ ਕੇ ਕੁਸ਼ੂ ਬੰਸੀ ਰਾਜੇ ਧੀਰ ਰਾਇ ਨੂੰ ਜਿਤ ਕੇ ਪੰਜਾਬ ਵਿਚੋਂ ਕੱਢ ਦਿੱਤਾ। ਕੁਸ਼ੂ ਹਾਰ ਖਾ ਕੇ ਪੂਰਬ ਦੇਸ਼ ਅਯੁੱਧਿਆ ਦੀਆਂ ਜ਼ਮੀਨਾਂ ਸਾਂਭ ਕੇ ਰਈਸ ਬਣ ਗਏ। ਉਨ੍ਹਾਂ ਦੀ ਸੰਤਾਨ ਹੁਣ ਵੀ ਠਾਕਰ ਕਹਾਉਂਦੀ ਹੈ। ਇਨ੍ਹਾਂ ਵਿਚ ਇਕ ਮਹਾਤਮਾ ਅੰਮ੍ਰਿਤ ਰਾਇ ਹੋਇਆ ਜਿਸ ਨੇ ਕਾਂਸ਼ੀ ਵਿੱਚ ਰਹਿ ਕੇ ਅਜਿਹੀ ਬੇਦ ਵਿਦਿਆ ਪੜ੍ਹੀ ਜਿਸ ਤੋਂ ਉਸ ਦਾ ਨਾਮ ਹੀ 'ਬੇਦੀ' ਪ੍ਰਸਿਧ ਹੋ ਗਿਆ। ਸਮੂਹ ਦੇਸ਼ਾਂ ਦੇ ਵਿਦਵਾਨ ਉਸ ਨੇ ਜਿੱਤ ਲਏ। ਜਦ ਉਹ ਪੰਜਾਬ ਵਿਚ ਆਇਆ ਤਾਂ ਮੁਕਲ

ਰਾਇ ਰਾਜੇ ਨੂੰ ਜੋ ਬਿਜੈ ਰਾਇ ਤੋਂ ੧੪ਵੀਂ ਪੀਹੜੀ ਸੀ, ਉਸ ਤੋਂ ਬੇਦ ਸੁਣ ਕੇ ਐਸਾ ਵੈਰਾਗਵਾਨ ਹੋਇਆ ਕਿ ਸਾਰਾ ਰਾਜ ਹੀ ਅੰਮ੍ਰਿਤ ਰਾਇ ਨੂੰ ਦੇ ਕੇ ਆਪ ਸਾਧੂ ਦੇ ਰੂਪ ਵਿਚ ਗੰਗਾ ਦੇ ਕਿਨਾਰੇ ਤਪੱਸਿਆ ਕਰਨ ਲਗ ਗਿਆ। ਉਕਤ ਬੇਦੀ ਦੀ ਸੰਤਾਨ ਵਿਚੋਂ ਅੰਭੋਜ, ਨਰੋਤਮ, ਸਲ, ਤਿੰਨ ਰਾਜੇ ਪਾਂਡਵਾਂ ਸਮੇਂ ਹੋਏ। ਸਭ ਤੋਂ ਵੱਡਾ ਸੱਲ ਸੀ ਜਿਸ ਦੇ ਕੋਲ ਸਮੇਂ ਦੇ ਹੇਰ-ਫੇਰ ਕਰਕੇ ੨੦ ਪਿੰਡ ਰਹਿ ਗਏ।

ਸੰਮਤ ੧੪੭੧ ਬਿਕ੍ਰਮੀ ਨੂੰ ਭਟੀਆਂ ਦੀ ਪਿੰਡੀ ਵਾਲੇ ਭੱਟੀ ਰਾਜਪੂਤ ਭੋਏਂ ਮੁਸਲਮਾਨ ਹੋਏ। ਰਾਇ ਪਦਵੀ ਨਾਲ ੧੦ ਪਿੰਡਾਂ ਦੀ ਜਾਗੀਰ ਆਪਣੇ ਨਾਂ ਉਤੇ ਲਿਤੀ। ਸੰਮਤ ੧੪੮੬ ਬਿਕ੍ਰਮੀ ਨੂੰ ਤਲਵੰਡੀ ਭੋਂਇ ਦੀ ਵਸਾ ਕੇ ਆਬਾਦੀ ਕੀਤੀ। ਗੌਂਡੇ ਪਿੰਡ ਦੇ ਰਹਿਣ ਵਾਲੇ ਰਾਮ ਨਾਰਾਇਣ ਬੇਦੀ ਦੇ ਬੇਟੇ ਸ਼ਿਵ ਰਾਮ ਬੇਦੀ ਦਾ ਜਨਮ ੧੪੭੫ ਬਿਕ੍ਰਮੀ ਵਿਚ ਹੋਇਆ ਸੀ। ਆਪ ਨੂੰ ਜੋ ਉਸ ਦਾ ਕਾਰਦਾਰ ਸੀ, ਦਾ ਵਿਆਹ ਜਲੰਧਰ ਦੇ ਰਾਜੇ 'ਜਸ ਰਾਮ' ਦੀ ਸਪੁੱਤਰੀ 'ਬਨਾਰਸੀ' ਨਾਲ ਹੋਇਆ ਸੀ। ਉਸ ਨੇ ਆਪਣੇ ਪਾਸ ਵਸਾਇਆ।

ਸ਼ਿਵ ਰਾਮ ਬੇਦੀ ਦੇ ਘਰ ਮਾਈ ਬਨਾਰਸੀ ਦੀ ਕੁਖੋਂ ਮਹਿਤਾ ਕਾਲੂ ਜੀ ਨੇ ਸੰਮਤ ੧੪੯੭ ਬਿਕ੍ਰਮੀ ਨੂੰ ਜਨਮ ਲਿਆ ਅਤੇ ਆਪ ਤੋਂ ਛੋਟੇ ਭਾਈ ਲਾਲ ਚੰਦ (ਲਾਲੂ ਜੀ) ਸੰਮਤ ੧੫੦੧ ਬਿਕ੍ਰਮੀ ਨੂੰ ਪੈਦਾ ਹੋਏ। ਬਿਕ੍ਰਮੀ ੧੫੧੮ ਨੂੰ ਰਾਇ ਭੋਏ ਦੇ ਕਾਲ ਵਸ ਹੋਣ ਮਗਰੋਂ ਉਸ ਦੇ ਬੇਟੇ ਰਾਇ ਬੁਲਾਰ ਨੇ ਮਹਿਤਾ ਕਾਲੂ ਜੀ ਨੂੰ ਆਪਣੇ ਇਲਾਕੇ ਦੇ ਪਟਵਾਰੀ ਵਜੋਂ ਨਿਯੁਕਤ ਕੀਤਾ, ਜਿਸ ਕਰਕੇ ਸਾਰਾ ਕਾਰਦਾਰੀ ਦਾ ਕੰਮ ਆਪ ਨੂੰ ਸੌਂਪਿਆ ਗਿਆ। ਆਪ ਜੀ ਦਾ ਛੋਟਾ ਭਾਈ ਲਾਲ ਚੰਦ (ਲਾਲੂ ਜੀ) ਸੰਮਤ ੧੫੦੧ ਬਿਕ੍ਰਮੀ ਨੂੰ ਪੈਦਾ ਹੋਏ ਤੇ ਘਰੋਗੀ ਕਾਰੋਬਾਰ ਵਿਚ ਪਰਵਿਰਤ ਰਹੇ।



# ਪਰਿਵਾਰ – ਬਿਉਰਾ
# ਸ੍ਰੀ ਗੁਰੂ ਨਾਨਕ ਦੇਵ ਜੀ

| | | |
|---|---|---|
| ਪਿਤਾ | : | ਸ੍ਰੀ ਕਾਲੂ ਚੰਦ ਜੀ |
| ਮਾਤਾ | : | ਸ੍ਰੀਮਤੀ ਤ੍ਰਿਪਤਾ ਜੀ |
| ਜਨਮ | : | ਰਾਇ ਭੋਇੰ ਦੀ ਤਲਵੰਡੀ<br>(ਨਨਕਾਣਾ ਸਾਹਿਬ) |
| ਸੁਪਤਨੀ | : | ਸ੍ਰੀਮਤੀ ਸੁਲਖਣੀ ਜੀ<br>(ਸਪੁੱਤ੍ਰੀ ਬਾਬਾ ਮੂਲ ਚੰਦ ਜੀ) |
| ਭੈਣ | : | ਬੇਬੇ ਨਾਨਕੀ ਜੀ |
| ਭਣਵਈਆ | : | ਭਾਈ ਜੈ ਰਾਮ ਜੀ |
| ਸੰਤਾਨ | : | ਸਪੁੱਤਰ<br>1. ਬਾਬਾ ਸ੍ਰੀ ਚੰਦ ਜੀ<br>2. ਬਾਬਾ ਲਖਮੀ ਚੰਦ ਜੀ |
| ਜੋਤੀ ਜੋਤਿ | : | ਕਰਤਾਰਪੁਰ ਸਾਹਿਬ |



# ਜੀਵਨ-ਦਰਸ਼ਨ

# ਸ੍ਰੀ ਗੁਰੂ ਨਾਨਕ ਸਾਹਿਬ ਜੀ

# (ਪਾਤਿਸ਼ਾਹੀ ਪਹਿਲੀ)

ਦੋਹਿਰਾ- ਤਿਨ ਬੇਦੀਅਨ ਕੀ ਕੁਲ ਬਿਖੈ,
ਪ੍ਰਗਟੇ ਨਾਨਕ ਰਾਇ ॥
ਸਭ ਸਿਖਨ ਕੋ ਸੁਖ ਦਏ,
ਜਹ ਤਹ ਭਏ ਸਹਾਇ॥੪॥
ਚੌਪਈ- ਤਿਨ ਇਹ ਕਲ ਮੋ ਧਰਮ ਚਲਾਯੋ॥
ਸਭ ਸਾਧਨ ਕੋ ਰਾਹੁ ਬਤਾਯੋ॥
ਜੋ ਤਾਂ ਕੋ ਮਾਰਗ ਮਹਿ ਆਏ॥
ਤੇ ਕਬਹੂੰ ਨਹੀ ਪਾਪ ਸੰਤਾਏ॥੫॥
ਜੇ ਜੇ ਪੰਥ ਤਵਨ ਕੇ ਪਰੇ॥
ਪਾਪ ਤਾਪ ਤਿਨ ਕੇ ਪ੍ਰਭ ਹਰੇ ॥
ਦੂਖ ਭੂਖ ਕਬਹੂੰ ਨ ਸੰਤਾਏ॥
ਜਾਲ ਕਾਲ ਕੇ ਬੀਚ ਨ ਆਏ॥੬॥

[ਬਚਿਤ੍ਰ ਨਾਟਕ ਪਾ. ੧੦

ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨਾਭਾ ਅਨੁਸਾਰ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਵਿਸਾਖ ਸੁਦੀ ੨ ਸੰਮਤ ੧੫੨੬ ਬਿਕ੍ਰਮੀ (੧੫ ਅਪ੍ਰੈਲ ੧੪੬੯ ਈਸਵੀ) ਨੂੰ ਮਹਿਤਾ ਕਾਲੂ ਜੀ ਖਤ੍ਰੀ ਦੇ ਘਰ ਮਾਤਾ ਤ੍ਰਿਪਤਾ ਜੀ ਦੀ ਪਵਿਤਰ ਕੁਖ ਤੋਂ ਰਾਇ ਭੋਇ ਦੀ ਤਲਵੰਡੀ ਵਿਚ ਹੋਇਆ। ਪਰਵਾਰ ਨੇ ਬੇਅੰਤ ਖੁਸ਼ੀਆਂ ਮਨਾਈਆਂ, ਨਾਨਕਿ ਆਣਾ ਪ੍ਰਸਿਧ ਹੋਇਆ। ਇਸ ਦੀ ਪੁਸ਼ਟੀ ਲਈ ਇਉਂ* ਫੁਟ ਨੋਟ ਦਿਤਾ ਹੈ:-

---

*ਭਾਈ ਬਾਲੇ ਵਾਲੀ ਸਾਖੀ ਅਤੇ ਗੁਰੂ ਨਾਨਕ ਪ੍ਰਕਾਸ਼ ਵਿੱਚ ਕੱਤਕ ਸੁੱਦੀ ੧੫ ਦਾ ਲਿਖਿਆ ਹੈ। ਪੁਰਾਣੀਆਂ ਜਿਤਨੀਆਂ ਲਿਖਤ ਦੀਆਂ ਸਾਖੀਆਂ ਹਨ, ਉਨ੍ਹਾਂ ਵਿੱਚ ਵੈਸਾਖ ਸੁਦੀ ੩ ਹੈ। ਭਾਈ ਮਨੀ ਸਿੰਘ ਜੀ ਭੀ ਵੈਸਾਖ ਸੁਦੀ ੩ ਹੀ ਲਿਖਦੇ ਹਨ।

"ਵਡਾ ਹੋਆ ਤਾਂ ਬਾਲਕਾਂ ਨਾਲ ਖੇਡਣ ਪਰ ਬਾਲਕਾਂ ਤੇ ਇਸ ਦੀ ਦ੍ਰਿਸਟ ਅਉਰ ਆਵੈ, ਆਤਮੇ ਅਭਿਆਸ ਪਰਮੇਸਰ ਕਾ ਕਰੇ। ਜਬ ਬਰਸਾਂ ਪੰਜਾਂ ਕਾ ਹੋਇਆ ਤਾਂ ਲਗਾ ਬਾਤਾਂ ਅਗਮ ਨਿਗਮ ਕੀਆਂ ਕਰਨ, ਜੋ ਕਿਛ ਬਾਤ ਕਰੇ ਸੋ ਸਮਝਿ ਕਰੇ ਤਿਸ ਤੇ ਸਭਸੁ ਕਿਸੇ ਦੀ ਨਿਸ਼ਾ ਹੋਇ ਆਵੇ। ਹਿੰਦੂ ਕਹਨਿ ਜੋ ਕੋਈ ਦੇਵਤਾ ਸਰੂਪ ਪੈਦਾ ਹੋਇਆ ਹੈ ਅਤੇ ਮੁਸਲਮਾਨ ਕਹਨਿ ਜੋ ਕੋਈ ਖੁਦਾਇ ਦਾ ਸਾਦਕ ਪੈਦਾ ਹੋਇਆ ਹੈ।"

ਮਹਿਤਾ ਕਾਲੂ ਜੀ ਪਿੰਡ ਦੇ ਮਾਲਕ ਰਾਏ ਬੁਲਾਰ ਦੇ ਕਾਰਦਾਰ (ਮੁਖਤਿਆਰੇ ਆਮ) ਸਨ। ਇਸ ਕਰਕੇ ਪਿੰਡ ਦੇ ਸਾਰੇ ਲੋਕ ਆਪ ਦਾ ਬੜਾ ਸਤਿਕਾਰ ਕਰਦੇ ਸਨ। ਆਪ ਜੀ ਨੂੰ ਲੋਕਾਂ ਨੇ ਵਧਾਈਆਂ ਦਿਤੀਆਂ। ਮਹਿਤਾ ਕਾਲੂ ਜੀ ਨੇ ਨੰਗਿਆਂ ਭੁਖਿਆਂ ਨੂੰ ਭੋਜਨ ਤੇ ਬਸਤ੍ਰ ਦੇ ਕੇ ਤ੍ਰਿਪਤ ਕੀਤਾ।

ਕਾਲੂ ਜੀ ਦਾ ਕੁਲਾ ਪ੍ਰੋਹਤ ਹਰਦਿਆਲ ਜੋ ਨਵ-ਜੰਮੇ ਬਾਲਕਾਂ ਦੀਆਂ ਜਨਮ-ਪਤ੍ਰੀਆਂ ਤਿਆਰ ਕਰਦਾ ਸੀ, ਵਿਆਹ ਸਮੇਂ ਲੋੜੀਂਦੀਆਂ ਰਸਮਾਂ ਦੀ ਪੂਰਤੀ ਹਿਤ ਅਗਵਾਈ ਵੀ ਕਰਦਾ ਸੀ, ਪਿਤਾ ਮਹਿਤਾ ਜੀ ਪੰਡਿਤ ਹਰਦਿਆਲ ਜੀ ਨੂੰ ਬੁਲਾ ਕੇ ਆਪਣੇ ਘਰ ਲੈ ਆਏ। ਪੰਡਤ ਜੀ ਨੂੰ ਆਖਿਆ ਕਿ ਇਸ ਬਾਲਕ ਦੀ ਜਨਮ-ਪਤ੍ਰੀ ਤਿਆਰ ਕਰੋ। ਪੰਡਿਤ ਜੀ ਨੇ ਕਹਿਆ ਕਿ ਪਤ੍ਰੀ ਤਾਂ ਤਿਆਰ ਹੋ ਜਾਵੇਗੀ ਪਰ ਪਹਿਲਾਂ ਬਾਲਕ ਵੇਖਣਾ ਚਾਹੁੰਦਾ ਹਾਂ ਕਿਉਂਕਿ ਅਜ ਦੀ 'ਥਿਤ' ਦਸਦੀ ਹੈ ਕਿ ਇਹ ਆਮ ਬਚਿਆਂ ਵਰਗਾ ਨਹੀਂ। ਬਾਲਕ ਦਾ ਦਰਸ਼ਨ ਕਰਕੇ ਪ੍ਰੋਹਤ ਦਾ ਸਿਰ ਝੁਕ ਗਿਆ। ਫਿਰ ਕਾਗਦ, ਕੇਸਰ ਅਤੇ ਥਾਲੀ ਵਿਚ ਚਾਵਲ ਤੇ ਗੁੜ ਮੰਗਾਇਆ ਤੇ ਪੁੱਛ ਕੀਤੀ ਕਿ ਬੱਚੇ ਦਾ ਜਨਮ ਕਿਸ ਵੇਲੇ ਹੋਇਆ, ਬਾਲਕ ਕੀ ਸ਼ਬਦ ਲੈ ਕੇ ਜਨਮਿਆ ਸੀ?

ਕਾਲੂ ਜੀ ਨੇ ਦਸਿਆ ਕਿ- ਇਕ ਘੜੀ ਤੇ ਦੋ ਪਹਿਰ ਰਾਤ ਬੀਤੀ ਸੀ, ਜਦ ਬਾਲਕ ਨੇ ਜਨਮ ਲਿਆ, ਪਰ ਸ਼ਬਦ ਬਾਰੇ ਮੈਨੂੰ ਕੁਝ ਨਹੀਂ ਪਤਾ। ਅੰਦਰੋਂ ਦੌਲਤਾਂ ਦਾਈ ਪਾਸੋਂ ਪੁਛਿਆ। ਦਾਈ

ਬਾਹਰ ਆਈ ਤਾਂ ਆਖਣ ਲਗੀ 'ਪੰਡਿਤ ਜੀ ! ਮੇਰੇ ਹੱਥਾਂ ਵਿੱਚ ਕਈ ਬਾਲਕ ਜਨਮੇ ਪਰ ਇਹੋ ਜਿਹਾ ਬਾਲਕ ਕੋਈ ਨਹੀਂ ਜਨਮਿਆ। ਇਸ ਦਾ ਆਵਾਜ਼ (ਸ਼ਬਦ) ਇਸ ਤਰ੍ਹਾਂ ਨਿਕਲਿਆ ਜਿਵੇਂ ਕੋਈ ਵੱਡਾ ਸਿਆਣਾ ਮਨੁੱਖ ਹੱਸ ਕੇ ਮਿਲਦਾ ਹੈ। ਜਨਮ ਸਮੇਂ ਕੋਠੇ ਵਿਚ ਚਾਨਣ ਹੀ ਚਾਨਣ ਹੋ ਗਿਆ। ਵਧਾਈ ਹੋਵੇ, ਦੀਆਂ ਆਵਾਜ਼ਾਂ ਆਉਂਦੀਆਂ ਸੁਣੀਆਂ ਪਰ ਵਧਾਈ ਦੇਣ ਵਾਲਾ ਕੋਈ ਨਜ਼ਰ ਨਹੀਂ ਸੀ ਆਉਂਦਾ। ਮੈਨੂੰ ਤਾਂ ਬੜੀ ਹੈਰਾਨਗੀ ਲਗ ਰਹੀ ਹੈ। ਫਿਰ ਪੰਡਿਤ ਨੇ ਕਹਿਆ ਸੁਣ ਕਾਲੂ, ਬਾਲਕ ਸਤਾਈਏਂ ਨਛੱਤ੍ਰੀ ਪੁੱਤਰ ਜਨਮਿਆ ਹੈ। ਜੋ ਪਹਿਲੇ ਦੋ ਪਹਿਰਾਂ ਅੰਦਰ ਜਨਮਿਆ ਹੈ ਤਾਂ ਸ਼ਾਹੂਕਾਰ ਹੋਵੇਗਾ ਜੇ ਪਿਛਲੇ ਪਹਿਰ ਰਾਤ ਢਲੀ ਹੋਈ ਜਨਮਿਆ ਹੈ ਤਾਂ ਅਜ ਵੱਡੀ ਪੂਰਬੀ ਦੀ ਰਾਤ ਸੀ ਇਸ ਦੇ ਸਿਰ ਤੇ ਛੱਤ੍ਰ ਫਿਰਿਆ ਚਾਹੀਏ। ਫਿਰ ਪੰਡਿਤ ਨੇ ਕਹਿਆ ਕਾਲੂ ਜੀ ! ਮੈਨੂੰ ਬਾਲਕ ਦੇ ਦਰਸ਼ਨ ਕਰਾਉ। ਕਾਲੂ ਪੋਤੜਿਆਂ ਵਿਚ ਲਪੇਟ ਕੇ ਲੈ ਆਇਆ। ਪੰਡਿਤ ਗਿਆਨਵਾਨ ਸੀ ਉਹ ਅਗੋਂ ਉਠ ਕੇ ਖੜਾ ਹੋ ਗਿਆ। ਉਸ ਨੇ ਦੋਵੇਂ ਹੱਥ ਜੋੜ ਕੇ ਨਮਸਕਾਰ ਕੀਤੀ। ਫਿਰ ਕਾਲੂ ਜੀ ਨੇ ਪੰਡਿਤ ਨੂੰ ਨਾਉਂ ਰਖਣ ਲਈ ਕਹਿਆ। ਪੰਡਿਤ ਜੀ ਨੇ ਕਹਿਆ, ਤੇਰ੍ਹਾਂ ਦਿਨਾਂ ਨੂੰ ਜਦ ਚੋਲਾ ਪਾਉਗੇ, ਇਸ ਦਾ ਨਾਉਂ ਸੋਧ ਕੇ ਮੈਂ ਰਖਾਂਗਾ। ਤੇਰਵੇਂ ਦਿਨ ਪੰਡਤ ਨੇ ਨਾਉਂ ਰਖਿਆ 'ਨਾਨਕ ਨਿਰੰਕਾਰੀ'। ਪਿਛੇ ਜੋ ਸ੍ਰੀ ਰਾਮ ਚੰਦਰ ਤੇ ਕ੍ਰਿਸ਼ਨ ਜੀ ਹੋਏ, ਉਨ੍ਹਾਂ ਨੂੰ ਹਿੰਦੂ ਪੂਜਦੇ ਹਨ ਪਰ ਇਸ ਨੂੰ ਹਿੰਦੂ, ਤੁਰਕ ਦੋਵੇਂ ਪੂਜਣਗੇ। ਇਸ ਦਾ ਨਾਉਂ ਆਸਮਾਨਾਂ ਵਿਚ ਰਵਿ ਜਾਏਗਾ, ਵਣ ਤ੍ਰਿਣ ਵਿਚ ਨਾਨਕ ਹੀ ਨਾਨਕ ਹੋ ਜਾਏਗਾ। ਇਸ ਤਾਈਂ ਸਮੁੰਦਰ, ਧਰਤੀ ਤੇ ਆਕਾਸ਼ ਵੀ ਰਾਹ ਦੇਣਗੇ। ਇਹ ਇਕ ਨਿਰੰਕਾਰ ਹੀ ਜਪੇਗਾ ਤੇ ਲੋਕਾਂ ਨੂੰ ਵੀ ਨਿਰੰਕਾਰ ਜਪਾਵੇਗਾ। ਬੜਾ ਧਰਮਾਤਮਾ, ਗਿਆਨਵਾਨ ਹੋਵੇਗਾ। ਏਹ ਬਾਲਕ ਵੱਡਾ ਅਵਤਾਰੀ ਜਨਮਿਆ ਹੈ। ਸਾਰਾ ਸੰਸਾਰ ਇਸ ਦਾ ਆਗਿਆਕਾਰੀ ਹੋਵੇਗਾ। ਇਹ ਆਪ ਨਿਰੰਕਾਰ ਦੇ ਰੂਪ ਵਿਚ ਜਗਤ ਦਾ ਉਧਾਰ ਕਰਨ ਆਇਆ ਹੈ। ਕਾਲੂ ਜੀ ਨੇ ਬੜੀਆਂ ਖੁਸ਼ੀਆਂ ਮੰਨਾਈਆਂ।

ਬਚਪਨ ਵਿਚ ਹੀ ਜਦ ਕੋਈ ਸਾਧੂ ਜਾਂ ਮੰਗਤਾ ਘਰ ਆਉਂਦਾ ਤਾਂ ਉਸ ਨੂੰ ਆਪ ਖ਼ੈਰ ਪਾ ਦੇਂਦੇ। ਜਿਥੇ ਆਪ ਨਿਰੰਕਾਰ ਦਾ ਨਾਮ ਜਪਦੇ, ਉਥੇ ਬਚਿਆਂ ਨੂੰ ਵੀ ਭਗਤੀ ਵਿਚ ਲਾਉਂਦੇ। ਹਰੇਕ ਦੇ ਮੂੰਹ ਚੋਂ ਇਹੋ ਆਵਾਜ਼ ਨਿਕਲਦੀ ਸੀ ਕਿ ਇਹ ਕੋਈ 'ਅਵਤਾਰ' ਹੈ, ਸਾਧਾਰਨ ਬੱਚਾ ਨਹੀਂ ਹੈ।



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਸੰਬੰਧੀ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਲਿਖਤ- ਸ੍ਰੀ ਮਿਹਰਬਾਨ ਜੀ ਸੋਢੀ) ਵਿੱਚ ਦਿੱਤੀਆਂ ਤਾਰੀਖਾਂ ਤੇ ਸਾਲ

| | |
|---|---|
| ਅਵਤਾਰ | ਸੰਮਤ ੧੫੨੬ ਵੈਸਾਖ ਥਿਤ ਤ੍ਰਿਤੀਆ ਅਪਰੈਲ ੧੫, ੧੪੬੯ ਈਸਵੀ |
| ਪਾਂਧੇ ਪਾਸ ਪੜ੍ਹਨਾ (ਸੱਤਾਂ ਬਰਸਾਂ ਕਾ) | ਸੰਮਤ ੧੫੩੩-੧੪੭੬ ਈਸਵੀ |
| ਮੁੱਲਾਂ ਪਾਸ ਪੜ੍ਹਨਾ (ਅੱਠਾਂ ਬਰਸਾਂ ਕਾ) | ਸੰਮਤ ੧੫੩੪-੧੪੭੭ ਈਸਵੀ |
| ਜੰਞੂ ਸੰਸਕਾਰ (ਨਵਾਂ ਬਰਸਾਂ ਕਾ) | ਸੰਮਤ ੧੫੩੫-੧੪੭੮ ਈਸਵੀ |
| ਖੇਤ ਹਰਿਆ (ਦਸਾਂ ਬਾਰ੍ਹਾਂ ਬਰਸਾਂ ਕਾ) | ਸੰਮਤ ੧੫੩੬ ਤੋਂ ੩੮ -੧੪੭੯ ਤੋਂ ੮੧ ਈਸਵੀ |
| ਦਰਖਤ ਦੀ ਛਾਂ ਚਲਨੀ (ਤੇਰਾਂ ਚੌਧਾਂ ਬਰਸਾਂ ਕਾ) | ਸੰਮਤ ੧੫੩੯ ਤੋਂ ੪੦ - ੧੪੮੨ ਤੋਂ ੮੩ ਈਸਵੀ |
| ਵਿਆਹ (ਪੰਦਰਾਂ ਸੋਲਾਂ ਬਰਸਾਂ ਕਾ) | ਸੰਮਤ ੧੫੪੧ ਤੋਂ ੪੨ - ੧੪੮੪ ਤੋਂ ੮੫ ਈਸਵੀ |
| ਮੋਨ ਧਾਰਨਾ (ਅਠਾਰਾਂ ਬਰਸਾਂ ਕਾ) | ਸੰਮਤ ੧੫੪੪ - ੧੪੮੭ ਈਸਵੀ |
| ਲਖਮੀ ਦਾਸ ਅਰ ਸ੍ਰੀ ਚੰਦ ਦਾ ਜਨਮ (ਸਤਾਈਆਂ ਅਠਾਈਆਂ ਬਰਸਾਂ ਕਾ) | ਸੰਮਤ ੧੫੫੩ ਤੋਂ ੫੪ - ੧੪੯੬ ਤੋਂ ੯੭ ਈਸਵੀ |
| ਸੁਲਤਾਨਪੁਰ ਜਾਣਾ (ਪੈਂਤੀਸ ਬਰਸਾਂ ਤੇ ਸਾਢੇ ਛੇ ਮਹੀਨਿਆਂ ਕਾ) | ਕੱਤਕ ਸੰਮਤ ੧੫੬੧ ਅਕਤੂਬਰ ੧੫੦੪ ਈਸਵੀ |
| ਸੁਲਤਾਨਪੁਰ ਰਹਿਣਾ (ਦੋ ਵਰੇ ਰਹਿਣਾ) | ਕੱਤਕ ਸੰਮਤ ੧੫੬੧ ਤੋਂ ੧੫੬੩ - ੧੫੦੪ ਤੋਂ ੧੫੦੬ ਈਸਵੀ |
| ਉਦਾਸੀਆਂ ਦਾ ਆਰੰਭ | ਸੰਮਤ ੧੫੬੩-੧੫੦੬ ਈਸਵੀ |

# ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਅਵਤਾਰ

## ਕਤਕ ਕਿ ਵਿਸਾਖ ?

ਇਸ ਵਿੱਚ ਸੰਦੇਹ ਨਹੀਂ ਕਿ ਸਾਡੇ ਵੱਡੇ ਵਡੇਰੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਦਿਹਾੜਾ ਕਤਕ ਦੀ ਪੂਰਨਮਾਸ਼ੀ ਮੰਨਾਉਂਦੇ ਆ ਰਹੇ ਹਨ ਪਰ ਜਿਸ ਸਮੇਂ ਸ. ਕਰਮ ਸਿੰਘ ਹਿਸਟੋਰੀਅਨ ਨੇ ਇਤਿਹਾਸਕ ਖੋਜ ਦਾ ਬੀੜਾ ਚੁਕਿਆ ਓਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਦੀ ਚਰਚਾ ਸਿਖਰ ਤੇ ਸੀ, ਜਿਸ ਕਰਕੇ ਆਪ ਜੀ ਨੇ 'ਕਤਕ ਕਿ ਵਿਸਾਖ' ਨਾਂ ਦੀ ਪੁਸਤਕ ਲਿਖੀ ਜਿਸ ਵਿਚ ਹੇਠ ਲਿਖੇ ਪ੍ਰਮਾਣ ਦੇ ਕੇ ਇਹ ਸਿਧ ਕੀਤਾ ਕਿ ਗੁਰੂ ਬਾਬਾ ਜੀ ਦਾ ਪ੍ਰਕਾਸ਼ ਵਿਸਾਖ ਸੁਦੀ ਤਿੰਨ ਹੈ। ਗੁਰੂ ਨਾਨਕ ਦੇਵ ਖੋਜ ਪਤ੍ਰਿਕਾ (ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਤ ਵਿਸ਼ੇਸ਼ ਅੰਕ ਨਵੰਬਰ ੧੯੬੯) ਦੇ ਪੰਨਾ ੪ ਅਤੇ ੫ ਉਤੇ ਡਾ. ਕਿਰਪਾਲ ਸਿੰਘ ਜੀ ਨੇ ਵਿਸ਼ੇਸ਼ ਸਿਧਾਂਤਾਂ ਦਾ ਇਉਂ ਉਲੇਖ ਕੀਤਾ ਹੈ:-

"੧੯੧੨ ਈਸਵੀ ਵਿੱਚ ਭਾਈ ਕਰਮ ਸਿੰਘ ਨੇ ਆਪਣੀ ਪੁਸਤਕ 'ਕਤਕ ਕਿ ਵਿਸਾਖ' ਪ੍ਰਸਿਧ ਵਿਦਵਾਨ ਗਿਆਨੀ ਗਿਆਨ ਸਿੰਘ ਜੀ ਨੂੰ ਭੇਜੀ। ਆਪ ਉਸ ਵੇਲੇ ਕਈ ਪੁਸਤਕਾਂ ਰਚ ਚੁਕੇ ਸਨ ਜਿਵੇਂ ਕਿ ਪੰਥ ਪ੍ਰਕਾਸ਼, ਤਵਾਰੀਖ ਗੁਰੂ ਖ਼ਾਲਸਾ, ਰਾਜ ਖ਼ਾਲਸਾ ਆਦਿ। ਉਨ੍ਹਾਂ ਨੇ 'ਕੱਤਕ ਕਿ ਵਿਸਾਖ' ਪੜ੍ਹ ਕੇ ਨਿਮਨ ਲਿਖਤ ਚਿਠੀ ਭਾਈ ਕਰਮ ਸਿੰਘ ਨੂੰ ਲਿਖੀ:

ਜੇ ਕੋਈ ਤਰਕਬਾਜ਼ ਅਣਮਤੀ ਜਨਮ ਸਾਖੀਆਂ ਦੀਆਂ ਕਹਾਣੀਆਂ ਨੂੰ ਨਿਰਮੂਲਕ ਜਾਂ ਗੱਪਾਂ ਦੱਸੇ ਤਾਂ ਹਿੰਦੂ ਪੁਰਾਨ, ਮੁਹੰਮਦੀ ਹਦੀਸਾਂ, ਈਸਾਈ ਅੰਜੀਲ, ਤੌਰਤ ਵਗ਼ੈਰਾ ਨੂੰ ਪੜ੍ਹ ਕੇ ਦੇਖੇ ਸਭ ਦੇ ਘਰ ਵਿਚ ਅੰਧੇਰਾ ਢੋਈਦਾ ਹੈ। ਫੇਰ ਸਾਧਕ ਬਾਧਕ ਤਾਂ ਸਭ ਨੂੰ ਮੰਨਣੀ ਪੈਂਦੀ ਹੈ। ਹੋਰ ਜਿਵੇਂ ਭਾਈ ਬਾਲੇ ਦਾ ਨਾਮ ਭਾਈ ਗੁਰਦਾਸ ਜੀ ਨੇ ਨਹੀਂ ਲਿਖਿਆ, ਸਿਖਾਂ ਦੀਆਂ ਫਹਿਰਿਸਤਾਂ ਵਿਚ ਹੋਰ ਭੀ ਬਹੁਤੇ ਪ੍ਰਸਿਧ ਸਿਖ ਭਾਈ ਭਗਤੂ, ਬਹਿਲੋ ਪੂੰਦੜ

ਦਿਆਲਾ, ਵਗ਼ੈਰਾ ਨਹੀਂ ਲਿਖੇ। ਅਪ੍ਰਸਿਧ ਬਹੁਤੇ ਲਿਖੇ ਹਨ, ਇਸ ਕਰਕੇ ਸਾਫ ਨਹੀਂ ਲਿਖਿਆ:-

ਗੁਰਮੁਖ ਬਾਲ ਸੁਭਾਇ ਉਦਾਸੀ

ਛੰਦ ਵਿਚ ਲੱਘੂ ਦੀਰਘ ਤੇ ਦੀਰਘ ਲੱਘੂ ਵਰਤਿਆ ਜਾਂਦਾ ਹੈ। ਹੋਰ ਜੇ ਉਲਾਦ ਵਾਲੇ ਹੀ ਸਿੱਖ ਹੋਏ ਮੰਨੇ ਜਾਣ ਤਾਂ ਪੰਜ ਪਿਆਰਿਆਂ ਦੀ ਸੰਤਾਨ ਨਹੀਂ ਮੰਨੇ ਜਾਂਦੇ ਹਨ, ਹੋਏ ਠੀਕ ਹਨ।" ੫ ਚੇਤ ਸੰਮਤ ੧੯੬੯ (੧੯੧੨ ਈਸਵੀ)

ਕਤਕ ਪੂਰਨਮਾਸ਼ੀ ਜਨਮ ਦੇ ਅਨੁਆਈ ਭਾ.ਸ. ਗੁਰਦਾਸ ਜੀ ਦੀ ਕਬਿਤ ਨੰਬਰ ੩੪੫ ਨੂੰ ਮੁਖ ਰਖ ਕੇ ਇਹ ਆਖਦੇ ਹਨ ਕਿ ਭਾਈ ਸਾਹਿਬ 'ਕਤਕ ਪੂਰਨਮਾਸ਼ੀ' ਦੀ ਮਹਿਮਾ ਦਾ ਜ਼ਿਕਰ ਇਸ ਲਈ ਆਪਣੀ ਰਚਨਾ ਵਿਚ ਕੀਤਾ ਹੈ ਕਿਉਂਕਿ ਗੁਰੂ ਸਾਹਿਬ ਦਾ ਜਨਮ ਕਤਕ ਪੂਰਨਮਾਸ਼ੀ ਨੂੰ ਹੋਇਆ ਸੀ। ਪਰ 'ਵਿਸਾਖ' ਦਾ ਜਨਮ ਮੰਨਣ ਵਾਲੇ ਇਹ ਕਹਿੰਦੇ ਹਨ ਕਿ ਇਸ ਕਬਿਤ ਵਿਚ ਸ਼ਿੰਗਾਰ ਰਸ ਦਾ ਵਰਨਣ ਹੈ, ਇਸ ਦਾ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਨਾਲ ਕੋਈ ਸੰਬੰਧ ਨਹੀਂ। ਨਾ ਹੀ ਭਾਈ ਸਾਹਿਬ ਨੇ ਕੋਈ ਅਜਿਹਾ ਸੰਕੇਤ ਦਿੱਤਾ ਹੈ।

ਗੁਰਪੁਰਬ ਮੰਨਾਉਣ ਦੀ ਰਹੁਰੀਤਿ ਕੋਈ ਨਵੀਂ ਨਹੀਂ, ਪੁਰਾਤਨ ਹੈ, ਜਿਵੇਂ ਕਿ ਭਾ.ਸ. ਭਾਈ ਗੁਰਦਾਸ ਜੀ ਨੇ ਅੰਕਿਤ ਕੀਤਾ ਹੈ:-

**੧. ਬਲਿਹਾਰੀ ਤਿਨਾ ਗੁਰਸਿਖਾ,**
**ਭਾਇ ਭਗਤਿ ਗੁਰਪੁਰਬ ਕਰੰਦੇ॥ [ਵਾਰ ੧੨-੨**

**੨. ਭਾਇ ਭਗਤਿ ਭੈ ਵਰਤਮਾਨ,**
**ਗੁਰ ਸੇਵਾ ਗੁਰਪੁਰਬ ਕਰੰਦੇ ॥ [ਵਾਰ ੬-੩**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਤਾਨ ਦੇ ਇਕ ਬਾਬਾ ਸੁਖਦਾਸ ਰਾਏ ਹੋਏ ਹਨ, ਇਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ 'ਗੁਰ-ਨਾਨਕ ਪੰਥ ਪ੍ਰਕਾਸ਼' ਲਿਖੀ ਹੈ। ਇਸ ਵਿਚ ਗੁਰੂ ਸਾਹਿਬ ਦਾ ਜਨਮ ਵਿਸਾਖ ਸੁਦੀ ਤਿੰਨ ਲਿਖਿਆ ਹੈ। 'ਮਹਿਮਾ ਪ੍ਰਕਾਸ਼' ਦੇ ਲੇਖਕ ਬਾਬਾ ਸਰੂਪ ਦਾਸ ਜੀ ਨੇ ਜੋ ਗੁਰੂ ਸਾਹਿਬਾਨ ਦਾ ਜੀਵਨ ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਇਹ ਗ੍ਰੰਥ ੧੭੭੬ ਈਸਵੀਂ

ਨੂੰ ਸੰਪੂਰਨ ਹੋਇਆ। ਇਸ ਵਿਚ ਵੀ ਕਤਕ ਦੀ ਪੂਰਨਮਾਸ਼ੀ ਦੀ ਥਾਂ ਵਿਸਾਖ ਸੁਦੀ ੩ ਹੀ ਅੰਕਿਤ ਹੈ।

ਪ੍ਰਿਥੀ ਚੰਦ ਦੇ ਲੜਕੇ ਮਿਹਰਬਾਨ ਨੇ ਗੁਰੂ ਸਾਹਿਬ ਦੀ ਜੋ ਜਨਮ ਸਾਖੀ ਲਿਖੀ ਹੈ, ਉਹ ਸਤਾਰ੍ਹਵੀਂ ਈਸਵੀ ਦੀ ਰਚਨਾ ਹੈ, ਇਸ ਰਚਨਾ ਵਿਚ ਵੀ ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ ਸੁਦੀ ਤਿੰਨ ਹੈ।

ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਭਾਈ ਸਾਹਿਬ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਜਿਸ ਦਾ ਨਾਂ "ਗਿਆਨ ਰਤਨਾਵਲੀ" ਹੈ, ਵਿਚ ਵੀ ਗੁਰੂ ਜੀ ਦਾ ਜਨਮ ਦਿਨ ਵਿਸਾਖ ਸੁਦੀ ਤਿੰਨ ਹੀ ਲਿਖਿਆ ਹੈ। ਇਸ ਪ੍ਰਸ਼ਨ ਦਾ ਤਸਲੀ ਬਖ਼ਸ਼ ਉਤਰ ਕਿਸੇ ਲਿਖਤ ਚੋਂ ਨਹੀਂ ਮਿਲਦਾ ਕਿ ਇਹ ਜਨਮ ਦਿਨ ਵਿਸਾਖ ਦੀ ਥਾਂ ਕਤਕ ਪੂਰਨਮਾਸ਼ੀ ਨੂੰ ਮੰਨਾਉਣਾ ਕਿਵੇਂ ਆਰੰਭ ਹੋਇਆ? ਹਾਂ, ਡਾ. ਕਿਰਪਾਲ ਸਿੰਘ ਜੀ ਨੇ ਆਪਣੀ ਸੰਪਾਦਿਤ ਪੁਸਤਕ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਵਿਚ ਦਲੀਲਾਂ ਦੇ ਕੇ ਸਿਧ ਕੀਤਾ ਹੈ ਕਿ ਸੋਢੀ ਮਿਹਰਬਾਨ ਦੀ ਰਚਿਤ ਜਨਮ ਸਾਖੀ ਸਭ ਤੋਂ ਅਥਵਾ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੋਂ ਵੀ ਪਹਿਲਾਂ ਦੀ ਲਿਖੀ ਹੋਈ ਹੈ।

ਪਿਛੇ ਜਿਹੇ ਖ਼ਾਲਸਾ ਸਾਜਨਾ ਦੀ ਤੀਜੀ ਸ਼ਤਾਬਦੀ ਦੇ ਅਵਸਰ ਤੇ 'ਜੀਵਨ ਬਿਉਰਾ ਗੁਰੂ ਸਾਹਿਬਾਨ' ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ੧-੪-੧੯੬੯ ਭਾਵ ਵਿਸਾਖ ਮਹੀਨੇ ਦੀ ੧ ਤਾਰੀਖ ਦਰਜ ਹੈ। ਵੇਖੋ ਨਾਨਕਸ਼ਾਹੀ ਕੈਲੰਡਰ।

ਸੱਚ ਪੁਛੋ ਤਾਂ ਗੁਰਬਾਣੀ ਦੇ ਆਧਾਰ ਤੇ ਸਤਿਗੁਰਾਂ ਦੇ ਜਨਮ ਮਰਨ ਦੀ ਗਲ ਛੇੜਨੀ ਹੀ ਵਿਅਰਥ ਹੈ ਕਿਉਂਕਿ ਸਾਨੂੰ ਗੁਰਬਾਣੀ ਚੋਂ ਇਹ ਸੇਧ ਮਿਲਦੀ ਹੈ:-

**ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ,**
**ਸਭ ਮਹਿ ਰਹਿਆ ਸਮਾਇ ॥** [ਪੰਨਾ ੭੫੯

# ਗੁਰੂ ਨਾਨਕ ਜੀ ਦਾ ਗੁਰੂ ਕੌਣ?
## (ਭੁਲੇਖੇ ਦੀ ਨਵਿਰਤੀ)

ਅਜੋਕੇ ਯੁੱਗ ਵਿਚ ਭਾਵੇਂ ਵਿਦਿਆ ਦਾ ਪ੍ਰਚਾਰ ਤੇ ਪ੍ਰਸਾਰ ਬਹੁਤ ਜ਼ੋਰਾਂ ਤੇ ਹੈ ਪਰ ਡੇਰਾ-ਵਾਦੀ ਦੇਹ-ਧਾਰੀ ਗੁਰੂਆਂ ਨੇ ਆਪਣੇ ਆਪ ਨੂੰ ਗੁਰੂ ਸਦਾਉਣ ਦੀ ਭੁੱਖ ਕਾਰਨ ਚਿੰਤਕਾਂ ਦੇ ਮਨਾਂ ਵਿੱਚ ਇਹ ਖ਼ਿਆਲ ਭਰ ਦਿੱਤਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਨੂੰ ਵੀ ਦੇਹਧਾਰੀ ਗੁਰੂ ਧਾਰਨ ਕਰਨਾ ਪਿਆ ਸੀ ਕਿਉਂਕਿ ਗੁਰੂ ਬਿਨਾ ਜੀਵ ਦੀ ਮੁਕਤੀ ਨਹੀਂ ਹੋ ਸਕਦੀ। ਜ਼ਿੰਦਾ ਗੁਰੂ ਦੀ ਬਖ਼ਸ਼ਿਸ਼ ਤੋਂ ਬਿਨਾ ਕੋਈ ਮਨੁੱਖ ਮੁਕਤੀ ਦਾ ਮਾਰਗ ਪ੍ਰਦਾਨ ਨਹੀਂ ਕਰ ਸਕਦਾ। ਸੰਤ ਸਮਾਜ, ਰਾਧਾ ਸੁਆਮੀ (ਬਿਆਸ), ਨਕਲੀ ਨਿਰੰਕਾਰੀ ਆਦਿ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਪ੍ਰਮਾਣ ਲੈ ਕੇ ਉਨ੍ਹਾਂ ਦਾ ਦੁਰ-ਪ੍ਰਯੋਗ ਕਰਨ ਦੀ ਚਾਲ ਖੇਡਦੇ ਅਰਥਾਤ ਉਲਟੇ-ਪੁਲਟੇ ਅਰਥ ਕਰਕੇ ਦੇਹਧਾਰੀ ਗੁਰੂ ਦੀ ਚੜ੍ਹਤ ਨੂੰ ਚਮਕਾਉਣਾ, ਆਪਣਾ ਪਰਮ ਧਰਮ ਸਮਝਦੇ ਰਹੇ ਹਨ। ਇਤਿਹਾਸਕ ਪਖੋਂ ਪ੍ਰੋਫੈਸਰ ਜੇ.ਆਰ. ਪੁਰੀ (ਰਾਧਾ ਸੁਆਮੀ), ਇੰਦੂ ਭੂਸ਼ਨ ਦਾ ਹਵਾਲਾ ਦੇ ਕੇ ਇਹ ਸ਼ੱਕ ਪੈਦਾ ਕਰਦਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਗੁਰੂ ਮੁਰਾਦ ਸੀ। ਇਸੇ ਤਰ੍ਹਾਂ ਉਹ ਸਈਅਦ ਹਸਨ ਤੇ ਭਗਤ ਕਬੀਰ ਜੀ ਨੂੰ ਵੀ ਗੁਰੂ ਨਾਨਕ ਸਾਹਿਬ ਦਾ ਗੁਰੂ ਦਸਦਾ ਹੈ। ਮਨਘੜਤ ਭੁਲੇਖਿਆਂ ਦਾ ਕੋਈ ਸਿਰ-ਪੈਰ ਨਹੀਂ ਹੁੰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਚੋਂ ਉਕਤ ਵੀਚਾਰਾਂ ਦੀ ਪ੍ਰੋੜਤਾ ਨਹੀਂ ਹੁੰਦੀ। 'ਸਿਧ ਗੋਸਟਿ' ਬਾਣੀ ਦੇ ਰਚਨਹਾਰ ਗੁਰੂ ਨਾਨਕ ਦੇਵ ਜੀ ਨੇ ਆਪਣੇ ਗੁਰੂ ਬਾਰੇ ਆਪ ਹੀ ਨਿਰਣਾ ਕਰ ਦਿੱਤਾ ਹੈ, ਇਸ ਲਈਂ ਕਿਸੇ ਟਪਲੇ ਲਾਉਣ ਵਾਲੇ ਦਾ ਪਿੱਛ-ਲਗ ਬਣਨ ਦੀ ਉਕੀ ਹੀ ਲੋੜ ਨਹੀਂ।

**ਸਿੱਧਾਂ ਵਲੋਂ ਪ੍ਰਸ਼ਨ-**

**ਕਵਣ ਮੂਲੁ ਕਵਣ ਮਤਿ ਵੇਲਾ ॥**
**ਤੇਰਾ ਕਵਣੁ ਗੁਰੂ, ਜਿਸ ਕਾ ਤੂ ਚੇਲਾ॥ [ਪੰਨਾ ੯੪੨**

ਗੁਰਦੇਵ ਜੀ ਦਾ ਉਤਰ-

**ਪਵਨ ਅਰੰਭੁ, ਸਤਿਗੁਰ ਮਤਿ ਵੇਲਾ ॥**
**ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥[ਪੰਨਾ ੯੪੩**

ਗੁਰੂ ਬਾਰੇ ਭੁਲੇਖੇ ਪਾਉਣ ਵਾਲੇ ਅਤੇ ਜੰਤਰਾਂ ਮੰਤਰਾਂ ਦੁਆਰਾ ਪਰਚਾਉਣ ਤੇ ਭਰਮਾਉਣ ਵਾਲੇ ਆਪੂੰ ਬਣੇ ਬੈਠੇ ਗੁਰੂਆਂ ਨੇ ਤਾਂ ਮਨੁੱਖ ਨੂੰ ਰਬ ਨਾਲੋਂ ਤੋੜ ਕੇ ਆਪਣੇ ਨਾਲ ਜੋੜਨ ਵਾਲੀਆਂ ਐਸੀਆਂ ਕਾਢਾਂ ਕਢੀਆਂ ਹਨ ਕਿ ਪੜੇ ਲਿਖੇ ਮਨੁੱਖ ਵੀ ਆਰਥਿਕ ਤੇ ਪਦਾਰਥਕ ਸ਼ਕਤੀ ਦੀ ਪ੍ਰਾਪਤੀ ਖ਼ਾਤਰ ਆਪੂੰ ਬਣੇ ਹੋਏ ਕਚੇ ਗੁਰੂਆਂ ਅਗੇ ਆਪਣੇ ਗੋਡੇ ਟੇਕ ਦਿੰਦੇ ਹਨ।

ਭਗਤ ਕਬੀਰ ਜੀ ਇਸ ਸਚਾਈ ਨੂੰ ਗਉੜੀ ਰਾਗ ਵਿਚ ਇਉਂ ਖੋਲ੍ਹਦੇ ਹਨ:-

**ਜੋਗੀ ਕਹਹਿ ਜੋਗੁ ਭਲ ਮੀਠਾ,**
**ਅਵਰੁ ਨ ਦੂਜਾ ਭਾਈ ॥**
**ਰੁੰਡਿਤ ਮੁੰਡਿਤ ਏਕੈ ਸਬਦੀ,**
**ਏਇ ਕਹਹਿ ਸਿਧਿ ਪਾਈ ॥੧॥**
**ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥**
**ਜਾ ਪਹਿ ਜਾਉ ਆਪੁ ਛੁਟਕਾਵਨਿ,**
**ਤੇ ਬਾਧੇ ਬਹੁ ਫੰਧਾ ॥੧॥ ਰਹਾਉ॥**
**ਜਹ ਤੇ ਉਪਜੀ ਤਹੀ ਸਮਾਨੀ,**
**ਇਹ ਬਿਧਿ ਬਿਸਰੀ ਤਬ ਹੀ ॥**
**ਪੰਡਿਤ ਗੁਣੀ ਸੂਰ ਹਮ ਦਾਤੇ,**
**ਏਹਿ ਕਹਹਿ ਬਡ ਹਮ ਹੀ ॥੨॥**
**ਜਿਸਹਿ ਬੁਝਾਏ ਸੋਈ ਬੂਝੈ,**
**ਬਿਨੁ ਬੂਝੇ ਕਿਉ ਰਹੀਐ ॥**
**ਸਤਿਗੁਰੁ ਮਿਲੈ ਅੰਧੇਰਾ ਚੂਕੈ,**
**ਇਨ ਬਿਧਿ ਮਾਣਕੁ ਲਹੀਐ ॥੩॥**
**ਤਜਿ ਬਾਵੇ ਦਾਹਨੇ ਬਿਕਾਰਾ,**

ਹਰਿ ਪਦੁ ਦ੍ਰਿੜ ਕਰਿ ਰਹੀਐ ॥
ਕਹੁ ਕਬੀਰ ਗੂੰਗੈ ਗੁੜ ਖਾਇਆ,
ਪੂਛੇ ਤੇ ਕਿਆ ਕਹੀਐ॥੪॥ [ਪੰਨਾ ੩੩੪

ਸਿਧਾਂਤ ਇਹ ਹੈ ਕਿ ਜਿਸ ਮਤ ਦੇ ਅਚਾਰੀਏ ਪਾਸ ਜਾਓ, ਉਸ ਨੂੰ ਸਿਵਾਏ ਇਕ ਗਲ ਦੇ ਕਿ ਉਸ ਦਾ ਆਪਣਾ ਮਤ ਚੰਗਾ ਹੈ, ਬਿਨਾ ਹੋਰ ਕੋਈ ਦੂਜੀ ਗਲ ਆਖਣੀ ਸੁਝਦੀ ਹੀ ਨਹੀਂ। ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਅਜਿਹੇ ਪਾਖੰਡੀਆਂ ਦਾ ਪੜਦਾ ਇਉਂ ਫਾਸ਼ ਕੀਤਾ ਹੈ:-

ਜੋ ਜੁਗਿਯਾਨ ਕੇ ਜਾਇ ਉਠਿ ਆਸ਼੍ਰਮ,
ਗੋਰਖ ਕੋ ਤਿਹ ਜਾਪ ਜਪਾਵੈ ॥
ਜਾਇ ਸੰਨਿਯਾਸਨ ਕੇ ਤਿਹ ਕੌ ਕਹ,
ਦੱਤ ਹੀ ਸੱਤ ਹੈ ਮੰਤ੍ਰ ਦ੍ਰਿੜਾਵੈ॥
ਜੋ ਕੋਊ ਜਾਇ ਤੁਰਕਨ ਮੈ,
ਮਹਿਦੀਨ ਕੇ ਦੀਨ ਤਿਸੈ ਗਹਿ ਲਯਾਵੈ ॥
ਆਪਹਿ ਬੀਚ ਗਨੈ ਕਰਤਾ,
ਕਰਤਾਰ ਕੋ ਭੇਦ ਨ ਕੋਊ ਬਤਾਵੈ॥੨੬॥
ਜੋ ਜੁਗੀਆਨ ਕੈ ਜਾਇ ਕਹੈ,
ਸਬ ਜੋਗਨ ਕੋ ਗ੍ਰਿਹ ਮਾਲ ਉਠੈ ਦੈ॥
ਜੋ ਪਰੋ ਭਾਜਿ ਸਨਯਾਸਨ ਕੈ,
ਕਹੈ ਦੱਤ ਕੇ ਨਾਮ ਪੈ ਧਾਮ ਲੁਟੈ ਦੈ ॥
ਜੌਕਰਿ ਕੋਊ ਮਸੰਦਨ ਸੌ ਕਹੈ,
ਸਰਬ ਦਰਬ ਲੈ ਮੋਹਿ ਅਬੈ ਦੈ ॥
ਲੇਉ ਹੀ ਲੇਉ ਕਹੈ ਸਬਕੋ ਨਰ,
ਕੋਊ ਨ ਬ੍ਰਹਮ ਬਤਾਇ ਹਮੈ ਦੈ॥੨੭॥
ਜੋ ਕਰਿ ਸੇਵ ਮਸੰਦਨ ਕੀ ਕਹੈ
ਕਹੈ ਆਨਿ ਪ੍ਰਸਾਦਿ ਸਬੈ ਮੋਹਿ ਦੀਜੈ ॥
ਜੋ ਕਛੁ ਮਾਲ ਤਵਾਲਯ ਮੋ

ਅਬ ਹੀ ਉਠਿ ਭੇਟ ਹਮਾਰੀ ਹੀ ਕੀਜੈ॥
ਮੇਰੋ ਈ ਧਯਾਨ ਧਰੋ ਨਿਸਬਾਸੁਰ
ਭੂਲ ਕੈ ਔਰ ਕੋ ਨਾਮ ਨ ਲੀਜੈ॥
ਦੀਨੇ ਕੋ ਨਾਮ ਸੁਨੇ ਭਜਿ ਰਾਤਹਿ,
ਲੀਨੇ ਬਿਨਾ ਨਹਿ ਨੈਕ ਪ੍ਰਸੀਜੈ॥੨੯॥
ਆਂਖਨ ਭੀਤਰ ਤੇਲ ਕੋ ਡਾਰ,
ਸੁ ਲੋਗਨ ਨੀਰੁ ਬਹਾਇ ਦਿਖਾਵੈ॥
ਜੋ ਧਨਵਾਨੁ ਲਖੈ ਨਿਜ ਸੇਵਕ,
ਤਾਹੀ ਪਰੋਸਿ ਪ੍ਰਸਾਦਿ ਜਿਮਾਵੈ॥
ਜੋ ਧਨ ਹੀਨ ਲਖੈ ਤਿਹ ਦੇਤ ਨ,
ਮਾਂਗਨ ਜਾਤ ਮੁਖੋ ਨ ਦਿਖਾਵੈ॥
ਲੂਟਤ ਹੈ ਪਸੁ ਲੋਗਨ ਕੋ,
ਕਬਹੂੰ ਨ ਪ੍ਰਮੇਸਰ ਕੇ ਗੁਨ ਗਾਵੈ ॥੨੯॥
ਆਂਖਨ ਮੀਚ ਰਹੈ ਬਕ ਕੀ
ਜਿਮ ਲੋਗਨ ਏਕ ਪ੍ਰਪੰਚ ਦਿਖਾਯੋ ॥
ਨਿਆਤ ਫਿਰਿਯੋ ਸਿਰੁ ਬੱਧਕ ਜਿਯੋ,
ਅਸਿ ਧਿਆਨ ਬਿਲੋਕ ਬਿੜਾਲ ਲਜਾਯੋ ॥
ਲਾਗਿ ਫਿਰਿਯੋ ਧਨ ਆਸ ਜਿਤੈ
ਤਿਤ ਲੋਕ ਗਯੋ ਪਰਲੋਕ ਗਵਾਯੋ ॥
ਸ੍ਰੀ ਭਗਵੰਤ ਭਜਿਓ ਨ ਅਰੇ ਜੜ,
ਧਾਮ ਕੇ ਕਾਮ ਕਹਾਂ ਉਰਝਾਯੋ ॥੩੦॥
ਫੋਕਟ ਕਰਮ ਦ੍ਰਿੜਾਤ ਕਹਾਂ
ਇਨ ਲੋਗਨ ਕੋ ਕੋਈ ਕਾਮ ਨ ਐਹੈ ॥
ਭਾਜਤ ਕਾ ਧਨ ਹੇਤ ਅਰੇ ਜਮ,
ਕਿੰਕਰ ਤੇ ਨਹਿ ਭਾਜਨ ਪੈ ਹੈ॥
ਪੁੱਤ੍ਰ ਕਲਤ੍ਰ ਨ ਮਿਤ੍ਰ ਸਬੈ,
ਊਹਾਂ ਸਿੱਖ ਸਖਾ ਕੋਊ ਸਾਖ ਨ ਦੈ ਹੈ ॥
ਚੇਤ ਰੇ ਚੇਤ ਅਚੇਤ ਮਹਾਂ ਪਸੁ,

**ਅੰਤੁ ਕੀ ਬਾਰ ਅਕੇਲੋ ਈ ਜੈ ਹੈ॥੩੧॥ [ਬਚਿਤ੍ਰ ਨਾਟਕ**

ਅਜਿਹੇ ਫੰਧਿਆਂ ਚੋਂ ਨਿਕਲਣ ਲਈ ਨਾਮ ਅਭਿਆਸ ਕਮਾਈ ਵਾਲੀ ਸਾਧਨਾ ਕਰਨ ਦੀ ਲੋੜ ਹੈ। ਜਿਸ ਜਗਿਆਸੂ ਪਾਸ 'ਗੁਰਦੇਵ ਮੰਤੁ ਨਿਰੋਧਰਾ' ਹੈ, ਉਸ ਨੂੰ ਕਿਸੇ ਹੋਰ ਮੰਤਰ, ਜੰਤਰ, ਤੰਤਰ ਦੀ ਲੋੜ ਹੀ ਨਹੀਂ। ਇਹ ਨਿਜੀ ਜੀਵਨ ਵਿਚ ਹੰਡਾਈ ਹੋਈ ਸਚਿਆਈ ਹੈ।



# ਗੁਰੂ ਜੀ ਦੀ ਬਾਲ ਲੀਲਾ ਅਤੇ ਵਿਦਿਆ

ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸੰਮਤ ੧੫੩੫ ਵਿਚ ਗੋਪਾਲ ਪੰਡਿਤ ਪਾਸ ਹਿੰਦੀ, ਸੰਮਤ ੧੫੩੫ ਵਿਚ ਬ੍ਰਿਜ ਲਾਲ ਪੰਡਿਤ ਪਾਸ ਸੰਸਕ੍ਰਿਤ ਅਤੇ ਸੰਮਤ ੧੫੩੯ ਵਿਚ ਮੌਲਵੀ ਕੁੱਤਬਦੀਨ ਪਾਸ ਫ਼ਾਰਸੀ ਪੜ੍ਹਨ ਲਈ ਬੈਠਾਏ ਗਏ। ਪਰ ਇਨ੍ਹਾਂ ਉਸਤਾਦਾਂ ਨੂੰ ਗੁਰੂ ਜੀ ਨੇ ਆਪਣੇ ਆਤਮਿਕ ਬਲ ਨਾਲ ਸ਼ਾਗਿਰਦ ਬਣਾ ਕੇ ਸਮਝਾਇਆ ਕਿ ਵਿਦਯਾ ਦੇ ਤੱਤ ਜਾਣੇ ਬਿਨਾ ਪੜ੍ਹਿਆ ਹੋਇਆ ਆਦਮੀ ਭੀ ਮੂਰਖ ਹੈ।

ਜਦੋਂ ਗੁਰੂ ਜੀ ਪੰਜ ਵਰ੍ਹਿਆਂ ਦੇ ਹੋਏ ਤਾਂ ਖੁਲ੍ਹ ਕੇ ਟੁਰਨ ਲਗ ਪਏ, ਤੋਤਲੀਆਂ ਤੇ ਮਿਠੀਆਂ ਮਿਠੀਆਂ ਗੱਲਾਂ ਕਰਨ ਲਗ ਪਏ। ਗੱਲਾਂ ਤਾਂ ਸਿਆਣਿਆਂ ਵਾਲੀਆਂ ਕਰਦੇ ਜਿਨ੍ਹਾਂ ਨੂੰ ਲੋਕੀ ਬੜੇ ਚਾਉ ਨਾਲ ਸੁਣਦੇ। ਜਦੋਂ ਕੋਈ ਮੰਗਤਾ ਘਰ ਮੰਗਣ ਆਉਂਦਾ ਤਾਂ ਉਸ ਨੂੰ ਖ਼ੈਰ ਪਾਉਂਦੇ। ਅਸਚਰਜ ਗੱਲ ਇਹ ਸੀ ਕਿ ਜਿਥੇ ਆਪ ਨਿਰੰਕਾਰ ਦੀ ਭਗਤੀ ਕਰਦੇ, ਉਥੇ ਬਚਿਆਂ ਨੂੰ ਵੀ ਭਗਤੀ ਵਿੱਚ ਲਾਉਂਦੇ। ਫਿਰ ਇਤਨਾ ਵਿਸ਼ਾਲ ਹਿਰਦਾ, ਜੋ ਕੋਈ ਚੀਜ਼ ਮੰਗੇ, ਉਸ ਨੂੰ ਝੱਟ ਦੇ ਦੇਂਦੇ।

ਮਾਤਾ ਪਿਤਾ ਵੀ ਬੱਚੇ ਦੇ ਅਜਿਹੇ ਅਨੋਖੇ ਕੌਤਕ ਵੇਖ ਕੇ ਬੜੇ ਖੁੱਸ਼ ਹੁੰਦੇ। ਪਿਤਾ ਕਾਲੂ ਜੀ ਦਾ ਸੁਭਾਅ ਆਪਣੀ ਕਿਸਮ ਦਾ ਸੀ, ਜਦੋਂ ਗੁਰੂ ਜੀ ਕੁਝ ਵੰਡਦੇ ਤਾਂ ਕਾਲੂ ਜੀ ਸੋਚਣ ਲਗ ਜਾਂਦੇ ਅਤੇ ਕਹਿੰਦੇ ਕਿ ਇਹ ਪੁੱਤਰ ਕਮਾਲ ਦਾ ਹੈ।

ਮਹਿਤਾ ਕਾਲੂ ਜੀ ਨੇ ਆਪਣੀ ਧਰਮ ਸੁਪਤਨੀ ਤ੍ਰਿਪਤਾ ਜੀ ਨਾਲ ਸਲਾਹ ਕਰਕੇ ਬੱਚੇ ਨੂੰ ਪਹਿਲਾਂ ਪੰਡਿਤ ਪਾਸ ਪੜ੍ਹਨ ਪਾਇਆ, ਪਤਾਸੇ ਤੇ ਮਿਠਿਆਈ ਵੰਡੀ। ਵਿਦਿਆ ਖੇਤਰ ਵਿਚ ਆਪ ਜੀ ਦੀ ਵਿਦਿਆ ਬਾਰੇ ਪਾਂਧੇ ਵੀ ਅਸਚਰਜ ਹੋ ਗਏ ਜਦੋਂ ਕਿ ਆਪ ਥੋੜੀ ਸੰਥਿਆ ਲੈ ਕੇ ਬਹੁਤ ਕੁਝ ਸੁਣਾ ਦੇਂਦੇ। ਦੇਵਨਾਗਰੀ ਤੇ ਸੰਸਕ੍ਰਿਤ ਮਗਰੋਂ ਆਪ ਜੀ ਨੂੰ ਫ਼ਾਰਸੀ ਵਿਦਿਆ

ਲਈ ਮੁੱਲਾ ਪਾਸ ਪੜ੍ਹਨ ਲਈ ਭੇਜਿਆ। ਗੁਰੂ ਜੀ ਨੇ ਭਗਤੀ ਬਾਰੇ ਜਦ ਫ਼ਾਰਸੀ ਵਿਚ ਬਾਣੀ ਉਚਾਰੀ:-

**ਯਕ ਅਰਜ ਗੁਫਤਮ ਪੇਸਿ ਤੋ,**
**ਦਰ ਗੋਸ ਕੁਨ ਕਰਤਾਰ ॥**
**ਹਕਾ ਕਬੀਰ ਕਰੀਮ ਤੂ, ਬੇਐਬ ਪਰਵਦਗਾਰ ॥੧॥**
**ਦੁਨੀਆ ਮੁਕਾਮੇ ਫਾਨੀ, ਤਹਕੀਕ ਦਿਲ ਦਾਨੀ ॥**
**ਮਮ ਸਰ ਮੂਇ ਅਜਰਾਈਲ ਗਿਰਫਤਹ,**
**ਦਿਲ ਹੇਚਿ ਨ ਦਾਨੀ॥ [ਤਿਲੰਗ ਮਹਲਾ ੧, ਪੰਨਾ ੭੨੧**

ਇਹ ਸੁਣ ਕੇ ਮੁਲਾ ਨੇ ਗੁਰੂ ਜੀ ਦੇ ਚਰਨਾ ਉਤੇ ਮੱਥਾ ਟੇਕਿਆ। ਇਹ ਗਲ ਮਹਿਤਾ ਕਾਲੂ ਜੀ ਨੇ ਰਾਇ ਬੁਲਾਰ ਜੀ ਨੂੰ ਜਾ ਸੁਣਾਈ। ਪਿਤਾ ਦੀ ਇਛਾ ਸੀ ਕਿ ਪੁੱਤਰ ਵਿਦਿਆ ਪੜ੍ਹ ਕੇ ਨੌਕਰੀ ਜਾਂ ਹੋਰ ਕਾਰ-ਵਿਹਾਰ ਦੇ ਲਾਇਕ ਹੋ ਜਾਏ ਪਰ ਗੁਰੂ ਜੀ ਸਾਧੂ ਜਨਾ ਦੀ ਸੰਗਤ ਵਿੱਚ ਜਾ ਬੈਠਦੇ।

ਇਸੇ ਤਰ੍ਹਾਂ (ਗੁਰੂ) ਨਾਨਕ ਜੀ ਜਦ ਨੌਂ ਸਾਲਾਂ ਦੇ ਹੋਏ ਤਾਂ ਪਿਤਾ ਕਾਲੂ ਜੀ ਨੇ ਕੁਲ ਰੀਤੀ ਅਨੁਸਾਰ ਜਨੇਊ ਦੀ ਰਸਮ ਅਦਾਅ ਕਰਨੀ ਚਾਹੀ। ਰਿਸ਼ਤੇਦਾਰ, ਮਿਤਰਾਂ ਤੇ ਪੰਡਿਤਾਂ ਨੂੰ ਬੁਲਾਇਆ ਅਤੇ ਰਾਇ ਬੁਲਾਰ ਵੀ ਆਇਆ। ਜਦੋਂ ਪੰਡਿਤ ਮੰਤ੍ਰ ਪੜ੍ਹ ਕੇ ਗੁਰੂ ਜੀ ਨੂੰ ਜਨੇਊ ਪਾਉਣ ਲਗੇ ਤਾਂ ਗੁਰੂ ਜੀ ਨੇ ਨਾਹ ਕਰ ਦਿੱਤੀ। ਪ੍ਰਸ਼ਨੋਤਰੀ ਮਗਰੋਂ ਪਾਂਡੇ ਨੂੰ ਇਉਂ ਆਖਿਆ:-

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ ॥**
**ਨਾ ਏਹੁ ਤੁਟੈ ਨ ਮਲੁ ਲਗੈ, ਨਾ ਏਹੁ ਜਲੈ ਨ ਜਾਇ ॥**
**ਧੰਨੁ ਸੁ ਮਾਣਸ ਨਾਨਕਾ, ਜੋ ਗਲਿ ਚਲੇ ਪਾਇ ॥.....**
**[ਪੰਨਾ ੪੭੧**

ਆਸਾ ਕੀ ਵਾਰ ਵਿਚ ਇਹ ਸਲੋਕ ਦਰਜ ਹਨ। ਪਾਂਡਾ ਗੁਰੂ ਜੀ ਪਾਸੋਂ ਇਤਨਾ ਉਚਾ ਆਤਮਿਕ ਗਿਆਨ ਸੁਣ ਕੇ ਹੱਕਾ-ਬੱਕਾ ਹੋ ਗਿਆ।

ਗੁਰੂ ਜੀ ਘਰ ਨਾਲੋਂ ਬਾਹਰ ਖੇਤਾਂ ਵਿਚ ਰਹਿਣਾ-ਬਹਿਣਾ ਵਧੇਰੇ

ਪਸੰਦ ਕਰਦੇ ਸਨ, ਉਥੇ ਇਕਾਂਤ ਵਿਚ ਸਿਮਰਨ ਕਰਦੇ ਰਹਿੰਦੇ ਸਨ। ਜਿਸ ਕਰਕੇ ਕਈ ਲੋਕ ਆਪ ਜੀ ਨੂੰ ਸਾਧੂ ਕਹਿੰਦੇ ਸਨ। ਮਾਤਾ ਪਿਤਾ ਨੇ ਸੋਚਿਆ ਕਿ ਇਹ ਬਾਲਕ ਖੇਤਾਂ ਵਿਚ ਖੁਸ਼-ਬਾਸ਼ ਰਹਿੰਦਾ ਹੈ, ਸਾਧਾਂ ਫਕੀਰਾਂ ਨਾਲ ਗੋਸਟ ਕਰਦਾ ਰਹਿੰਦਾ ਹੈ। ਘਰ ਵਾਲਿਆਂ ਨੇ ਸੋਚਿਆ ਕਿ ਗੁਰੂ ਜੀ ਨੂੰ ਗਊਆਂ ਮੱਝੀਆਂ ਛੇੜਨ ਦੇ ਕੰਮ ਤੇ ਕਿਉਂ ਨਾ ਲਾ ਦੇਈਏ, ਕਿਸੇ ਆਹੜੇ ਖਾੜੇ ਲਗਾ ਰਿਹਾ ਤਾਂ ਇਸ ਦਾ ਦਿਲ ਪਰਚਿਆ ਰਹੇਗਾ। ਆਪ ਜੀ, ਬਾਹਰ ਵੀ ਭਜਨ ਕੀਰਤਨ ਵਿਚ ਹੀ ਮਸਤ ਰਹਿਣ ਲਗ ਪਏ। ਇਕ ਵਾਰੀ ਮੱਝਾਂ ਗਊਆਂ ਇਕ ਜ਼ਿਮੀਦਾਰ ਦੇ ਖੇਤਾਂ ਵਿਚ ਵੜ ਗਈਆਂ, ਕੁਦਰਤੀ ਖੇਤ ਦਾ ਮਾਲਕ ਜਦੋਂ ਆਇਆ ਤਾਂ ਉਸ ਨੇ ਆਪਣਾ ਖੇਤ ਬਰਬਾਦ ਹੋਇਆ ਵੇਖ ਕੇ ਰਾਇ ਬੁਲਾਰ ਅਗੇ ਸ਼ਿਕਾਇਤ ਕੀਤੀ। ਕਾਲੂ ਜੀ ਨੇ ਵੀ ਰਾਏ ਨੂੰ ਸਾਰੀ ਘਟਨਾ ਸੁਣਾਈ। ਰਾਇ ਨੇ ਆਪਣੇ ਪਿਆਦੇ ਖੇਤ ਵਿਚ ਭੇਜੇ, ਜਦ ਉਥੇ ਪਹੁੰਚੇ ਤਾਂ ਵੇਖਿਆ ਕਿ ਸਾਰਾ ਖੇਤ ਹਰਾ-ਭਰਾ ਲਹਿ-ਲਹਾਅ ਰਿਹਾ ਸੀ। ਰਾਇ ਬੁਲਾਰ, ਉਸ ਜ਼ਿਮੀਦਾਰ ਨੂੰ ਬਹੁਤ ਗੁੱਸੇ ਹੋਇਆ। ਦਿਲ ਵਿਚ ਇਹ ਵੀ ਆਖੇ ਕਿ ਖੇਤ ਉਜੜਿਆ ਹੋਵੇਗਾ ਪਰ ਨਾਨਕ ਵਲੀ ਹੈ, ਉਸ ਨੇ ਕਰਾਮਾਤ ਨਾਲ ਹਰਾ-ਭਰਾ ਕਰ ਦਿੱਤਾ ਹੋਵੇਗਾ।

## ਸਰਪ ਛਾਇਆ

ਅਗਲੇ ਦਿਨ ਫਿਰ ਗੁਰੂ ਬਾਬਾ ਜੀ ਮੱਝਾਂ ਗਊਆਂ ਚਰਾਉਣ ਬਾਹਰ ਖੇਤਾਂ ਵਿੱਚ ਗਏ। ਦੁਪਹਿਰ ਦੀ ਗਰਮੀ ਸੀ, ਆਪ ਇਕ ਦਰਖਤ ਦੀ ਛਾਂ ਹੇਠ ਲੇਟ ਗਏ, ਨੀਂਦ ਆ ਗਈ, ਅੱਖ ਨਾ ਖੁਲ੍ਹੀ, ਸੁਭਾਵਿਕ ਹੀ ਦਰਖਤ ਦੀ ਛਾਂ ਦੂਜੇ ਪਾਸੇ ਚਲੀ ਗਈ ਤੇ ਗੁਰੂ ਜੀ ਦੇ ਚਿਹਰੇ ਤੇ ਧੁੱਪ ਆ ਗਈ। ਇਕ ਛਜਲੀ ਵਾਲਾ ਫਨੀਅਰ ਸੱਪ ਆਇਆ ਅਤੇ ਉਸ ਫਨੀਅਰ ਨੇ ਆਪਣੀ ਛਜਲੀ ਤਾਣ ਦਿੱਤੀ ਤੇ ਛਾਂ ਹੋ ਗਈ। ਕੁਦਰਤੀ ਰਾਇ ਬੁਲਾਰ ਤੇ ਉਸ ਨਾਲ ਦੋ ਹੋਰ ਬੰਦੇ ਸਨ, ਇਸ ਪਾਸ ਆਏ ਤਾਂ ਫਨੀਅਰ ਸੱਪ ਨੂੰ ਵੇਖ ਕੇ ਡਰ ਗਏ। ਜਦੋਂ ਆਦਮੀ ਅਗੇ ਹੋਏ ਤਾਂ ਸੱਪ ਦਿਸਣੋ ਹੱਟ ਗਿਆ। ਉਸ ਨੇ

ਜਦੋਂ ਗੁਰੂ ਜੀ ਨੂੰ ਜਗਾਇਆ ਤਾਂ ਆਪ 'ਸਤਿ ਕਰਤਾਰ' ਆਖ ਕੇ ਉਠੇ। ਰਾਏ ਬੁਲਾਰ ਘੋੜੀ ਤੋਂ ਉਤਰਿਆ ਤੇ ਸਲਾਮ ਕੀਤਾ ਅਤੇ ਗੁਰੂ ਜੀ ਨੂੰ ਛਾਤੀ ਨਾਲ ਲਾ ਕੇ ਆਖਣ ਲਗਾ ਤੇ ਆਖਿਓਸ "ਤੂੰ ਪਿਗੰਬਰ ਏਂ"। ਉਸ ਦਿਨ ਤੋਂ ਰਾਏ ਬੁਲਾਰ ਗੁਰੂ ਜੀ ਦਾ ਸਿੱਖ ਬਣ ਗਿਆ ਅਤੇ ਕਾਲੂ ਜੀ ਨੂੰ ਘਰ ਬੁਲਾ ਕੇ ਸਮਝਾਇਆ ਕਿ ਇਸ ਬੇਟੇ ਨੂੰ ਕੁਝ ਨਾ ਆਖਿਆ ਕਰ। ਇਹ ਕੋਈ ਪੈਗ਼ੰਬਰ, ਅਵਤਾਰ ਹੈ ਜੋ ਪਾਪੀ ਜੀਆਂ ਦੀ ਕਲਿਆਨ ਵਾਸਤੇ ਆਇਆ ਹੈ। ਇਹ ਕੋਈ ਨਵਾਂ ਗਾਡੀ ਰਾਹ ਚਲਾਵੇਗਾ।

ਇਸੇ ਤਰ੍ਹਾਂ, ਇਕ ਵਾਰੀ ਰਾਇ ਸ਼ਿਕਾਰ ਤੇ ਗਿਆ ਤਾਂ ਵੇਖਿਆ ਡੰਗਰ ਚਰ ਰਹੇ ਸਨ, ਪਰ ਗੁਰੂ ਜੀ ਇਕ ਪਾਸੇ ਸੁਤੇ ਪਏ ਸਨ। ਬਾਕੀ ਬ੍ਰਿਛਾਂ ਦੇ ਪਰਛਾਵੇਂ ਢਲ ਗਏ ਸਨ ਪਰ ਆਪ ਜੀ ਦੇ ਸਿਰ ਤੋਂ ਛਾਂ ਨਹੀਂ ਢਲੀ। ਰਾਇ ਬੁਲਾਰ ਇਹ ਕੌਤਕ ਵੇਖ ਕੇ ਵੱਡਾ ਸ਼ਰਧਾਲੂ ਬਣ ਗਿਆ। ਮਹਿਤਾ ਕਾਲੂ ਜਦੋਂ ਪੁਤਰ ਨੂੰ ਕਮਲਾ ਸਮਝ ਕੇ ਉਦਾਸ ਹੋਵੇ, ਤਾਂ ਰਾਇ ਬੁਲਾਰ ਉਸ ਨੂੰ ਸਮਝਾਇਆ ਕਰੇ, ਕਾਲੂ ! ਇਹ ਰੱਬ ਦਾ ਪੁੱਤਰ ਹੈ, ਇਸ ਦਾ ਅਦਬ ਕੀਤਾ ਕਰ।

ਅਸਲ ਵਿੱਚ ਪਰਮੇਸ਼ਰ ਜਿਹੋ ਜਿਹੀ ਮਤ ਕਿਸੇ ਨੂੰ ਬਖ਼ਸ਼ਦਾ ਹੈ, ਉਹ ਉਹੋ ਜਿਹੀ ਸਮਝ ਰਖਦਾ ਹੈ, ਕਾਲੂ ਨੇ ਕਹਿਆ, ਜੋਤਸ਼ੀ ਆਖਦੇ ਸਨ ਕਿ ਇਹ ਬੜਾ ਪ੍ਰਤਾਪੀ ਹੋਵੇਗਾ, ਇਸਦੇ ਸਿਰ ਤੇ ਛਤ੍ਰ ਝੁਲੇਗਾ, ਪਰ ਇਹ ਮਸਤਾਨਾ ਤੇ ਦੀਵਾਨਾ ਹੁੰਦਾ ਜਾਂਦਾ ਹੈ। ਇਸ ਨੂੰ ਮੈਂ ਸਵੇਰੇ ਵੈਦ ਹਰਦਾਸ ਨੂੰ ਬੁਲਾ ਕੇ ਵਿਖਾਂਵਾਂਗਾ। ਪਿਛੇ ਜੋ ਹੋਇਆ ਸੋ ਹੋਇਆ, ਅਗੋਂ ਤਾਂ ਠੀਕ ਹੋ ਜਾਵੇ। ਹਰਦਾਸ ਨੂੰ ਘਰ ਬੁਲਾਇਆ, ਉਸ ਨੇ ਜਦ ਗੁਰੂ ਜੀ ਦਾ ਚਿਹਰਾ ਵੇਖਿਆ, ਫਿਰ ਪੈਰਾਂ ਵਲ ਤਕਿਆ, ਸਜੀ ਬਾਂਹ ਫੜ ਕੇ ਨਬਜ਼ ਵੇਖਣ ਲਗਾ। ਗੁਰੂ ਜੀ ਨੇ ਬਾਂਹ ਖਿੱਚ ਲਈ ਅਤੇ ਬੋਲੇ:-

**ਸਲੋਕ ਮਹਲਾ ੧ ॥**

**ਵੈਦੁ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ ॥**
**ਭੋਲਾ ਵੈਦੁ ਨ ਜਾਣਈ, ਕਰਕ ਕਲੇਜੇ ਮਾਹਿ ॥੧॥**

**ਮ:੨॥ ਵੈਦਾ ਵੈਦੁ ਸੁਵੈਦ ਤੂ, ਪਹਿਲਾਂ ਰੋਗੁ ਪਛਾਣੁ ॥**
**ਐਸਾ ਦਾਰੂ ਲੋੜ ਲਹੁ, ਜਿਤੁ ਵੰਞੈ ਰੋਗਾ ਘਾਣਿ ॥**
**ਜਿਤੁ ਦਾਰੂ ਰੋਗ ਉਠਿਅਹਿ, ਤਨਿ ਸੁਖੁ ਵਸੈ ਆਇ ॥**
**ਰੋਗੁ ਗਵਾਏ ਆਪਣਾ, ਤ ਨਾਨਕ ਵੈਦੁ ਸਦਾਇ॥੨॥**

[ਪੰਨਾ ੧੨੭੯

ਇਹ ਸ਼ਬਦ ਸੁਣ ਕੇ ਵੈਦ ਦੇ ਕਪਾਟ ਖੁਲ੍ਹ ਗਏ। ਜਦ ਉਸ ਨੇ ਗੁਰੂ ਜੀ ਦੇ ਚਿਹਰੇ ਵਲ ਤਕਿਆ ਤਾਂ ਚਿਹਰਾ ਨੂਰੋ ਨੂਰ ਦਿੱਸਿਆ। ਉਸ ਨੇ ਪਿਤਾ ਕਾਲੂ ਤੇ ਮਾਤਾ ਤ੍ਰਿਪਤਾ ਨੂੰ ਕਹਿਆ, "ਕੋਈ ਫ਼ਿਕਰ ਨਾ ਕਰੋ। ਇਸ ਦੇ ਸਾਰੇ ਰੋਗ ਦੂਰ ਹੋ ਜਾਣਗੇ। ਇਸ ਨੂੰ ਕੋਈ ਛਾਇਆ ਜਾਂ ਪਕੜ ਵਾਲਾ ਰੋਗ ਨਹੀਂ, ਇਹ ਤਾਂ ਆਪ ਜਗਤ ਦੇ ਦੁਖੀਆਂ ਦਾ ਦੁਖ ਦੂਰ ਕਰਨ ਆਇਆ ਹੈ।" ਇਸੇ ਲਈ ਕਈ ਪ੍ਰੇਮੀ ਤੇ ਰਾਗੀ ਆਮ ਧਾਰਨਾ ਲਾਉਣ ਲਗ ਪਏ- 'ਆ ਗਿਆ ਬਾਬਾ ਵੈਦ ਰੋਗੀਆਂ ਦਾ'।

## ਸੱਚਾ ਸੌਦਾ

**ਸਚਾ ਸਉਦਾ ਹਟੁ ਸਚੁ, ਰਤਨੀ ਭਰੇ ਭੰਡਾਰ ॥**
**ਗੁਰ ਕਿਰਪਾ ਤੇ ਪਾਈਅਨਿ, ਜੇ ਦੇਵੈ ਦੇਵਣਹਾਰੁ॥...**

[ਪੰਨਾ ੬੪੬

ਗੁਰੂ ਨਾਨਕ ਜੀ ਜਿਉਂ ਜਿਉਂ ਜੁਆਨ ਹੋ ਰਹੇ ਸਨ, ਮਹਿਤਾ ਕਾਲੂ ਜੀ ਦੀ ਚਿੰਤਾ ਵਧਦੀ ਜਾ ਰਹੀ ਸੀ। ਆਪਣੇ ਮਨ ਵਿੱਚ ਸੋਚਿਆ ਕਿ ਇਹ ਇਸ ਤਰ੍ਹਾਂ ਕਦੋਂ ਤੱਕ ਵਿਹਲਾ ਘਰ ਵਿਚ ਬੈਠਾ ਰਹੇਗਾ। ਕਿਉਂ ਨਾ ਇਸ ਨੂੰ ਥੋੜਾ ਬਹੁਤ ਸੌਦਾ ਪਾ ਕੇ ਵਪਾਰ ਕਰਨ ਤੇ ਲਾ ਦੇਈਏ। ਪਿਤਾ ਨੇ ੨੦/-ਰੁਪਏ ਦਿਤੇ ਤੇ ਆਖਿਆ ਚੂਹੜਕਾਣੇ ਜਾਓ ਤੇ ਉਥੋਂ ਚੰਗਾ ਜਿਹਾ ਸੌਦਾ ਖ਼ਰੀਦ ਲਿਆਓ। ਓਦੋਂ ਭਾਈ ਬਾਲਾ ਨਾਲ ਭੇਜਿਆ। ਕਈ ਵਿਦਵਾਨ 'ਭਾਈ ਬਾਲੇ' ਦੇ ਨਾਂ ਤੇ ਸ਼ੱਕ ਕਰਦੇ ਹਨ ਕਿਉਂਕਿ ਭਾ. ਗੁਰਦਾਸ ਜੀ ਨੇ ਮਰਦਾਨੇ ਦਾ ਨਾਂ ਦਾ ਜ਼ਿਕਰ ਕੀਤਾ ਹੈ ਪਰ ਬਾਲੇ ਦਾ ਜ਼ਿਕਰ ਕਿਸੇ ਪਉੜੀ ਜਾਂ ਕਬਿਤ ਵਿਚ ਨਹੀਂ ਕੀਤਾ:-

**੧. ਫਿਰਿ ਬਾਬਾ ਗਇਆ ਬਗਦਾਦ ਨੂੰ,**

**ਬਾਹਰਿ ਜਾਇ ਕੀਆ ਅਸਥਾਨਾ॥**
**ਇਕ ਬਾਬਾ ਅਕਾਲ ਰੂਪੁ**
**ਦੂਜਾ ਰਬਾਬੀ ਮਰਦਾਨਾ॥** [ਵਾਰ ੧-੩੫

**੨. ਭਲਾ ਰਬਾਬ ਵਜਾਇੰਦਾ,**
**ਮਜਲਿਸ ਮਰਦਾਨਾ ਮੀਰਾਸੀ॥** [ਵਾਰ ੧੧-੧੩

"ਗੁਰੂ ਬੰਸਾਵਲੀ ਤੇ ਪੰਥਕ ਪ੍ਰਸਿਧ ਹਸਤੀਆਂ" ਰਚਿਤ ਸ੍ਰੀਮਾਨ ਗਿ ਲਾਲ ਸਿੰਘ ਜੀ ਸੰਗਰੂਰ ਆਪਣੀ ਪੁਸਤਕ ਦੇ ਪੰਨਾ ੩੩ ਉਤੇ ਭਾਈ ਬਾਲਾ ਜੀ ਬਾਰੇ ਇਉਂ ਲਿਖਦੇ ਹਨ:-

"ਮਿਰਾਸੀਆਂ ਦਾ ਪਿਛੋਕੜ ਅਤੇ ਭਾਈ ਮਰਦਾਨਾਂ ਰਚਿਤ ਸ. ਸ਼ਮਸ਼ੇਰ ਸਿੰਘ ਅਸ਼ੋਕ ਪ੍ਰਸਿਧ ਖੋਜੀ ਪ੍ਰਕਾਸ਼ਕ, ਗੁਰੂ ਨਾਨਕ ਯੂਨੀਵਰਸਿਟੀ, ਅੰਮ੍ਰਿਤਸਰ, ਪੰਨਾ ੨੪ ਉਤੇ ਭਾਈ ਮਰਦਾਨਾ ਜੀ ਵਾਂਗ ਭਾਈ ਬਾਲਾ ਜੀ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਾਥੀ ਹੋਣਾ ਮੰਨਦੇ ਹਨ:-

ਭਾਈ ਮਰਦਾਨਾ ਤੇ ਹੋਰ ਸਿਖ ਜਿਨਾ ਗੁਰੂ ਨਾਨਕ ਨੂੰ ਨੂਰ ਸਮਝਿਆ। ਬਾਲੇ ਨੂੰ ਨਾਲ ਲੈ ਜਾਓ, ਇਥੇ ਆ ਕੇ ਵੇਚ ਦੇਣਾ। ਤੈਨੂੰ ਵਪਾਰ ਕਰਨ ਦੀ ਜਾਚ ਆ ਜਾਵੇਗੀ। ਮਹਿਤਾ ਕਾਲੂ ਜੀ ਖਰਾ ਸੌਦਾ ਖਰੀਦਣ ਦੀ ਬੜੀ ਤਾਕੀਦ ਕਰਦੇ ਰਹੇ। ਬਾਲੇ ਨੂੰ ਨਾਲ ਲੈ ਕੇ ਗੁਰੂ ਜੀ ਟੁਰ ਪਏ। ਦੋ ਕੋਹ ਪੈਂਡਾ ਚਲਣ ਮਗਰੋਂ ਚੂਹੜਕਾਣਾ ਆ ਗਿਆ। ਚੂਹੜ ਕਾਣੇ ਪਿੰਡ ਵਿੱਚ ਵੜਨ ਤੋਂ ਪਹਿਲਾਂ ਰਸਤੇ ਵਿਚ ਇਕ ਉਜਾੜ ਵਿਚ ਸਾਧੂਆਂ ਦੀ ਟੋਲੀ ਬੈਠੀ ਹੋਈ ਸੀ, ਸੁਆਹ ਮਲੀ ਹੋਈ, ਧੂਣੀਆਂ ਤਪਾਅ ਰਹੇ ਸਨ। ਸਾਧੂਆਂ ਦੀ ਟੋਲੀ ਦੇ ਮਹੰਤ ਨੇ ਦੱਸਿਆ ਕਿ ਓਹ ਤਿੰਨ ਚਾਰ ਦਿਨਾਂ ਤੋਂ ਭੁੱਖੇ ਹੀ ਤਪ ਕਰ ਰਹੇ ਸਨ। ਬਾਲੇ ਨੇ ਗੁਰੂ ਜੀ ਨੂੰ ਆਖਿਆ ਅਗੇ ਚਲੀਏ, ਇਹ ਸੰਸਾਰ ਦਾ ਕਾਰ-ਵਿਹਾਰ ਛੱਡ ਕੇ ਈਸ਼ਵਰ-ਭਗਤੀ ਵਿਚ ਰੁਝੇ ਹੋਏ ਹਨ। ਅੰਤਰਜਾਮੀ ਗੁਰੂ ਜੀ ਨੇ ਬਾਲੇ ਦੀ ਗਲ ਅਣ-ਸੁਣੀ ਕਰ ਛੱਡੀ। ਗੁਰੂ ਜੀ ਦਾ ਧਿਆਨ ਇਸ ਟੋਲੀ ਦੇ ਮਹੰਤ ਵਲ ਸੀ ਜਿਸ ਦਾ ਨਾਂ 'ਸੰਤ ਰੇਣ' ਸੀ। ਆਪ ਉਸ ਕੋਲ ਗਏ ਤੇ ਸਤਿਕਾਰ ਸਹਿਤ ਪੁਛਿਆ, 'ਮਹਾਤਮਾ ਜੀ !' ਕੀ

ਤੁਹਾਨੂੰ ਬਸਤਰ ਮਿਲਦੇ ਨਹੀਂ, ਨੰਗੇ ਰਹਿੰਦੇ ਹੋ? ਕੀ ਖਾਂਦੇ ਪੀਂਦੇ ਹੋ? ਜੰਗਲ ਵਿਚ ਕਿਉਂ ਰਹਿੰਦੇ ਹੋ?

ਇਕ ਛੋਟੀ ਉਮਰ ਦੇ ਬਾਲਕ ਕੋਲੋਂ ਇਹ ਬਚਨ ਸੁਣ ਕੇ 'ਸੰਤ ਰੇਣ' ਜੀ ਹੈਰਾਨ ਹੋ ਗਏ। ਜਦੋਂ ਉਸ ਨੇ ਗੁਰੂ ਜੀ ਦੇ ਚਿਹਰੇ ਵਲ ਵੇਖਿਆ ਤਾਂ ਆਖਿਆ ਕਿ 'ਹਮ ਕੋ ਜੋ ਪਰਮੇਸਰ ਭੇਜਤਾ ਹੈ ਹਮ ਖਾ ਲੇਤੇ ਹੈਂ। ਹਮ ਉਦਾਸੀ ਹੈਂ।' ਇਸ ਤਰ੍ਹਾਂ ਦੇ ਜਦੋਂ ਕੁਝ ਬਚਨ ਹੋਏ ਤਾਂ ਗੁਰੂ ਜੀ ਨੇ ਬਾਲੇ ਨੂੰ ਆਖਿਆ ਪਿਤਾ ਜੀ ਨੇ ਮੈਨੂੰ ਖਰਾ ਸੌਦਾ ਕਰਨ ਲਈ ਭੇਜਿਆ ਹੈ, ਇਸ ਨਾਲੋਂ ਵਧ ਖਰਾ ਸੌਦਾ ਹੋਰ ਕੀ ਹੋ ਸਕਦਾ ਹੈ ਕਿ ਇਹਨਾਂ ਭੁਖੇ ਸਾਧੂਆਂ ਨੂੰ ਭੋਜਨ ਛਕਾਇਆ ਜਾਵੇ? ਆਪ ਜੀ ਨੇ ਕਿਹਾ ੨੦/-ਰੁਪਏ ਇਨ੍ਹਾਂ ਨੂੰ ਕਿਉਂ ਨਾ ਦਿਤੇ ਜਾਣ? ਬੋਲ ਤੇਰੀ ਕੀ ਸਲਾਹ ਹੈ?

ਬਾਲੇ ਨੇ ਆਖਿਆ ਕਿ ਮਹਿਤਾ ਜੀ ਬਹੁਤ ਕਰੜੇ ਸੁਭਾਅ ਵਾਲੇ ਹਨ। ਜੇ ਸੌਦਾ ਨਾ ਖਰੀਦਿਆ ਤਾਂ ਪਿਤਾ ਜੀ ਗੁੱਸੇ ਹੋਣਗੇ। ਇਹ ਵੀ ਹੋ ਸਕਦਾ ਹੈ ਕਿ ਉਹ ਤੈਨੂੰ ਮਾਰਨ ਵੀ। ਇਸ ਲਈ ਮੈਂ ਸਾਧੂਆਂ ਨੂੰ ਮਾਇਆ ਦੇਣ ਦੀ ਸਲਾਹ ਨਹੀਂ ਦਿੰਦਾ। ਗੁਰੂ ਜੀ ਤਾਂ ਅਸਚਰਜ ਕੌਤਕ ਕਰਦੇ ਹੀ ਰਹਿੰਦੇ ਸਨ। ਬਾਲੇ ਨੂੰ ਨਾਲ ਲੈ ਕੇ ਚੂਹੜਕਾਣੇ ਤੋਂ ਵਸਤਾਂ ਖਰੀਦ ਕੇ ਮਹੰਤ ਦੇ ਅਗੇ ਜਾ ਧਰੀਆਂ ਤੇ ਆਖਿਆ ਕਿ ਭੋਜਨ ਖਾਉ ਜੀ। ਬਸ ਇਹ ਖਰਾ ਸੌਦਾ ਕਰਕੇ ਆਪਣੇ ਪਿੰਡ ਤਲਵੰਡੀ ਵਲ ਮੁੜ ਪਏ। ਜਦ ਪਿੰਡ ਦੇ ਨੇੜੇ ਆਏ ਤਾਂ ਬਾਲੇ ਨੂੰ ਕਿਹਾ ਤੂੰ ਘਰ ਜਾਹ, ਮੈਂ ਅਜੇ ਘਰ ਨਹੀਂ ਜਾਣਾ। ਗੁਰੂ ਨਾਨਕ ਦੇਵ ਜੀ ਬਾਹਰ ਇਕ ਸੁੱਕੇ ਤਲਾਬ ਪਾਸ ਜਾ ਬੈਠੇ। 'ਧੰਨ ਨਿਰੰਕਾਰ, ਸਤਿ ਕਰਤਾਰ' ਦੀ ਧੁਨੀ ਵਿਚ ਮਸਤ ਹੋ ਗਏ।

ਮਹਿਤਾ ਕਾਲੂ ਜੀ ਨੂੰ ਕਿਸੇ ਨੇ ਜਾ ਦਸਿਆ ਕਿ ਬਾਲਾ ਘਰ ਆ ਗਿਆ ਹੈ। ਮਹਿਤਾ ਕਾਲੂ ਜੀ ਨੇ ਬਾਲੇ ਨੂੰ ਘਰ ਬੁਲਾ ਕੇ ਸਾਰਾ ਹਾਲ ਪੁਛਿਆ ਤਾਂ ਬਾਲੇ ਦਸਿਆ ਕਿ ਤੁਹਾਡਾ ਪੁੱਤਰ ਨਗਰੋਂ ਬਾਹਰ ਤਲਾਬ ਦੇ ਕੰਢੇ ਤੇ ਬੈਠਾ ਹੈ, ਨਾਲ ਹੀ ਦਸ ਦਿਤਾ ਕਿ ਤੁਸਾਂ ਜੋ ਸੌਦਾ ਖਰੀਦਣ ਲਈ ੨੦/-ਰੁਪਏ ਦਿਤੇ ਸਨ, ਓਹ ਲੈ ਕੇ ਭੁਖੇ ਸਾਧਾਂ ਫ਼ਕੀਰਾਂ ਨੂੰ ਭੋਜਨ ਖਿਲਾ ਦਿੱਤਾ ਹੈਸ । ਇਹੋ ਹੀ ਖਰਾ ਤੇ

ਸੱਚਾ ਸੌਦਾ ਹੈ।

ਬਾਲੇ ਪਾਸੋਂ ਹਾਲ ਹਵਾਲ ਸੁਣ ਕੇ ਪਿਤਾ ਕਾਲੂ ਜੀ ਨੂੰ ਬਹੁਤ ਗੁੱਸਾ ਚੜ੍ਹ ਗਿਆ ਅਤੇ ਬਾਲੇ ਨੂੰ ਨਾਲ ਲੈ ਕੇ ਨਾਨਕ ਜੀ ਨੂੰ ਲਭਣ ਲਈ ਟੁਰ ਪਏ, ਜਿਥੇ ਉਹ ਲੁੱਕੇ ਹੋਏ ਸਨ। ਜਦੋਂ ਮਾਤਾ ਤ੍ਰਿਪਤਾ ਤੇ ਭੈਣ ਨਾਨਕੀ ਨੂੰ ਪਤਾ ਲਗਾ ਕਿ ਗੁੱਸੇ ਨਾਲ ਭਰੇ ਹੋਏ ਪਿਤਾ ਜੀ ਕਿਤੇ ਵੀਰੇ ਨੂੰ ਮਾਰਨ ਨਾ, ਓਹ ਵਾਹੋ ਦਾਹੀ ਪਿਛੇ ਪਿਛੇ ਉਠ ਟੁਰੀ।

ਮਹਿਤਾ ਜੀ ਸੁੱਕੇ ਤਲਾਬ ਉਤੇ ਪਹੁੰਚ ਗਏ ਪਰ ਨਾਨਕ ਜੀ ਉਥੇ ਨਜ਼ਰੀਂ ਨਾ ਪਏ। ਵਾਜਾਂ ਮਾਰੀਆਂ, ਕੋਈ ਉਤਰ ਨਾ ਆਇਆ। ਜਦੋਂ ਅਗੇ ਗਏ ਤਾਂ ਗੁਰੂ ਬਾਬਾ ਜੀ ਇਕ ਸੰਘਣੇ ਜੰਗਲ ਦੇ ਇਕ ਦਰਖਤ ਹੇਠਾਂ ਚੌਕੜਾ ਮਾਰ ਕੇ ਸਮਾਧੀ ਲੀਨ ਸਨ। 'ਸਤਿ ਕਰਤਾਰ, ਸਤਿ ਕਰਤਾਰ' ਦਾ ਜਾਪ ਕਰ ਰਹੇ ਸਨ।

ਗੁੱਸੇ ਨਾਲ ਭਰੇ ਹੋਏ ਪਿਤਾ ਕਾਲੂ ਨੇ ਬਾਂਹ ਤੋਂ ਫੜ ਕੇ ਪੁਤਰ ਨੂੰ ਖੜਾ ਕਰਕੇ ਪੁੱਠੇ ਸਿੱਧੇ ਹੱਥਾਂ ਨਾਲ ਚਪੇੜਾਂ ਮਾਰਨ ਲਗ ਪਏ, ਚਪੇੜਾਂ ਨੇ ਗਲ੍ਹਾਂ ਲਾਲ ਕਰ ਦਿੱਤੀਆਂ ਪਰ ਬਾਬਾ ਨਾਨਕ ਜੀ ਰੋਏ ਨਹੀਂ। ਨੀਵੇਂ ਨੇਤਰ ਕਰਕੇ ਚੁੱਪ ਚਾਪ ਖਲੋਤੇ ਰਹੇ। ਬੇਬੇ ਨਾਨਕੀ ਉਸ ਥਾਂ ਤੇ ਜਾ ਪੁਜੀ ਜਿਥੇ ਪਿਤਾ ਕਾਲੂ, ਨਾਨਕ ਜੀ ਨੂੰ ਚਪੇੜਾਂ ਮਾਰ ਰਹੇ ਸਨ, ਬੀਬੀ ਨੇ ਬਾਪੂ ਦੇ ਹੱਥ ਫੜ ਲਏ, ਤਰਲੇ ਕਢਦੀ ਤੇ ਕੁਰਲਾਉਂਦੀ ਹੋਈ ਨੇ ਪਿਤਾ ਜੀ ਤੋਂ ਵੀਰ ਨਾਨਕ ਨੂੰ ਛੁੜਾ ਲਿਆ।

ਆਪਣੀ ਛਾਤੀ ਨਾਲ ਲਾਇਆ, ਮਹਿਤਾ ਕਾਲੂ ਕੌੜੇ ਸ਼ਬਦ ਬੋਲਦਾ, ਗੁੱਸੇ ਨਾਲ ਕੰਬਦਾ ਹੋਇਆ ਘਰ ਨੂੰ ਮੁੜ ਪਿਆ। ਬੀਬੀ ਨੇ ਆਪਣੇ ਸਿਰ ਦੀ ਚੁੰਨੀ ਨਾਲ ਵੀਰ ਦੇ ਨੈਣ ਪੂੰਝੇ। ਘਰ ਆਏ ਤੇ ਜਦੋਂ ਰਾਇ ਬੁਲਾਰ ਨੂੰ ਪਤਾ ਲਗਾ ਤਾਂ ਉਸ ਨੇ ਕਾਲੂ ਨੂੰ ਬੁਲਾਇਆ ਤੇ ਆਖਿਆ ਕਿ ਵੀਹ ਰੁਪਇਆਂ ਦੇ ਬਦਲੇ ਤੂੰ ਖੁਦਾ ਦੇ ਨਬੀ ਨੂੰ ਚਪੇੜਾਂ ਮਾਰੀਆਂ, ਤੈਨੂੰ ਮੈਂ ਕਿਤਨੀ ਵਾਰੀ ਸਮਝਾਇਆ, ਪਰ ਤੂੰ ਆਪਣੀ ਆਦਤ ਤੋਂ ਬਾਅਜ਼ ਨਹੀਂ ਆਇਆ। ਨਾਨਕ ਖ਼ੁਦਾ ਦਾ ਰੂਪ ਹੈ, ਜੋ ਚੀਜ਼ ਕਿਸੇ ਨੂੰ ਦੇਂਦਾ ਹੈ,

ਦੇਣ ਦੇ, ਜਿਤਨਾ ਖ਼ਰਚਾ ਹੋਵੇ ਮੈਥੋਂ ਲੈ ਲਿਆ ਕਰ। ਉਸ ਨੇ ਭੁੱਖੇ ਸਾਧੂਆਂ ਨੂੰ ਭੋਜਨ ਛਕਾਅ ਕੇ ਪਰਉਪਕਾਰ ਵਾਲਾ ਕੰਮ ਕੀਤਾ ਹੈ, ਤੂੰ ਉਸ ਨੂੰ ਮਾਰਿਆ ਹੈ, ਇਹ ਗਲ ਚੰਗੀ ਨਹੀਂ। ਜਾਹ, ਆਪਣੀ ਭੁਲ ਬਖ਼ਸ਼ਾ, ਅਗੇ ਤੋਂ ਉਸ ਨੂੰ ਕੁਝ ਨਾ ਆਖੀਂ, ਪਰ ਇਨ੍ਹਾਂ ਗਲਾਂ ਦਾ ਕਾਲੂ ਤੇ ਕੋਈ ਅਸਰ ਨਾ ਹੋਇਆ। ਸਿਰਫ ਰਾਏ ਕੋਲੋਂ ਡਰਦਾ ਹੋਇਆ, ਹੱਛਾ ਜੀ, ਕਰਦਾ ਰਿਹਾ ਤੇ ਚੁਪ ਕਰ ਗਿਆ।

## ਮੋਦੀ ਖਾਨਾ

ਬੀਬੀ ਨਾਨਕੀ ਜੀ ਦਾ ਵਿਆਹ ਜੈ ਰਾਮ, ਸੁਲਤਾਨਪੁਰ ਵਾਸੀ ਨਾਲ ਹੋਇਆ ਜੋ ਚੰਗਾ ਭਲਾ ਤੇ ਸਿਆਣਾ ਪੁਰਸ਼ ਸੀ। ਰਾਇ ਬੁਲਾਰ ਨੇ ਹੀ ਇਹ ਰਿਸ਼ਤਾ ਕਰਵਾਇਆ ਸੀ ਜਿਸ ਕਰਕੇ ਗੁਰੂ ਨਾਨਕ ਦੇਵ ਜੀ ਦੀ ਅਜ਼ਮਤ ਬਾਰੇ, ਰਾਏ ਨੇ ਜੈ ਰਾਮ ਨੂੰ ਸਭ ਕੁਝ ਦਸ ਦਿਤਾ ਸੀ। ਜੈ ਰਾਮ ਆਪਣੇ ਪ੍ਰਗਣੇ ਦਾ ਮੰਨਿਆ ਪ੍ਰਮੰਨਿਆ ਵਿਅਕਤੀ ਸੀ। ਉਸ ਨੇ ਮੋਦੀ ਖਾਨਾ ਲੈ ਕੇ ਗੁਰੂ ਜੀ ਨੂੰ ਮੋਦੀ ਦੀ ਗਦੀ ਤੇ ਬਿਠਾ ਦਿੱਤਾ। ਆਪ ਦਾ ਕਰਤਾਰੀ ਸੁਭਾਵ ਸੀ, ਨੰਗਿਆਂ ਤੇ ਭੁਖਿਆਂ ਨੂੰ ਅਰਥਾਤ ਜੋ ਭਿਖਾਰੀ ਆਉਂਦੇ, ਖੁਲੇ ਦਿਲ ਨਾਲ ਲੋੜਵੰਦਾਂ ਨੂੰ ਸਭ ਕੁਝ ਦਿੰਦੇ ਅਤੇ ਆਪ ਪਰਮਾਤਮਾ ਦੇ ਸਿਮਰਨ ਵਿੱਚ ਲਿਵ ਲੀਨ ਰਹਿੰਦੇ। ਗਲ ਕੀ, 'ਹਥ ਕਾਰ ਵਲ, ਦਿਲ ਯਾਰ ਵਲ' ਲਗਾਈ ਰਖਦੇ। ਆਪ ਜੀ ਸਰਬਤ ਦਾ ਭਲਾ ਕਰਦੇ ਸਨ। ਇਥੇ ਹੀ ਆਪ ਜੀ ਦੇ ਨਾਲ ਬਾਲ-ਸਖਾਈ, ਭਾਈ ਮ਼ਰਦਾਨਾ (ਮਿਰਾਸੀ) ਜੀ ਦਾ ਮੇਲ ਹੋਇਆ। ਮਰਦਾਨੇ ਨੇ ਵੀ ਰਾਗ-ਵਿਦਿਆ ਚੋਂ ਨਿਪੁੰਨਤਾ ਹਾਸਲ ਕੀਤੀ ਹੋਈ ਸੀ। ਗੁਰੂ ਜੀ ਕੋਲ ਆਇਆ। ਰੋਜ਼ ਦਾ ਸਤਿਸੰਗੀ ਬਣ ਗਿਆ। ਮਰਦਾਨੇ ਨੂੰ ਕਿਹਾ ਕਿ ਭੈਣ ਨਾਨਕੀ ਕੋਲੋਂ ਰੁਪਏ ਮੰਗ ਤੇ ਇਕ ਰਬਾਬ ਲੈ ਆ। ਤੂੰ ਰਬਾਬ ਵਜਾਈਂ, ਜਦੋਂ ਧੁਰੋਂ ਬਾਣੀ ਆਵੇਗੀ, ਅਸੀਂ ਉਸ ਦਾ ਕੀਰਤਨ ਕਰਾਂਗੇ। ਨਾਨਕੀ ਨੇ ਰੁਪਏ ਦਿਤੇ, ਮਰਦਾਨਾ ਰਬਾਬ ਲੈ ਆਇਆ। ਰਬਾਬ ਦੀ ਤਾਰ ਚੋਂ 'ਧੰਨ ਨਿਰੰਕਾਰ, ਤੇ ਸਤਿਕਰਤਾਰ' ਦੀ ਮਿਠੀ ਗੂੰਜ (ਧੁਨੀ) ਆਪ ਮੁਹਾਰੇ ਹੀ ਉਠਦੀ

ਸੀ। ਬੇਬੇ ਨਾਨਕੀ ਜੀ ਵੀ ਕੀਰਤਨ ਦਾ ਅਨੰਦ ਮਾਣਨ ਲਗ ਪਈ। ਕੁਝ ਵਰ੍ਹਿਆਂ ਮਗਰੋਂ ਆਪ ਜੀ ਦਾ ਬੀਬੀ ਸੁਲਖਣੀ ਨਾਲ ਵਿਆਹ ਹੋ ਗਿਆ, ਭਾਵ ਆਪ ਗ੍ਰਿਹਿਸਤੀ ਬਣ ਗਏ। ਆਪ ਜੀ ਦੇ ਘਰ ਦੋ ਬੇਟੇ ਹੋਏ:-

੧. ਵੱਡਾ ਸ੍ਰੀ ਚੰਦ, ਭਾਦਰੋ ਸੁਦੀ ੯, ਸੰਮਤ ੧੫੫੧

੨. ਛੋਟਾ ਸ੍ਰੀ ਲਖਮੀ ਚੰਦ, ੧੯ ਫਗਣ, ਸੰਮਤ ੧੫੫੩

ਸੁਲਤਾਨਪੁਰ ਦੇ ਨੇੜੇ ਹੀ ਵੇਈ ਨਦੀ ਸੀ ਜਿਸ ਵਿਚ ਆਪ ਨਿਤ ਇਸ਼ਨਾਨ ਕਰਦੇ। ਇਕ ਦਿਨ ਆਪ ਜੀ ਨੇ ਵੇਈ ਵਿਚ ਅਜਿਹੀ ਟੁੱਬੀ ਲਾਈ ਤੇ ਕਰਤਾਰੀ ਖੇਡ ਵਰਤਾਈ। ਦੋ ਦਿਨ ਨਦੀ ਚੋਂ ਬਾਹਰ ਹੀ ਨਾ ਨਿਕਲੇ। ਬੜੇ ਮਲਾਹ ਬੁਲਾਏ, ਜਾਲ-ਬੰਧ ਪਵਾਏ, ਫਿਰ ਵੀ ਕੁਝ ਪਤਾ ਨਾ ਚਲਿਆ। ਦਉਲਤਖਾਨ ਬੜਾ ਦਿਲਗੀਰ ਹੋਇਆ, ਘਰ ਵਾਲੇ ਵੀ ਉਦਾਸ ਹੋ ਗਏ, ਪੁਰਾਤਨ ਜਨਮਸਾਖੀ ਵਿਚ ਇਉਂ ਲਿਖਿਆ ਮਿਲਦਾ ਹੈ:-

"ਆਗਿਆ ਪਰਮੇਸਰ ਕੀ ਹੋਈ, ਜੋ ਨਾਨਕੁ ਭਗਤੁ ਹਾਜਰੁ ਹੋਆ,ਅੰਮ੍ਰਿਤ ਦਾ ਕਟੋਰਾ ਭਰਿ ਕਰਿ ਆਗਿਆ ਨਾਲਿ ਮਿਲਿਆ। ਤਬਿ ਗੁਰੂ ਨਾਨਕ ਤਸਲੀਮ ਕੀਤੀ, ਪਿਆਲਾ ਪੀਤਾ, ਸਾਹਿਬੁ ਮਿਹਰਵਾਨੁ ਹੋਆ, 'ਨਾਨਕੁ ਮੈਂ ਤੇਰੇ ਨਾਲਿ ਹਾਂ। ਮੈਂ ਤੇਰੇ ਤਾਈਂ ਨਿਹਾਲੁ ਕੀਆ ਹੈ, ਅਰੁ ਜੋ ਤੇਰਾ ਨਾਉ ਲੇਵੈਗਾ ਸੋ ਸਭ ਮੈ ਨਿਹਾਲੁ ਕੀਤੇ ਹੈਨਿ। ਤੂ ਜਾਇ ਕਰਿ ਮੇਰਾ ਨਾਮੁ ਜਪਿ, ਅਰੁ ਲੋਕਾ ਥੀਂ ਭੀ ਜਪਾਇ। ਅਰੁ ਸੰਸਾਰ ਥੀਂ ਨਿਰਲੇਪੁ ਰਹੁ, ਨਾਮੁ, ਦਾਨੁ, ਇਸਨਾਨੁ, ਸੇਵਾ, ਸਿਮਰਨ ਵਿਚਿ ਰਹੁ। ਮੈਂ ਤੇਰੇ ਤਾਈਂ ਆਪਣਾ ਨਾਮੁ ਦੀਆ ਹੈ। ਤੂ ਏਹਾ ਕਿਰਤਿ ਕਰਿ।"

ਅਕਾਲ ਪੁਰਖ ਨੇ ਪ੍ਰਸੰਨ ਹੋ ਕੇ ਉਪਦੇਸ਼ ਦਿਤਾ ਤੇ ਆਖਿਆ, ਨਾਨਕ ! ਸੰਸਾਰ ਵਿਚ ਸਚ ਮੰਤ੍ਰ ਦੁਆਰਾ ਜੀਆਂ ਨੂੰ ਸਚੇ ਮਾਰਗ ਤੇ ਪਾ। ਤਦ ਗੁਰੂ ਜੀ ਤੀਜੇ ਦਿਨ ਵੇਈ ਨਦੀ ਵਿਚੋਂ ਪ੍ਰਗਟ ਹੋਏ। ਉਥੇ ਹੁਣ ਸੰਤ-ਘਾਟ ਗੁਰਦੁਆਰਾ ਉਸਾਰਿਆ ਗਿਆ ਹੈ। ਵੈਈ ਦੇ ਉਪਰ ਸਥਿਤ ਹੈ। ਇਹ ਕੇਵਲ ੨ ਕਿਲੋ ਮੀਟਰ ਦੂਰ ਹੈ। ਬਾਹਰ ਤੋਂ ਜਦੋਂ ਨਗਰ ਵਿਚ ਵੜੇ ਤਾਂ ਕੀ ਕਿਹਾ? ਇਥੇ ਕੋਈ ਹਿੰਦੂ ਨਹੀਂ

ਨਾ ਕੋਈ ਮੁਸਲਮਾਨ।

ਫਿਰ ਦਉਲਤ ਖਾਂ ਤੇ ਜੈ ਰਾਮ ਨੇ ਮੋਦੀਖਾਨੇ ਦਾ ਕੰਮ ਕਰਨ ਲਈ ਗੁਰੂ ਜੀ ਨੂੰ ਬਹੁਤ ਵਾਰੀ ਆਖਿਆ ਪਰ ਆਪ ਜੀ ਨੇ ਇਕ ਨਾ ਮੰਨੀ, ਸਚੀ ਕਾਰੇ ਲਗ ਗਏ, ਘਰ ਨਾ ਆਏ।

ਜਦੋਂ ਮੋਦੀਖਾਨੇ ਦਾ ਹਿਸਾਬ ਹੋਇਆ ਤਾਂ ੭੬੦/-ਰੁਪਏ ਗੁਰੂ ਬਾਬਾ ਜੀ ਦੇ ਨਵਾਬ ਦੇ ਜੁੰਮੇ ਨਿਕਲੇ। ਨਵਾਬ ਨੇ ਕਹਿਆ ਕਿ ਇਹ ਰੁਪਏ ਇਨ੍ਹਾਂ ਦੇ ਪੁਤਰਾਂ ਦੀ ਪਾਲਨਾ ਲਈ ਦਿਤੇ ਜਾਣ, ਪਰ ਗੁਰੂ ਬਾਬਾ ਜੀ ਨੇ ਗਰੀਬਾਂ ਨੂੰ ਵੰਡ ਦਿੱਤੇ। ਆਪ ਸਤਿ ਧਰਮ ਦਾ ਪ੍ਰਚਾਰ ਕਰਨ ਲਗੇ। ਚੰਗੇ ਚੰਗੇ ਪੀਰ ਫ਼ਕੀਰ ਮੌਲਵੀ ਵੀ ਆਪ ਜੀ ਦੇ ਬਚਨ ਸੁਣ ਕੇ ਹੈਰਾਨ ਹੋ ਜਾਂਦੇ। ਜਦੋਂ ਗੁਰੂ ਜੀ ਦੇ ਪਿਤਾ ਤੇ ਸਹੁਰੇ ਨੂੰ ਪਤਾ ਲਗਾ ਕਿ ਆਪ ਨੇ ਰੁਪਏ ਗਰੀਬਾਂ/ਫ਼ਕੀਰਾਂ ਨੂੰ ਖਵਾ ਦਿਤੇ ਹਨ, ਤਾਂ ਬੜੇ ਦੁਖੀ ਹੋਏ। ਸ਼ਾਮੇ ਪੰਡਿਤ ਨੇ ਵੀ ਸਮਝਾਇਆ ਕਿ ਬੇਟਾ ਹੁਣ ਤੇਰੀ ਸ਼ਾਦੀ ਹੋ ਚੁਕੀ ਹੈ, ਤੇਰੇ ਬੱਚੇ ਹਨ, ਖਟੀ ਕਮਾਈ ਕਰਕੇ ਇਨ੍ਹਾਂ ਨਾਲ ਤੂੰ ਆਪਣੇ ਪਰਵਾਰ ਦੀ ਪਾਲਨਾ ਕਰ। ਗੁਰੂ ਬਾਬਾ ਜੀ ਨੇ ਬਸੰਤ ਰਾਗ ਵਿਚ ਸ਼ਬਦ ਉਚਾਰਨ ਕੀਤਾ:-

**ਰਾਜਾ ਬਾਲਕੁ ਨਗਰੀ ਕਾਚੀ, ਦੁਸਟਾ ਨਾਲਿ ਪਿਆਰੋ॥**
**ਦੁਇ ਮਾਈ ਦੁਇ ਬਾਪਾ ਪੜੀਅਹਿ,**
**ਪੰਡਿਤ ਕਰਹੁ ਬੀਚਾਰੋ ॥੧॥**
**ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ ॥**
**ਕਿਨ ਬਿਧਿ ਪਾਵਉ ਪ੍ਰਾਨਪਤੀ ॥੧॥ ਰਹਾਉ॥**
**ਭੀਤਰਿ ਅਗਨਿ ਬਨਾਸਪਤਿ ਮਉਲੀ,**
**ਸਾਗਰੁ ਪੰਡੈ ਪਾਇਆ॥**
**ਚੰਦੁ ਸੂਰਜੁ ਦੁਇ ਘਰ ਹੀ ਭੀਤਰਿ,**
**ਐਸਾ ਗਿਆਨੁ ਨ ਪਾਇਆ॥੨॥**
**ਰਾਮ ਰਵੰਤਾ ਜਾਣੀਐ, ਇਕ ਮਾਈ ਭੋਗੁ ਕਰੇਇ ॥**
**ਤਾ ਕੇ ਲਖਣ ਜਾਣੀਅਹਿ, ਖਿਮਾ ਧਨੁ ਸੰਗ੍ਰਹੇਇ ॥੩॥**
**ਕਹਿਆ ਸੁਣਹਿ ਨ ਖਾਇਆ ਮਾਨਹਿ,**

**ਤਿਨ੍ਾ ਹੀ ਸੇਤੀ ਵਾਸਾ॥**

**ਪ੍ਰਣਵਤਿ ਨਾਨਕੁ ਦਾਸਨਿ ਦਾਸਾ,**

**ਖਿਨੁ ਤੋਲਾ ਖਿਨੁ ਮਾਸਾ ॥੪॥੩॥੧੧॥ [ਪੰਨਾ ੧੧੭੧**

ਮੂਲੇ ਤੇ ਕਾਲੂ ਨੂੰ ਇਹ ਗਲ ਬੜੀ ਬੁਰੀ ਲਗੀ, ਦੋਹਾਂ ਨੇ ਆਖਿਆ, ਤੂੰ ਦੀਵਾਨਾਂ ਹੋ ਗਿਆ ਹੈਂ, ਤਾਂ ਗੁਰੂ ਬਾਬਾ ਜੀ ਨੇ ਸ਼ਬਦ ਉਚਾਰਨ ਕੀਤਾ:-

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥**

**ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥**

**ਭਇਆ ਦਿਵਾਨਾ ਸਾਹ ਕਾ, ਨਾਨਕੁ ਬਉਰਾਨਾ ॥**

**ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ਰਹਾਉ॥**

**ਤਉ ਦੇਵਾਨਾ ਜਾਣੀਐ, ਜਾ ਭੈ ਦੇਵਾਨਾ ਹੋਇ ॥**

**ਏਕੀ ਸਾਹਿਬ ਬਾਹਰਾ,**

**ਦੂਜਾ ਅਵਰੁ ਨ ਜਾਣੈ ਕੋਇ ॥੨॥**

**ਤਉ ਦੇਵਾਨਾ ਜਾਣੀਐ, ਜਾ ਏਕਾ ਕਾਰ ਕਮਾਇ ॥**

**ਹੁਕਮੁ ਪਛਾਣੈ ਖਸਮ ਕਾ**

**ਦੂਜੀ ਅਵਰ ਸਿਆਣਪ ਕਾਇ ॥੩॥**

**ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰ ॥**

**ਮੰਦਾ ਜਾਣੈ ਆਪ ਕਉ,**

**ਅਵਰੁ ਭਲਾ ਸੰਸਾਰੁ ॥੪॥੭॥ [ਪੰਨਾ ੯੯੧**

ਗਲ ਕੀ, ਪਿਤਾ ਤੇ ਸਹੁਰੇ ਦੀ ਇਕ ਗਲ ਨ ਮੰਨੀ, ਜਿਸ ਕਰਕੇ ਉਹ ਨਿਰਾਸ਼ ਹੋ ਕੇ ਚਲੇ ਗਏ। ਸੁਲਤਾਨਪੁਰ ਵਿਚ ਆਪ ਜੀ ਨੇ ਕਈ ਕੌਤਕ ਕੀਤੇ। ਜਦੋਂ ਵੇਈ ਨਦੀ ਚੋਂ ਤਿੰਨ ਦਿਨਾਂ ਮਗਰੋਂ ਬਾਹਰ ਨਿਕਲੇ ਤਾਂ ਬਾਹਰ ਮੜ੍ਹੀਆਂ ਵਿਚ ਜਾ ਬੈਠੇ ਤੇ ਆਖਣ ਲਗੇ:-

**ਨਾ ਕੋਈ ਹਿੰਦੂ ਨ ਮੁਸਲਮਾਨ ॥**

ਇਹ ਗਲ ਜਨਮਸਾਖੀ ਵਿਚ ਲਿਖੀ ਹੋਈ ਮਿਲਦੀ ਹੈ, ਜਦੋਂ ਲੋਕਾਂ ਨੇ ਆਖਿਆ ਕਿ ਗੁਰੂ ਜੀ ਨੂੰ ਕੋਈ ਭੂਤ ਚਮੜ ਗਿਆ ਹੈ ਤਾਂ

ਆਪ ਜੀ ਨੇ ਇਸ ਦ੍ਰਿਸ਼ ਨੂੰ ਆਪਣੀ ਸ਼ਬਦਾਵਲੀ ਵਿਚ ਇਉਂ ਬਿਆਨ ਕੀਤਾ:-

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥**

**ਕੋਈ ਆਖੈ ਆਦਮੀ, ਨਾਨਕ ਵੇਚਾਰਾ॥੧॥ [ਪੰਨਾ ੯੯੧**

ਗੁਰੂ ਜੀ ਨੇ ਵੇਖਿਆ ਕਿ ਲੋਕ ਈਰਖਾ ਦੀ ਅੱਗ ਵਿਚ ਸੜ ਰਹੇ ਹਨ, ਇਨ੍ਹਾਂ ਦਾ ਉਧਾਰ ਘਰ ਬੈਠਿਆਂ ਨਹੀਂ ਹੋਣਾ ਤਾਂ ਆਪ ਜੀ ਨੇ 'ਸਤਿਨਾਮ' ਦਾ ਚਕਰ ਫਿਰਾਉਣ ਹਿਤ ਮੋਦੀਖਾਨੇ ਦਾ ਕੰਮ ਛੱਡ ਦਿੱਤਾ। ਲੋੜੀਂਦੇ ਕਾਰਜ ਦੀ ਸਹੂਲਤ ਲਈ, ਰਬੀ ਦਰਬਾਰ ਚੋਂ ਬਖ਼ਸ਼ਿਸ਼ ਪ੍ਰਾਪਤ ਕੀਤੀ, ਇਸ ਤੋਂ ਮਗਰੋਂ ਚਾਰ ਉਦਾਸੀਆਂ ਰਾਹੀਂ ਸਤਿ ਧਰਮ ਦਾ ਪ੍ਰਚਾਰ ਕੀਤਾ।

ਸੁਲਤਾਨਪੁਰ ਵਿਚ ਕਾਜ਼ੀ ਨਾਲ ਨਿਮਾਜ਼ ਪੜ੍ਹਨ ਵਾਲੀ ਸਾਖੀ ਚੋਂ ਸੰਕੇਤ ਮਿਲਦਾ ਹੈ ਕਿ ਜਦੋਂ ਕਾਜ਼ੀ ਨਵਾਬ ਨੂੰ ਲੈ ਕੇ ਨਿਮਾਜ਼ ਪੜ੍ਹਨ ਲਗਾ, ਤਾਂ ਬਾਬਾ ਜੀ ਬੈਠੇ ਰਹੇ। ਕਾਜ਼ੀ ਨੇ ਕਹਿਆ, ਨਾਨਕ ! ਤੂੰ ਨਿਮਾਜ਼ ਕਿਉਂ ਨਹੀਂ ਪੜ੍ਹੀ? ਤਾਂ ਗੁਰੂ ਜੀ ਨੇ ਆਖਿਆ "ਤੇਰਾ ਮਨ ਤਾਂ ਘਰ ਜੋ ਘੋੜੀ ਸੂਈ ਸੀ, ਉਸ ਦੇ ਵਛੇਰੇ ਵਿਚ ਸੀ। ਨਵਾਬ ਜੀ ਵੀ ਕੰਧਾਰ ਵਿਚ ਘੋੜੇ ਖਰੀਦ ਰਹੇ ਸਨ।" ਮੈਂ ਕਿਸ ਨਾਲ ਨਿਮਾਜ਼ ਪੜ੍ਹਦਾ?, ਜਦ ਲੋਕਾਂ ਨੇ ਇਹ ਗਲ ਸੁਣੀ ਤਾਂ ਬੜੇ ਸ਼ਰਮਿੰਦੇ ਹੋਏ। ਗੁਰੂ ਜੀ ਦੇ ਪੈਰ ਫੜ ਲਏ। ਗੁਰੂ ਜੀ ਨੇ 'ਪੰਜ ਨਿਮਾਜਾ ਵਕਤ ਪੰਜ, ਪੰਜਾ ਪੰਜੇ ਨਾਉ' (ਪੰਨਾ ੧੪੧) ਸ਼ਬਦ ਦੁਆਰਾ ਸਚੀਆਂ ਨਿਮਾਜ਼ਾਂ ਬਾਰੇ ਚਾਨਣ ਪਾਇਆ।

ਭੈਣ ਨਾਨਕੀ ਜੀ ਇਕ ਪਲ ਵੀ ਆਪਣੇ ਵੀਰ ਦਾ ਵਿਛੋੜਾ ਨਹੀਂ ਸਹਿ ਸਕਦੀ ਸੀ। ਜਦੋਂ ਸੁਲਤਾਨਪੁਰੋਂ ਟੁਰੇ ਤਾਂ ਭੈਣ ਨਾਨਕੀ ਜੀ ਤੋਂ ਵਿਦੈਗੀ ਲਈ ਤੇ ਬਚਨ ਕੀਤਾ- "ਜਦੋਂ ਯਾਦ ਕਰੋਗੇ, ਆ ਦਰਸ਼ਨ ਦਿਆਂਗੇ।" ਅਸਲ ਵਿਚ ਭੈਣ ਨਾਨਕੀ ਜੀ ਨਾਲ ਆਪ ਜੀ ਦਾ ਬਹੁਤ ਪਿਆਰ ਸੀ ਜਿਸ ਕਰਕੇ ਆਪਣੀਆਂ ਉਦਾਸੀਆਂ ਨੂੰ ਵਿਚੇ ਛੱਡ ਕੇ ਆਪਣੀ ਭੈਣ ਨੂੰ ਮਿਲਣ ਆ ਜਾਂਦੇ। ਬੇਬੇ ਨਾਨਕੀ, ਤੁਲਸਾਂ ਦਾਈ, ਰਾਇ ਬੁਲਾਰ ਤੇ ਭਾਈ ਮਰਦਾਨੇ ਨਾਲ ਆਪ ਜੀ ਨੂੰ ਵਿਸ਼ੇਸ਼ ਪਿਆਰ ਸੀ। ਆਪ ਜੀ ਨੇ ਸੰਨ ੧੫੦੧-੧੫੧੦,

ਸੁਲਤਾਨਪੁਰੋਂ ਪਹਿਲੀ ਉਦਾਸੀ ਆਰੰਭੀ। ਆਪ ਜੀ ਨੇ ਉਚੀ ਨੀਵੀ ਜਾਤ ਦੇ ਭਰਮ ਜਾਲ ਤੋੜੇ। ਲੋਕਾਂ ਨੂੰ ਜੀਵਨ ਦੀ ਸਹੀ ਸੇਧ ਦੇਣ ਖ਼ਾਤਰ ਭਾਰਤ ਦੇ ਪ੍ਰਸਿਧ ਤੀਰਥਾਂ ਦੀ ਯਾਤਰਾ ਕੀਤੀ, ਜਿਵੇਂ ਕਿ ਭਾ. ਸ. ਗੁਰਦਾਸ ਜੀ ਨੇ ਲਿਖਿਆ ਹੈ:-

**ਬਾਬਾ ਆਇਆ ਤੀਰਥੈ,**
**ਤੀਰਥ ਪੁਰਬ ਸਭੇ ਫਿਰਿ ਦੇਖੈ ।**
**ਪੂਰਬ ਧਰਮ ਬਹੁ ਕਰਮ ਕਰਿ,**
**ਭਾਉ ਭਗਤਿ ਬਿਨੁ ਕਿਤੇ ਨ ਲੇਖੈ।**
**ਭਾਉ ਨ ਬ੍ਰਹਮੈ ਲਿਖਿਆ,**
**ਚਾਰਿ ਬੇਦਿ ਸਿੰਮ੍ਰਿਤਿ ਪੜਿ ਪੇਖੈ।**
**ਢੂੰਡੀ ਸਗਲੀ ਪ੍ਰਿਥਵੀ,**
**ਸਤਿਜੁਗਿ ਆਦਿ ਦੁਆਪਰਿ ਤ੍ਰੇਤੈ ।**
**ਕਲਿਜੁਗਿ ਧੁੰਧੂਕਾਰ ਹੈ,**
**ਭਰਮਿ ਭੁਲਾਈ ਬਹੁ ਬਿਧਿ ਭੇਖੈ ।**
**ਭੇਖੀ ਪ੍ਰਭੂ ਨ ਪਾਈਐ, ਆਪੁ ਗਵਾਏ ਰੂਪ ਨ ਰੇਖੈ ।**
**ਗੁਰਮੁਖਿ ਵਰਨੁ ਅਵਰਨ ਹੋਇ,**
**ਨਿਵ ਚਲਣਾ ਗੁਰ ਸਿਖਿ ਵਿਸੇਖੈ।**
**ਤਾ ਕਛੁ ਘਾਲਿ ਪਵੈ ਦਰਿ ਲੇਖੈ॥੨੫॥**

**[ਵਾਰ ੧, ਪਉੜੀ ੨੫**

ਹਿੰਦੂਆਂ, ਮੁਸਲਮਾਨਾਂ ਸਭਨਾਂ ਨੇ ਇਸ ਸਚਾਈ ਨੂੰ ਮੰਨਿਆ ਕਿ ਗੁਰੂ ਨਾਨਕ ਵਿਚ ਰਬ ਆਪ ਬੋਲਦਾ ਹੈ।

'ਉਦਾਸੀ' ਬਾਰੇ ਭਾ. ਸ. ਗੁਰਦਾਸ ਜੀ ਨੇ ਲਿਖਿਆ:-

**ਪਹਿਲਾਂ ਬਾਬੇ ਪਾਯਾ ਬਖਸੁ ਦਰਿ,**
**ਪਿਛੋ ਦੇ ਫਿਰਿ ਘਾਲਿ ਕਮਾਈ।**
**ਰੇਤੁ ਅਕੁ ਆਹਾਰੁ ਕਰਿ, ਰੋੜਾਂ ਕੀ ਗੁਰ ਕਰੀ ਵਿਛਾਈ।**
**ਭਾਰੀ ਕਰੀ ਤਪਸਿਆ,**
**ਵਡੇ ਭਾਗੁ ਹਰਿ ਸਿਉ ਬਣਿ ਆਈ ।**
**ਬਾਬਾ ਪੈਧਾ ਸਚਖੰਡਿ, ਨਉ ਨਿਧਿ ਨਾਮੁ ਗਰੀਬੀ ਪਾਈ।**

**ਬਾਬਾ ਦੇਖੈ ਧਿਆਨ ਧਰਿ,**
**ਜਲਤੀ ਸਭਿ ਪ੍ਰਿਥਵੀ ਦਿਸਿ ਆਈ।**
**ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ।**
**ਬਾਬੇ ਭੇਖ ਬਣਾਇਆ, ਉਦਾਸੀ ਕੀ ਰੀਤਿ ਚਲਾਈ।**
**ਚੜਿਆ ਸੋਧਣਿ ਧਰਤਿ ਲੁਕਾਈ॥੨੪॥**

**[ਵਾਰ ੧, ਪਉੜੀ ੨੪**

ਗੁਰੂ ਜੀ ਨੇ ਪਹਿਲਾਂ ਸਚਖੰਡ ਤੋਂ ਗਰੀਬੀ ਪ੍ਰਾਪਤ ਕੀਤੀ, ਮਾਨੋ ਇਹ ਸ਼ਾਂਤੀ ਵਾਲੀ ਦਾਤਿ ਸੀ। ਘਰ-ਬਾਰ ਅਤੇ ਯਾਰ ਸਨਬੰਧੀ ਛੱਡਣੇ ਕੋਈ ਸੌਖੀ ਗਲ ਨਹੀਂ। ਇਲਾਹੀ ਦਾਤਿ ਅਗੇ ਸਭ ਨੂੰ ਨਿਵਣਾ ਪੈਂਦਾ ਹੈ। ਇਸ ਤਰ੍ਹਾਂ, ਗੁਰੂ ਜੀ ਨੇ ਸੁਲਤਾਨਪੁਰ ਤੋਂ ਭਾਈ ਮਰਦਾਨੇ ਨੂੰ ਨਾਲ ਲੈ ਕੇ ਉਦਾਸੀ ਯਾਤਰਾ ਆਰੰਭ ਦਿਤੀ।

ਗੁਰੂ ਜੀ ਦਾ ਉਦਾਸੀਆਂ ਦਾ ਮਨੋਰਥ ਹਿੰਦੂ ਤੀਰਥਾਂ ਤੇ ਪਹੁੰਚ ਕੇ ਵੱਖ ਵੱਖ ਧਰਮਾਂ ਦੇ ਗਿਆਤਿਆਂ ਨਾਲ ਗੋਸ਼ਟੀਆਂ ਕਰਨਾ ਅਤੇ ਸਮਾਜ ਨੂੰ ਸੁਧਾਰਨਾ ਅਤੇ ਇਕ ਵਿਆਪਕ ਪਰਮੇਸ਼ਰ ਨਾਲ ਜੋੜਨਾ ਸੀ। ਉਦਾਸੀਆਂ ਦੇ ਆਰੰਭ ਤੋਂ ਪਹਿਲਾਂ ਕੁਝ ਆਪ ਜੀ ਨੇ ਪੰਜਾਬ ਦਾ ਚੱਕਰ ਵੀ ਲਾਇਆ। ਸੋ, ਲੋਕਾਂ ਦੀ ਮਨੋ-ਭਟਕਣਾ ਅਤੇ ਅਸ਼ਾਂਤੀ ਨੂੰ ਦੂਰ ਕਰਨ ਲਈ ਸੰਸਾਰ ਭਰ ਦੀ ਅਜਿਹੀ ਸਫਲ ਯਾਤਰਾ ਕੀਤੀ ਜੋ ਸੰਸਾਰ ਦੇ ਇਤਿਹਾਸ ਵਿੱਚ ਮੀਲ-ਪੱਥਰ ਦਾ ਕੰਮ ਕਰਦੀ ਹੈ।

ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਪ੍ਰਕਾਸ਼ਕ: ਖ਼ਾਲਸਾ ਸਮਾਚਾਰ, ਸ੍ਰੀ ਅੰਮ੍ਰਿਤਸਰ ਜੀ ਨਵੰਬਰ ੧੯੪੮) ਵਿੱਚ ਪੰਜ ਉਦਾਸੀਆਂ ਦਾ ਵਰਨਣ ਹੈ ਪਰ ਆਮ ਸਿਖ ਜਗਤ ਅੰਦਰ ਚਾਰ ਉਦਾਸੀਆਂ ਹੀ ਪ੍ਰਸਿੱਧ ਹਨ।



# ਗੁਰੂ ਬਾਬਾ ਜੀ ਦੀਆਂ ਉਦਾਸੀਆਂ

**ਗੁਰੁਬਚਨੀ ਬਾਹਰਿ ਘਰਿ ਏਕੋ,**
**ਨਾਨਕ ਭਇਆ ਉਦਾਸੀ॥** (ਮਾਰੂ ਮ: ੧)

ਗੁਰੂ ਜੀ 'ਰਾਮ ਤੀਰਥ' ਜੋ ਅੰਮ੍ਰਿਤਸਰ ਦੇ ਉਤਰ-ਪੱਛਮ ਵਲ ਹੀ ਮੀਲ ਕੁ ਦੂਰ ਹੈ, ਉਥੇ ਗਏ, ਅਕਾਲ ਪੁਰਖ ਜੀ ਦੀ ਉਸਤਤਿ ਵਿਚ ਸ਼ਬਦ ਗਾਇਨ ਕੀਤਾ:-

**ਤੂ ਪ੍ਰਭ ਦਾਤਾ ਦਾਨ ਮਤਿ ਪੂਰਾ,**
**ਹਮ ਥਾਰੇ ਭਿਖਾਰੀ ਜੀਉ ॥** [ਪੰਨਾ ੫੯੭

ਇਸ ਸ਼ਬਦ ਦਾ ਅਰਥ ਭਾਵ ਇਹ ਹੈ ਕਿ ਜੀਵ ਇਸ ਸੰਸਾਰ ਤੇ ਰਬੀ-ਭਗਤੀ ਲਈ ਆਇਆ ਹੈ। ਗਿਆਨ ਰੂਪੀ ਅੰਮ੍ਰਿਤ ਗੁਰੂ ਪਾਸ ਹੈ। ਇਹ ਅੰਮ੍ਰਿਤ ਤਦ ਪ੍ਰਾਪਤ ਹੁੰਦਾ ਹੈ ਜੇ ਮਨ ਦੀ ਈਰਖਾ, ਚਤੁਰਾਈ ਤੇ ਲੋਕ-ਵਿਖਾਵਿਆਂ ਦਾ ਤਿਆਗ ਕਰੇ ਤਾਂ ਜੋ ਮਨ ਉਨਮਨੀ ਅਵਸਥਾ ਵਿਚ ਆਵੇ। ਬਾਹਰਿ ਭਟਕਣ ਦੀ ਲੋੜ ਨਹੀਂ, ਅੰਮ੍ਰਿਤ ਹਿਰਦੇ ਅੰਦਰ ਹੀ ਹੈ। ਪਰਾਈ ਤਾਤ, ਨਿੰਦਾ ਆਦਿ ਛੱਡ ਕੇ ਗੁਰੂ ਦਾ ਉਪਦੇਸ਼ ਕਮਾਉਣ ਮਗਰੋਂ ਹੀ ਮੁਕਤੀ ਪ੍ਰਾਪਤ ਹੁੰਦੀ ਹੈ। ਦੋ ਦਿਨ ਗੁਰੂ ਜੀ 'ਰਾਮ-ਤੀਰਥ' ਉਤੇ ਅੰਮ੍ਰਿਤ ਬਾਣੀ ਦੀ ਵਰਖਾ ਕਰਦੇ ਰਹੇ।

ਰਾਮ ਤੀਰਥ ਤੋਂ ਗੁਰੂ ਜੀ ਨੇ ਰਾਵੀ ਦਰਿਆ ਪਾਰ ਕੀਤਾ। ਰਸਤੇ ਵਿਚ ਅਸਮਾਦਕ ਜੀਆਂ ਦਾ ਉਧਾਰ ਕਰਦੇ ਹੋਏ ਏਮਨਾਬਾਦ ਪਹੁੰਚ ਗਏ। ਉਥੇ ਭਾਈ ਲਾਲੋ ਜੋ ਲਕੜ ਦੇ ਕੰਮ ਦੀ ਕਾਰੀਗਰੀ ਅਥਵਾ ਤਰਖਾਣਾ ਕੰਮ ਕਰਦਾ ਸੀ, ਬੜਾ ਗਰੀਬ ਸੀ, ਨੂੰ ਮਿਲੇ। ਉਸ ਦਾ ਸੁਭਾਅ ਸੀ ਕਿ ਉਹ ਆਏ ਗਏ ਮਿਤਰ ਦਾ ਸਤਿਕਾਰ ਕਰਦਾ, ਉਸ ਨੂੰ ਟਿਕਾਣਾ ਦਿੰਦਾ, ਮਿੱਸਾ ਪ੍ਰਸ਼ਾਦ ਛਕਾਅ ਕੇ ਸਾਧੂਆਂ ਫ਼ਕੀਰਾਂ ਦੀ ਖੁਸ਼ੀ ਪ੍ਰਾਪਤ ਕਰ ਲੈਂਦਾ। ਭਾਈ ਲਾਲੋ ਜਗਤ

ਦੇ ਸੁਖਾਂ ਨੂੰ ਤਿਲਾਂਜਲੀ ਦੇ ਚੁਕਾ ਸੀ ਬੜਾ ਸੰਜਮੀ ਜੀਵਨ ਬਤੀਤ ਕਰ ਰਿਹਾ ਸੀ। ਭਾਈ ਲਾਲੋ ਦੇ ਮਨ ਵਿਚ ਫੁਰਨਾ ਫੁਰਿਆ ਕਿ ਅਜ ਕੋਈ ਮਹਾਂ ਪੁਰਸ਼ ਜ਼ਰੂਰ ਇਥੇ ਆਵੇਗਾ। ਸਚ ਮੁਚ, ਜਿਸ ਦੀ ਆਸ ਲਾਈ ਬੈਠਾ ਸੀ ਉਹ ਘਰ ਆ ਗਿਆ। ਚਰਨਾ ਤੇ ਮੱਥਾ ਟੇਕਿਆ ਤੇ ਧੂੜੀ ਲਾਈ, ਹਿਰਦੇ ਵਿਚ ਚਾਨਣ ਹੋ ਗਿਆ। ਭਾਈ ਲਾਲੋ ਨੇ ਆਪਣੇ ਧੰਨ ਭਾਗ ਸਮਝੇ। ਭੈ-ਭਾਵਨੀ ਨਾਲ ਬਣਿਆ ਪ੍ਰਸ਼ਾਦਾ ਤਿਆਰ ਕਰਵਾਇਆ। ਮਰਦਾਨੇ ਨੇ ਛਕਿਆ, ਉਸ ਦੀ ਭੁੱਖ ਤੋਂ ਤ੍ਰਿਪਤੀ ਹੋਈ। ਭਾਈ ਲਾਲੋ, ਆਖ ਸਤਿ ਕਰਤਾਰ ! ਚਿਰਾਂ ਦੇ ਵਿਛੜੇ ਮਿਲੇ ਹਾਂ।

ਜਿਹੜੇ ਲੋਕ ਅਕਲ ਦੇ ਅੰਨ੍ਹੇ ਹੁੰਦੇ ਹਨ, ਉਨ੍ਹਾਂ ਲਈ ਰਾਤ ਵੀ ਕਾਲੀ ਤੇ ਦਿਨ ਵੀ ਕਾਲਾ। ਗੁਰੂ ਜੀ ਜਦੋਂ ਭਾਈ ਲਾਲੋ ਦੇ ਘਰ ਰਹੇ ਤਾਂ ਲੋਕ ਕਹਿਣ ਲਗ ਪਏ, ਨਾਨਕ ! ਲਾਲੋ ਸ਼ੂਦਰ ਦੇ ਘਰ ਰਹਿੰਦਾ ਹੈ। ਬਿਨਾ ਚੌਕੇ ਦੇ ਜੋ ਕੋਈ ਭੋਜਨ ਖਾਂਦਾ ਹੈ, ਉਹ ਹਿੰਦੂ ਮਤ ਦੇ ਉਲਟ ਹੈ। ਲੋਕਾਂ ਨੂੰ ਕੁਰਾਹੇ ਪਾ ਰਿਹਾ ਹੈ। ਇਹ ਕੁਰਾਹੀਆ ਹੈ ਪਰ ਜਿਉਂ ਜਿਉਂ ਉਹ ਅਜਿਹੀ ਵਿਰੋਧਤਾ ਕਰਦੇ ਤਿਉਂ ਤਿਉਂ ਲੋਕੀ ਭਾਈ ਲਾਲੋ ਦੇ ਘਰ ਆ ਕੇ ਗੁਰੂ ਜੀ ਦਾ ਦਰਸ਼ਨ ਕਰਨ ਲਈ ਆਉਣ ਲਗ ਪਏ। ਜਿਹੜੇ ਆਵਨ ਉਨ੍ਹਾਂ ਦੇ ਭਰਮ ਨਵਿਰਤ ਹੋਣ। ਮੌਲਵੀਆਂ ਤੇ ਪੰਡਿਤਾਂ ਦੀ ਦਾਲ ਨਾ ਗਲੀ।

ਮਲਕ ਭਾਗੋ ਸੈਦਪੁਰੀਆ ਜੋ ਚੰਗਾ ਮਾਲਦਾਰ ਸੀ, ਆਪਣੇ ਪਾਪਾਂ ਉਤੇ ਪੜ੍ਹਦਾ ਪਾਉਣ ਹਿਤ, ਪੰਡਤਾਂ ਤੇ ਸਾਧੂ ਜਨਾਂ ਨਾਲ ਸਾਂਝ ਬਣਾਈ ਰਖਦਾ ਸੀ। ਪੀਰਾਂ ਫਕੀਰਾਂ ਨੂੰ ਸ਼ਰੀਣੀਆਂ ਅਤੇ ਬ੍ਰਹਮ ਭੋਜ (ਯੱਗ) ਆਦਿ ਕਰਦਾ ਰਹਿੰਦਾ ਸੀ, ਜਿਸ ਨਾਲ ਉਸ ਦੀ ਉਪਮਾ ਹੁੰਦੀ ਰਹਿੰਦੀ ਸੀ।

ਮਲਕ ਭਾਗੋ ਨੇ ਸਲਾਨਾ ਯੱਗ ਕਰਨਾ ਸੀ ਉਸ ਨੇ ਕਈ ਹਿੰਦੂ ਸੰਤ ਸਾਧੂ ਸਦੇ। ਬ੍ਰਹਮ ਭੋਜ ਲਈ ਕੜਾਹ ਪੂਰੀਆਂ ਤਿਆਰ ਕਰਵਾਈਆਂ। ਮਲਕ ਭਾਗੋ ਨੇ ਗੁਰੂ ਨਾਨਕ ਦੇਵ ਜੀ ਨੂੰ ਪਰਖਣ ਹਿਤ ਬ੍ਰਹਮ ਭੋਜ ਤੇ ਆਉਣ ਲਈ ਇਕ ਮਨੁੱਖ ਨੂੰ ਭੇਜ ਦਿੱਤਾ।

ਗੁਰੂ ਜੀ ਨੇ ਉਥੇ ਜਾਣ ਤੋਂ ਨਾਹ ਕਰ ਦਿਤੀ। ਮਲਕ ਭਾਗੋ ਨੇ ਸਰਕਾਰੀ ਪਿਆਦੇ ਭੇਜੇ, ਗੁਰੂ ਜੀ ਉਨ੍ਹਾਂ ਵਲ ਵੇਖ ਕੇ ਮੁਸਕਰਾਏ ਤੇ ਆਖਿਆ, ਚਲੋਂ! ਇਸ ਦਾ ਹੰਕਾਰ ਦੂਰ ਕਰਨ ਚਲੀਏ। ਗੁਰੂ ਜੀ ਚਲ ਪਏ ਤੇ ਮਲਕ ਭਾਗੋ ਦੇ ਘਰ ਜਾ ਪੁਜੇ। ਗੁਰੂ ਜੀ ਨੇ ਆਖਿਆ ਕਿ ਬ੍ਰਹਮ ਭੋਜ ਵਿਚ ਵਰਤਾਈਆਂ ਜਾ ਰਹੀਆਂ ਪੂਰੀਆਂ ਤੇ ਕੜਾਹ ਨੂੰ ਜੇ ਨਿਚੋੜਿਆ ਜਾਵੇ ਤਾਂ ਇਨ੍ਹਾਂ ਵਿਚੋਂ ਲਹੂ ਦੀਆਂ ਧਾਰਾਂ ਨਿਕਲਣਗੀਆਂ। ਮਲਕ ਭਾਗੋ ਸੁਣ ਕੇ ਹੈਰਾਨ ਹੋ ਗਿਆ। ਮਹਾਂ ਪੁਰਸ਼ ਸੱਚੀ ਗਲ ਕਹਿਣੋ ਕਦੇ ਨਹੀਂ ਰੁਕਦੇ। ਮਲਕ ਨੂੰ ਮਾਇਆ ਤੇ ਹਾਕਮਪੁਣੇ ਨੇ ਅੰਨ੍ਹਾ-ਬੋਲਾ ਕੀਤਾ ਹੋਇਆ ਸੀ, ਉਸ ਨੂੰ ਧਰਮ ਦੀ ਸੋਝੀ ਕਿਥੋਂ? ਉਹ ਛੇਤੀ ਨਾਲ ਭੰਡਾਰੇ ਵਿਚੋਂ ਚਾਰ ਪੂੜੀਆਂ ਚੁਕ ਕੇ ਗੁਰੂ ਜੀ ਪਾਸ ਲੈ ਆਇਆ।

ਗੁਰੂ ਜੀ ਨੇ ਦੋ ਥਾਲ ਰਖੇ, ਇਕ ਹੱਥ ਵਿੱਚ ਮਲਕ ਭਾਗੋ ਦੇ ਪੂੜੇ ਤੇ ਦੂਜੇ ਹੱਥ ਵਿੱਚ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਘੁੱਟ ਲਈ। ਜਦੋਂ ਦੋਹਾਂ ਮੁੱਠੀਆਂ ਨੂੰ ਜ਼ੋਰ ਨਾਲ ਦਬਾਇਆ ਤਾਂ ਇਕ ਚੋਂ ਲਹੂ ਤੇ ਦੂਜੇ ਚੋਂ ਦੁੱਧ ਦੀਆਂ ਧਾਰਾਂ ਵਹਿ ਤੁਰੀਆਂ। ਇਹ ਕੌਤਕ ਵੇਖ ਕੇ ਸਾਰੇ ਅਸਚਰਜ ਹੋ ਗਏ। ਗੁਰੂ ਜੀ ਨੇ ਮਲਕ ਭਾਗੋ ਨੂੰ ਆਖਿਆ ਕਿ ਜਿਸ ਲਾਲੋ ਨੂੰ ਤੁਸੀਂ ਸ਼ੂਦਰ ਮੰਨਦੇ ਹੋ, ਉਹ ਉਚਾ ਸੁੱਚਾ ਹੈ, ਧਰਮ ਦੀ ਨੇਕ ਕਮਾਈ ਕਰਕੇ ਆਪ ਖਾਂਦਾ ਤੇ ਆਏ ਗਏ ਦੀ ਸੇਵਾ ਕਰਦਾ ਹੈ। ਪਾਪਾਂ ਕਰਕੇ ਇਕਠੀ ਕੀਤੀ ਮਾਇਆ ਗਰੀਬਾਂ ਦਾ ਲਹੂ ਪੀਣ ਦੀ ਨਿਸ਼ਾਨੀ ਹੈ। ਮਲਕ ਭਾਗੋ ਸੁਣ ਕੇ ਬੜਾ ਸ਼ਰਮਿੰਦਾ ਹੋਇਆ, ਸਾਧੂ ਪੰਡਤ ਭੁੱਖੇ ਚਲੇ ਗਏ, ਭੰਡਾਰਾ ਕਿਸੇ ਨੇ ਨਾ ਛਕਿਆ। ਭਾਈ ਲਾਲੋ ਦੀ ਜੈ ਜੈ ਕਾਰ ਹੋਣ ਲਗ ਪਈ। ਗੁਰੂ ਜੀ ਦੀ ਹਜ਼ੂਰੀ ਵਿਚ ਆਉਣ ਵਾਲੇ ਸਤਿਸੰਗੀਆਂ ਤੇ ਸ਼ਰਧਾਲੂਆਂ ਦੀ ਗਿਣਤੀ ਬਹੁਤ ਵਧ ਗਈ। ਇਹ ਵੇਖ ਕੇ ਮਲਕ ਭਾਗੋ ਦਾ ਮਨ ਬੜਾ ਬੇਚੈਨ ਹੋ ਗਿਆ। ਉਹ ਆਪਣੇ ਘਰ ਟਿੱਕ ਨਾ ਸਕਿਆ, ਭਾਈ ਲਾਲੋ ਦੇ ਵਾੜੇ ਵਿਚ ਪੁਜ ਕੇ ਗੁਰੂ ਜੀ ਦੇ ਚਰਨਾ ਤੇ ਆ ਡਿੱਗਿਆ। ਆਪਣੀਆਂ ਭੁੱਲਾਂ ਬਖ਼ਸ਼ਵਾਈਆਂ। ਗੁਰੂ ਜੀ ਨੇ

ਕਿਰਪਾ ਕੀਤੀ ਤੇ ਉਸ ਨੂੰ 'ਸਤਿ ਕਰਤਾਰ' ਦਾ ਜਾਪ ਬਖ਼ਸ਼ਿਸ਼ ਕੀਤਾ।

## ਰਾਏ ਬੁਲਾਰ ਦੀ ਕਲਿਆਣ

ਰਾਏ ਬੁਲਾਰ ਦੀ ਗੁਰੂ ਜੀ ਉਤੇ ਬਹੁਤ ਸ਼ਰਧਾ ਤੇ ਵਿਸ਼ਵਾਸ ਸੀ। ਪਿਤਾ ਕਾਲੂ ਜੀ ਨੇ ਆਖਿਆ ਪੁਤਰ! ਰਾਏ ਬੁਲਾਰ ਜੀ ਦੇਹੀ ਬਹੁਤ ਭਾਰੀ ਹੋ ਗਈ ਹੈ, ਉਹ ਉਠ ਕੇ ਚਲ ਫਿਰ ਨਹੀਂ ਸਕਦਾ, ਤੈਨੂੰ ਬਹੁਤ ਯਾਦ ਕਰਦਾ ਹੈ। ਗੁਰੂ ਜੀ ਮਹਿਤਾ ਕਾਲੂ ਜੀ, ਲਾਲੂ ਜੀ ਤੇ ਮਾਤਾ ਤ੍ਰਿਪਤਾ, ਰਾਏ ਬੁਲਾਰ ਦੇ ਘਰ ਗਏ। ਰਾਏ ਬੁਲਾਰ ਪਲੰਘ ਉਤੇ ਲੇਟਿਆ ਹੋਇਆ ਸੀ। ਜਦੋਂ ਉਸ ਨੇ ਗੁਰੂ ਜੀ ਨੂੰ ਵੇਖਿਆ ਤਾਂ ਉਸ ਨੇ ਉਠ ਕੇ ਬੈਠਣ ਦਾ ਯਤਨ ਕੀਤਾ, ਪਰ ਗੁਰੂ ਜੀ ਨੇ ਉਸ ਨੂੰ ਰੋਕ ਲਿਆ। ਰਾਏ ਬੁਲਾਰ ਕਹਿਣ ਲਗਾ, "ਮੇਰੇ ਧੰਨ ਭਾਗ, ਮਾਲਕ ਆਪ ਮੇਰੇ ਘਰ ਆਏ ਹੋ", ਖੁਸ਼ੀ ਵਿਚ ਬਿਹਬਲ ਹੋ ਉਠਿਆ। ਉਸ ਨੇ ਗੁਰੂ ਬਾਬਾ ਜੀ ਦੇ ਚਰਨਾ ਨੂੰ ਪਰਸਿਆ। ਆਖਣ ਲਗਾ ਮੈਂ ਬਹੁਤ ਬ੍ਰਿਧ ਹੋ ਗਿਆ ਹਾਂ, ਮੇਰਾ ਅਗਲਾ ਸਫ਼ਰ ਸਵਾਰੋ। ਗੁਰੂ ਜੀ ਨੇ ਕਹਿਆ, 'ਰਾਏ ਜੀ ! ਤੁਸੀਂ ਨਿਹਾਲ ਹੋ ਗਏ।' ਅੱਗੇ ਦੀ ਚਿੰਤਾ ਨਾ ਕਰੋ, ਕਰਤਾਰ ਦਾ ਸਿਮਰਨ ਕਰੋ, ਤੁਹਾਡੀ ਕਲਿਆਣ ਹੋ ਗਈ ਹੈ।

ਰਾਏ ਨੇ ਗੁਰੂ ਜੀ ਨੂੰ ਕੁਝ ਦਿਨ ਆਪਣੇ ਪਾਸ ਟਿਕਣ ਲਈ ਬੇਨਤੀ ਕੀਤੀ ਪਰ ਗੁਰੂ ਜੀ ਨੇ ਕਹਿਆ, ਅਕਾਲ ਪੁਰਖ ਨੇ ਮੇਰੇ ਜ਼ੁੰਮੇ ਬਹੁਤ ਕੰਮ ਲਾਏ ਹਨ, ਜਿਨ੍ਹਾਂ ਦੀ ਪੂਰਤੀ ਲਈ ਬਾਹਰ ਵਿਚਰਨਾ ਪੈਂਦਾ ਹੈ। ਜਦ ਬਹੁਤ ਮਜਬੂਰ ਕੀਤਾ ਤਾਂ ਉਸਦੇ ਘਰ ਭੋਜਨ ਛੱਕ ਕੇ ਚਲ ਪਏ। ਜਦ ਗੁਰੂ ਜੀ ਆਪਣੇ ਘਰ ਪੁਜੇ ਤਾਂ ਮਾਤਾ ਤ੍ਰਿਪਤਾ ਜੀ ਬੜੇ ਪ੍ਰਸੰਨ ਹੋਏ। ਘਰ ਰਹਿਣ ਲਈ ਬਹੁਤ ਤਰਲੇ ਲਏ, ਪਰ ਗੁਰੂ ਜੀ ਅਡੋਲ ਬੈਠੇ ਸੁਣਦੇ ਰਹੇ। ਆਖਿਆ- "ਮਾਤਾ ਜੀ ! ਸਭ ਹੁਕਮ ਦੀ ਖੇਡ ਹੈ, ਤੁਸੀਂ ਸਤਿ ਕਰਤਾਰ ਦਾ ਜਾਪ ਕਰੋ। ਤੁਸੀਂ ਪਰਵਾਰ ਨੂੰ ਪਾਲੋ, ਨੂੰਹ ਬਚੇ ਤੁਹਾਡੇ ਕੋਲ ਹਨ। ਭਜਨ ਕਰਕੇ ਜੀਵਨ ਸਫਲ ਕਰੋ, ਗੁਰੂ ਜੀ ਕਈ ਦਿਨ ਤਲਵੰਡੀ ਰਹੇ। ਮਰਦਾਨਾ ਰਬਾਬ ਵਜਾਉਂਦਾ ਰਹਿਆ ਅਤੇ ਗੁਰੂ ਜੀ

ਰਬੀ-ਬਾਣੀ ਦਾ ਕੀਰਤਨ ਕਰਦੇ ਰਹੇ, ਇਸੇ ਦਾ ਨਾਉਂ ਹੈ- "ਨਾਨਕ, ਨਦਰੀ ਨਦਰਿ ਨਿਹਾਲ"।

## ਸਜਣ ਠੱਗ

ਗੁਰੂ ਨਾਨਕ ਦੇਵ ਜੀ ਤੇ ਮਰਦਾਨਾ ਤਲੁੰਬੇ (ਮੁਲਤਾਨ) ਪਹੁੰਚ ਗਏ। ਰਸਤੇ ਵਿੱਚ ਸਜਣ ਸ਼ਾਹ ਦੀ ਹਵੇਲੀ ਸੀ, ਉਸ ਦੇ ਬੂਹੇ ਅਗੇ ਸੇਵਾਦਾਰ ਹਰ ਵਕਤ ਖੜੇ ਰਹਿੰਦੇ ਸਨ। ਆਉਂਦੇ ਜਾਂਦੇ ਰਾਹੀਆਂ ਨੂੰ ਹਵੇਲੀ ਵਿਚ ਰਹਿਣ ਲਈ ਪ੍ਰੇਰਦੇ ਸਨ। ਉਸ ਹਵੇਲੀ ਵਿਚ ਬੜੇ ਕਮਰੇ ਤੇ ਤਹਿਖਾਨੇ ਵੀ ਸਨ। ਵਿਸ਼ੇਸ਼ ਕਰਕੇ ਮੁਸਲਮਾਨਾਂ ਲਈ ਮਸੀਤ ਅਤੇ ਹਿੰਦੂਆਂ ਲਈ ਧਰਮਸ਼ਾਲਾ ਬਣਾਈ ਹੋਈ ਸੀ। ਗੁਰੂ ਜੀ ਜਦੋਂ ਹਵੇਲੀ ਦੇ ਨੇੜੇ ਗਏ, ਨਿਗਾਹ ਮਾਰੀ ਤਾਂ ਅੰਤਰ-ਆਤਮੇ ਪ੍ਰਤੀਤ ਹੋ ਆਈ ਕਿ ਇਹ ਹਵੇਲੀ ਮਨੁੱਖੀ ਭਲੇ ਲਈ ਨਹੀਂ ਬਣਵਾਈ, ਸਗੋਂ ਇਹ ਠੱਗ ਦਾ ਕੁਕਰਮ ਹੈ। ਗੁਰੂ ਜੀ ਨੇ ਮਨ ਵਿਚ ਧਾਰ ਲਈ ਕਿ ਇਹ ਠਗੀ ਦਾ ਗੜ੍ਹ ਤੋੜਨਾ ਚਾਹੀਦਾ ਹੈ। ਮਨੁੱਖ ਹੋ ਕੇ ਮਨੁੱਖਾਂ ਨੂੰ ਲੁਟਣਾ ਕਿਸੇ ਤਰ੍ਹਾਂ ਵੀ ਯੋਗ ਨਹੀਂ।

ਪੁਰਾਤਨ ਜਨਮਸਾਖੀ ਵਿਚ ਬੜੀ ਖਿਚ ਪਾਉਣ ਵਾਲੀ ਸ਼ਬਦਾਵਲੀ ਵਰਤੀ ਗਈ ਹੈ:-

"ਜੇ ਕੋਈ ਹਿੰਦੂ ਆਵੇ ਤਾਂ ਠਉਰ ਦੇਵੈ ਅਤੈ ਜੇ ਮੁਸਲਮਾਨ ਜਾਵੇ ਤਾਂ ਤਵਜਹੁ ਕਰੇ।....

## ਸ਼ੇਖ ਬ੍ਰਹਮ

ਸ਼ੇਖ ਬ੍ਰਹਮ, ਸ਼ੇਖ ਫਰੀਦ, ਸੂਫ਼ੀ ਫ਼ਕੀਰ ਦੀ ਗਦੀ ਉਤੇ ਦੂਸਰਾ ਫ਼ਕੀਰ ਸੀ। ਜਦ ਗੁਰੂ ਨਾਨਕ ਦੇਵ ਜੀ ਸ਼ੇਖ ਬ੍ਰਹਮ ਪਾਸ ਪੁਜੇ ਤਾਂ ਉਹ ਵੀ ਨੰਗੇ ਸਿਰ, ਨੰਗੇ ਪੈਰੀਂ ਜੰਗਲ ਵਿਚ ਫਿਰ ਕੇ ਤਪੱਸਿਆ ਕਰ ਰਿਹਾ ਸੀ। ਗੁਰੂ ਜੀ ਨੇ ਕਹਿਆ, 'ਭਾਈ ! ਤੂੰ ਕਿਸ ਨੂੰ ਟੋਲ ਰਿਹਾ ਹੈਂ? ਜਦੋਂ ਉਸ ਆਵਾਜ਼ ਸੁਣੀ ਤਾਂ ਪਿਛੇ ਵੇਖਿਆ, ਦੋ ਮਨੁੱਖ ਖਲੋਤੇ ਹੋਏ ਸਨ। ਜਦ ਨੂਰੀ ਚਿਹਰੇ ਵਲ ਵੇਖਿਆ ਤਾਂ ਉਸ ਨੂੰ ਅਨੁਭਵ ਹੋਇਆ ਕਿ ਸਚਮੁਚ ਜਿਸ ਨੂੰ ਉਹ ਢੂੰਢ ਰਿਹਾ ਹੈਂ, ਉਹ ਆ ਗਏ ਹਨ। ਗੁਰੂ ਜੀ ਨੇ ਬਚਨ ਕੀਤਾ, 'ਮਹਾਂ ਪੁਰਸ਼ਾ ਤੂੰ ਭੁਲੇਖੇ

ਵਿਚ ਹੈਂ"। ਤਾਂ ਸ਼ੇਖ ਨੇ ਕਹਿਆ, 'ਜੇ ਭੁਲੇਖੇ ਵਿਚ ਹਾਂ ਤਾਂ ਭੁਲੇਖਾ ਵੀ ਤੁਸਾਂ ਹੀ ਦੂਰ ਕਰਨਾ ਹੈ'। ਗੁਰੂ ਜੀ ਨੇ ਕਹਿਆ, 'ਹੇ ਸ਼ੇਖ ! ਜਿਸ ਨੂੰ ਤੂੰ ਟੋਲ ਰਿਹਾ ਹੈਂ, ਓਹ ਤੇਰੇ ਹਿਰਦੇ ਵਿਚ ਹੈ, ਦੂਰ ਨਹੀਂ, ਪਰ ਇਹ ਭੇਦ ਬੁਝਣ ਲਈ ਅਨੁਭਵੀ ਸ਼ਕਤੀ ਚਾਹੀਦੀ ਹੈ, ਜੋ ਤੇਰੇ ਪਾਸ ਨਹੀਂ। ਗੁਰੂ ਜੀ ਨੇ ਸ਼ੇਖ ਬ੍ਰਹਮ ਦੇ ਸਿਰ ਉਤੇ ਕਿਰਪਾ ਭਰਿਆ ਹੱਥ ਰਖਿਆ। ਬਸ, ਉਸ ਦੇ ਕਪਾਟ ਖੁਲ੍ਹ ਗਏ, ਉਸ ਨੂੰ ਹਰ ਪਾਸੇ ਪਰਮਾਤਮਾ ਦਿਸਣ ਲਗ ਪਿਆ। ਸ਼ੇਖ ਗੁਰੂ ਜੀ ਦੇ ਚਰਨਾ ਤੇ ਡਿਗ ਪਿਆ, ਚਰਨ ਧੂੜੀ ਅੱਖਾਂ ਅਤੇ ਮੱਥੇ ਉਤੇ ਲਾਈ। ਗੁਰੂ ਜੀ ਨੇ ਕਿਹਾ, 'ਜੰਗਲ-ਵਾਸ ਛੱਡ, ਉਹ ਨੂਰੀ ਜੋਤਿ ਹਿਰਦੇ ਵਿਚ ਹੈ, ਉਸ ਨੂੰ ਧਿਆਨ ਨਾਲ ਲਭ':-

**ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ॥**

**[ਪੰਨਾ ੪੪੧**

ਗੁਰੂ ਜੀ ਨੇ ਮਰਦਾਨੇ ਨੂੰ ਇਸ਼ਾਰਾ ਕੀਤਾ, ਉਸ ਨੇ ਰਬਾਬ ਵਜਾਇਆ। ਗੁਰੂ ਜੀ ਨੇ ਸ਼ਬਦ ਗਾਇਨ ਕੀਤਾ:-

**ਧਾਤੁ ਮਿਲੈ ਫੁਨਿ ਧਾਤ ਕਉ, ਲਿਵ ਲਿਵੈ ਕਉ ਧਾਵੈ ॥**
**ਗੁਰ ਪਰਸਾਦੀ ਜਾਣੀਐ, ਤਉ ਅਨਭਉ ਪਾਵੈ॥੮॥**

**[ਪੰਨਾ ੭੨੫**

ਸ਼ਬਦ ਸੁਣ ਕੇ ਸ਼ੇਖ ਬ੍ਰਹਮ ਫ਼ਰੀਦ ਨਿਹਾਲ ਹੋ ਗਿਆ। ਜੰਗਲ ਛਡ ਕੇ ਆਪਣੇ ਡੇਰੇ ਤੇ ਆ ਗਿਆ। ਇਕ ਦੇ ਸਿਮਰਨ ਵਿਚ ਲੀਨ ਹੋ ਗਿਆ। ਸ਼ੇਖ ਫ਼ਰੀਦ ਨੇ "ਫਰੀਦਾ, ਨੰਢੀ ਕੰਤੁ ਨ ਰਾਵਿਓ, ਵਡੀ ਥੀ ਮੁਈਆਸੁ॥ ਧਨ ਕੂਕੇਂਦੀ ਗੋਰ ਮੇਂ, ਤੈ ਸਹ ਨਾ ਮਿਲੀਆਸੁ॥" (ਪੰਨਾ ੧੩੮੦) ਵਾਲਾ ਸਲੋਕ ਪੜ੍ਹਿਆ ਤਾਂ ਗੁਰੂ ਜੀ ਨੇ ਉਤਰ ਦਿੱਤਾ:-

**ਮਹਲ ਕੁਚਜੀ ਮੜਵੜੀ, ਕਾਲੀ ਮਨਹੁ ਕਸੁਧ ॥**
**ਜੇ ਗੁਣ ਹੋਵਨਿ ਤਾ ਪਿਰੁ ਰਵੈ, ਨਾਨਕ ਅਵਗੁਣ ਮੁੰਧ॥**

**[ਪੰਨਾ ੧੦੮੮**

ਇਸੇ ਤਰ੍ਹਾਂ, ਕਈ ਦਿਨ ਗਿਆਨ ਚਰਚਾ ਹੋਂਦੀ ਰਹੀ। ਗੁਰੂ ਜੀ ਸ਼ੇਖ ਬ੍ਰਹਮ ਨੂੰ ਰਬੀ ਭਗਤੀ ਦਾ ਸਹੀ ਮਾਰਗ ਦਸ ਕੇ ਫਿਰ ਕੁਰੂਖੇਤ੍ਰ ਵਿਖੇ ਸੂਰਜ ਗ੍ਰਹਿਣ ਦੇ ਮੇਲੇ ਤੁਰ ਗਏ।

ਕੁਰਖੇਤ੍ਰ, ਜਿਲ੍ਹਾ ਕਰਨਾਲ ਵਿਚ ਹੈ। ਇਸ ਦਾ ਪੁਰਾਣਾ ਨਾ ਥਨੇਸਰ ਹੈ। ਇਥੇ ਪੁਰਾਣੇ ਤਲਾਅ ਹਨ, ਇਥੇ ਕੈਰੋਂ ਤੇ ਪਾਂਡਵਾਂ ਦਾ ਯੁੱਧ ਹੋਇਆ ਸੀ। ਇਸ ਯੁੱਧ ਨੂੰ ਹੀ 'ਮਹਾਂ-ਭਾਰਤ' ਦੀ ਲੜਾਈ ਆਖਿਆ ਜਾਂਦਾ ਹੈ। ਸੋ, ਸੂਰਜ ਗ੍ਰਹਿਣ ਦੇ ਮੇਲੇ ਤੇ ਲੱਖਾਂ ਲੋਕ ਇਥੇ ਪੁਜਦੇ ਹਨ।

ਗੁਰੂ ਜੀ ਨੇ ਤਲਾਬ ਤੇ ਮੰਦਰਾਂ ਤੇ ਪੱਛਮ ਵਲ ਉਚੀ ਟਿਬੀ ਜਾ ਡੇਰਾ ਲਾਇਆ। ਸੂਰਜ ਗ੍ਰਹਿਣ ਦੇ ਲਗਣ ਵਿਚ ਅਜੇ ਸਮਾਂ ਰਹਿੰਦਾ ਸੀ। ਕਈ ਸਾਧੂ ਭਜਨ-ਮੰਡਲੀਆਂ ਲਾਈ ਬੈਠੇ ਸਨ। ਸੂਰਜ ਦੇਵਤਾ ਨੂੰ ਰਾਹੂ ਤੇ ਕੇਤੂ ਚੰਦਰੇ ਦੈਂਤਾਂ ਨੇ ਘੇਰਨਾ ਸੀ। ਗੁਰੂ ਜੀ ਨੇ ਉਥੋਂ ਦਾ ਵਾਤਾਵਰਨ ਵੇਖ ਕੇ ਮਰਦਾਨੇ ਨੂੰ ਆਖਿਆ, ਰਬਾਬ ਛੇੜੀਂ। ਗੁਰੂ ਜੀ ਨੇ ਲੰਮੀ ਸੁਰ ਵਿੱਚ ਸ਼ਬਦ ਦਾ ਅਲਾਪ ਕੀਤਾ। ਬਸ, ਕੀਰਤਨ ਆਰੰਭ ਹੋਣ ਦੀ ਦੇਰ ਸੀ ਕਿ ਲੋਕ ਕੀਰਤਨ ਦੇ ਰਸ ਵਿਚ ਗੜੂੰਦ ਹੋਏ ਇਥੇ ਆ ਪਹੁੰਚੇ। ਗੁਰੂ ਨਾਨਕ ਦੇਵ ਜੀ ਤੇ ਮਰਦਾਨੇ ਦੇ ਨਿਰਾਲੇ ਭੇਸ ਨੇ ਲੋਕਾਂ ਨੂੰ ਆਪਣੇ ਵੱਲ ਖਿਚ ਲਿਆ ਤੇ ਰਬੀ ਬਾਣੀ ਉਚਾਰਨ ਕੀਤੀ:-

**ਬਾਰਹ ਮਹਿ ਰਾਵਲ ਖਪਿ ਜਾਵਹਿ,**
**ਚਹੁ ਛਿਅ ਮਹਿ ਸੰਨਿਆਸੀ ॥**
**ਜੋਗੀ ਕਾਪੜੀਆ ਸਿਰ ਖੂਥੇ,**
**ਬਿਨੁ ਸਬਦੈ ਗਲਿ ਫਾਸੀ॥੧॥**
**ਸਬਦਿ ਰਤੇ ਪੂਰੇ ਬੈਰਾਗੀ ॥**
**ਅਉਹਠਿ ਹਸਤ ਮਹਿ ਭੀਖਿਆ ਜਾਚੀ,**
**ਏਕ ਭਾਇ ਲਿਵ ਲਾਗੀ ॥੧॥ ਰਹਾਉ॥**
**ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ,**
**ਕਰਣੀ ਕਰਮ ਕਰਾਏ॥**
**ਬਿਨੁ ਬੂਝੇ ਕਿਛੁ ਸੂਝੈ ਨਾਹੀ,**

**ਮਨਮੁਖੁ ਵਿਛੁੜਿ ਦੁਖੁ ਪਾਏ॥੨॥**
**ਸਬਦਿ ਮਿਲੇ ਸੇ ਸੂਚਾਚਾਰੀ, ਸਾਚੀ ਦਰਗਹ ਮਾਨੇ ॥**
**ਅਨਦਿਨੁ ਨਾਮਿ ਰਤਨਿ ਲਿਵ ਲਾਗੇ,**
**ਜੁਗਿ ਜੁਗਿ ਸਾਚਿ ਸਮਾਨੇ ॥੩॥**
**ਸਗਲੇ ਕਰਮ ਧਰਮ ਸੁਚਿ ਸੰਜਮ,**
**ਜਪ ਤਪ ਤੀਰਥ ਸਬਦਿ ਵਸੇ॥**
**ਨਾਨਕ ਸਤਿਗੁਰ ਮਿਲੈ ਮਿਲਾਇਆ,**
**ਦੂਖ ਪਰਾਛਤ ਕਾਲ ਨਸੇ ॥੪॥੧੬॥ [ਪੰਨਾ ੧੩੩੨**

ਸੰਸਾਰ ਦੀ ਇਹ ਹਾਲਤ ਸੀ ਕਿ ਸਭ ਲੋਕ ਅੰਧ-ਵਿਸ਼ਵਾਸ਼ ਵਿਚ ਗ੍ਰਸਤ ਸਨ। ਜਨਤਾ, ਜੋਗੀਆਂ, ਭੇਖੀ ਸਾਧੂਆਂ ਆਦਿ ਫਿਰਕਿਆਂ ਦੇ ਮੁਖੀਆਂ ਉਤੇ ਭਰੋਸਾ ਕਰਦੀ ਸੀ, ਉਹਨਾਂ ਨੂੰ ਭਗਵਾਨ ਦਾ ਪ੍ਰਤੱਖ ਰੂਪ ਸਮਝਦੀ ਸੀ। ਜਦੋਂ ਗੁਰੂ ਜੀ ਨੇ ਉਕਤ ਸ਼ਬਦ ਉਚਾਰਿਆ ਤਾਂ ਸੁਣ ਕੇ ਉਨ੍ਹਾਂ ਵਿਚ ਹਿਲ-ਜੁਲ ਮਚ ਗਈ। ਆਤਮਿਕ-ਜਾਗ੍ਰਤੀ ਵਾਲੀਆਂ ਰੂਹਾਂ ਗੁਰੂ ਜੀ ਦੇ ਪਾਸ ਆ ਗਈਆਂ। ਜਿਹੜੇ ਲੋਕ ਪਾਪਾਂ, ਪਾਖੰਡਾਂ ਤੇ ਭਰਮਾਂ ਵਿਚ ਫਸੇ ਹੋਏ ਸਨ, ਓਹ ਸ਼ਬਦ ਸੁਣ ਕੇ ਕ੍ਰੋਧ ਵਿਚ ਆ ਗਏ। ਉਥੋਂ ਉਠ ਗਏ। ਇਸ ਫ਼ਕੀਰ ਦਾ ਪਤਾ ਨਹੀਂ ਲਗਦਾ, ਹਿੰਦੂ ਹੈ ਕਿ ਮੁਸਲਮਾਨ ਹੈ? ਨਾਮ ਇਸ ਦਾ ਨਾਨਕ ਨਿਰੰਕਾਰੀ ਹੈ, ਇਹ ਸਾਰੇ ਭੇਖਾਂ ਦੇ ਵਿਰੁੱਧ ਪ੍ਰਚਾਰ ਕਰ ਰਿਹਾ ਹੈ। ਇਸ ਅਸਥਾਨ ਤੇ ਪੰਡਿਤ ਤੇ ਸਾਧੂਆਂ ਦੀ ਗੁਰੂ ਜੀ ਨਾਲ ਗਿਆਨ-ਚਰਚਾ ਹੋਈ। ਉਨ੍ਹਾਂ ਨੇ ਗੁਰੂ ਬਾਰੇ ਪੁਛਿਆ ਤਾਂ ਆਪ ਨੇ ਉਤਰ ਦਿੱਤਾ-"ਮੈਂ ਅਕਾਲ ਪੁਰਖ ਦਾ ਚੇਲਾ ਹਾਂ, ਮੈਂ ਅਕਾਲ ਪੁਰਖ ਜੀ ਦੇ ਸਹੀ ਸਰੂਪ ਦਾ ਪ੍ਰਚਾਰ ਕਰ ਰਿਹਾ ਹਾਂ। ਪਾਖੰਡ ਵਾਲੇ ਗੜ੍ਹਾਂ ਨੂੰ ਤੋੜਨਾ ਹੈ"। ਇਸ ਅਸਥਾਨ ਤੇ ਤਕੜੀ ਬਹਿਸ ਹੋਈ।

ਗੁਰੂ ਜੀ ਨੇ ਬ੍ਰਾਹਮਣਾਂ ਦਾ ਭਰਮ ਦੂਰ ਕਰਨ ਲਈ ਹਰਨ ਦਾ ਮਾਸ ਮੰਗਵਾਇਆ, ਉਸ ਨੂੰ ਚੁਲ੍ਹੇ ਤੇ ਉਬਾਲਣਾ ਧਰਵਾ ਦਿੱਤਾ। ਮਾਸ ਦਾ ਨਾਂ ਸੁਣ ਕੇ ਲੋਕਾਂ ਵਿਚ ਹਾਹਾਕਾਰ ਮੱਚ ਗਈ। ਮੇਲੇ ਦੇ ਪ੍ਰਬੰਧਕਾਂ ਤੇ ਸਾਧੂ ਬੜੇ ਲਾਲ ਪੀਲੇ ਹੋ ਕੇ ਦੌੜਦੇ ਆਏ। ਕਹਿਣ

ਲਗੇ, ਮਾਸ ਧਰ ਕੇ ਤੀਰਥ ਨੂੰ ਕਿਉਂ ਭ੍ਰਿਸ਼ਟ ਕੀਤਾ ਹੈ? ਸਾਰੇ ਗੁੱਸੇ ਵਿਚ ਆ ਕੇ ਆਵਾਜ਼ੇ ਕਸਣ ਲਗ ਗਏ। ਮਰਦਾਨਾ ਭੈ-ਭੀਤ ਹੋ ਗਿਆ, ਕਿਤੇ ਇਤਨੇ ਇਕਠੇ ਹੋਏ ਲੋਕ ਮਾਰ ਹੀ ਨਾ ਦੇਣ। ਡਰ ਦਾ ਮਾਰਿਆ ਗੁਰੂ ਜੀ ਨੂੰ ਕਹਿਣ ਲਗਾ, ਅਸੀਂ ਦੋ ਬੰਦੇ ਕਿਵੇਂ ਹਜ਼ਾਰਾਂ ਦਾ ਮੁਕਾਬਲਾ ਕਰ ਸਕਦੇ ਹਾਂ, ਅੱਗ ਬੁਝਾ ਦੇਈਏ। ਗੁਰੂ ਜੀ ਨੇ ਦਸਿਆ- 'ਮਰਦਾਨਿਆ ! ਡਰ ਨਾ, ਕਰਤਾਰ ਦੇ ਰੰਗ ਵੇਖ'। ਗੁਰੂ ਜੀ ਉਤੇ ਹੱਥ ਚੁਕਣ ਦਾ ਕਿਸੇ ਨੂੰ ਹੌਸਲਾ ਨਾ ਪਇਆ। ਜਿਹੜੇ ਗੁੱਸੇ ਨਾਲ ਭਰੇ ਹੋਏ ਸਨ, ਡਾਗਾਂ ਤੇ ਇੱਟਾਂ ਵੱਟੇ ਚੁਕ ਕੇ ਮਾਰਨ ਆਏ ਸਨ, ਓਹ ਗੁਰੂ ਨਾਨਕ ਜੀ ਦਾ ਦੀਦਾਰ ਕਰਦੇ ਸਾਰ ਹੀ ਠੰਡੇ-ਠਾਰ ਹੋ ਗਏ। ਅਗੰਮੀ ਸ਼ਕਤੀ ਅਗੇ ਕੌਣ ਖੜਾ ਹੋ ਸਕਦਾ ਹੈ? ਮੁਖੀ ਪੰਡਿਤ ਤੇ ਸਾਧੂ ਗੁਰੂ ਜੀ ਪਾਸ ਆਏ, ਕੋਈ ਚਾਰਾ ਨਾ ਚਲਦਾ ਵੇਖ ਕੇ ਪ੍ਰਸ਼ਨ ਉਤਰ ਕਰਨ ਲਗ ਪਏ। ਅੱਗ ਤੇ ਮਾਸ ਨੂੰ ਬੁਰਾ ਕਹਿਣ ਵਾਲਿਆਂ ਪ੍ਰਤੀ ਸ਼ਬਦ ਉਚਾਰਨ ਕੀਤਾ:-

**ਪਹਿਲਾ ਮਾਸਹੁ ਨਿੰਮਿਆ, ਮਾਸੇ ਅੰਦਰਿ ਵਾਸੁ ॥**
**ਜੀਉ ਪਾਇ ਮਾਸੁ ਮੁਹਿ ਮਿਲਿਆ,**
**ਹਡੁ ਚੰਮੁ ਤਨੁ ਮਾਸੁ ॥**
**ਮਾਸਹੁ ਬਾਹਰਿ ਕਢਿਆ, ਮੰਮਾ ਮਾਸੁ ਗਿਰਾਸੁ ॥**
**ਮੁਹੁ ਮਾਸੈ ਕਾ ਜੀਭ ਮਾਸੈ ਕੀ, ਮਾਸੈ ਅੰਦਰਿ ਸਾਸੁ ॥**
**ਵਡਾ ਹੋਆ ਵੀਆਹਿਆ, ਘਰਿ ਲੈ ਆਇਆ ਮਾਸੁ ॥**
**ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥**
**ਸਤਿਗੁਰਿ ਮਿਲਿਐ ਹੁਕਮੁ ਬੁਝੀਐ,**
**ਤਾਂ ਕੋ ਆਵੈ ਰਾਸਿ ॥**
**ਆਪਿ ਛੁਟੇ ਨਹ ਛੂਟੀਐ,**
**ਨਾਨਕ ਬਚਨਿ ਬਿਣਾਸੁ ॥੧॥ [ਪੰਨਾ ੧੨੮੯**

ਗੁਰੂ ਜੀ ਨੇ ਉਨ੍ਹਾਂ ਦਾ ਭਰਮ ਦੂਰ ਕਰਨ ਹਿਤ ਬੜੇ ਪਿਆਰ ਨਾਲ ਸਮਝਾਇਆ। ਪੰਡਤ ਜੀ ! ਇਹ ਮਨੁੱਖ ਰੂਪੀ ਜੀਵ, ਬਾਪ ਤੇ ਮਾਂ ਦੇ ਬੀਰਜ ਤੋਂ ਹੀ ਹੋਂਦ ਵਿਚ ਆਇਆ। ਮਾਂ ਦੇ ਪੇਟ

(ਮਾਸ) ਵਿਚ ਹੀ ਨੌਂ ਮਹੀਨੇ ਪਲਦਾ ਰਿਹਾ। ਜਦੋਂ ਜੀਵ ਨੂੰ ਜਾਨ ਦਿੱਤੀ ਤਦੋਂ ਮਾਸ ਦੀ ਜ਼ਬਾਨ ਲਾਈ। ਮਾਂ ਦੇ ਉਦਰ ਤੋਂ ਬਾਹਰ ਆਇਆ ਤਾਂ ਮਾਤਾ ਦਾ ਦੁੱਧ ਚੁੰਘਣ ਲਗਾ ਜੋ ਮਾਸ ਸੀ, ਜੁਆਨ ਹੋਇਆ, ਵਿਆਹਿਆ ਗਿਆ, ਤਾਂ ਵੀ ਘਰ ਮਾਸ (ਇਸਤਰੀ) ਲੈ ਆਇਆ। ਉਸ ਇਸਤਰੀ ਤੋਂ ਧੀਆਂ ਪੁਤਰ ਹੋਏ, ਉਹ ਵੀ ਮਾਸ ਹੀ ਹੋਏ। ਗੁਰੂ ਜੀ ਨੇ ਕਿਹਾ, ਮਾਸ ਦਾ ਭਰਮ ਹੈ, ਭਰਮ ਨਾਲ ਮਨੁੱਖ ਮੁਕਤ ਨਹੀਂ ਹੋ ਸਕਦਾ। ਹਾਂ, ਜੇ ਸੱਚਾ ਗੁਰੂ ਮਿਲੇ ਤਾਂ ਉਸ ਦੇ ਹੁਕਮ ਵਿਚ ਪਰਮਾਤਮਾ ਦੀ ਭਗਤੀ ਕਰੇ, ਇਸ ਤਰ੍ਹਾਂ ਗਰਭ ਜੂਨੀ ਤੋਂ ਛੁਟਕਾਰਾ ਪਾ ਸਕਦਾ ਹੈ। ਇਸ ਤਰ੍ਹਾਂ ਦੀ ਵਿਆਖਿਆ ਕਰਦਿਆਂ ਅੰਤ ਵਿਚ ਇਹ ਆਖਿਆ ਜੇ ਮਾਸ ਦਾ ਬਹਾਨਾ ਕਰੇ ਤਾਂ ਸਾਰੇ ਜਗਤ ਦੇ ਰਸ ਭੈੜੇ ਹਨ, ਕਿਉਂਕਿ ਸਭ ਰਸਾਂ ਦਾ ਸੰਬੰਧ ਮਾਸ ਨਾਲ ਹੈ, ਜਿਹੜਾ ਰਸ ਛੱਡ ਦੇਂਦਾ ਹੈ, ਉਹੀ ਸੱਚਾ ਸੰਨਿਆਸੀ ਹੈ। ਸੋ, ਮਾਸ ਮਾਸ ਦਾ ਰੌਲਾ ਨਾ ਪਾਉ।

ਗੁਰੂ ਜੀ ਦੇ ਬਚਨ ਸੁਣ ਕੇ ਸਭ ਦੇ ਸਿਰ ਨੀਵੇਂ ਹੋ ਗਏ। ਗੁਰੂ ਜੀ ਨੇ 'ਸਤਿ-ਕਰਤਾਰ' ਸਿਮਰਨ ਕਰਨ ਦਾ ਉਪਦੇਸ਼ ਕੀਤਾ। ਜਿਥੇ ਉਕਤ ਉਪਦੇਸ਼ ਦਿੱਤਾ, ਉਥੇ ਧਰਮਸਾਲ ਬਣੀ। ਸੋ, ਹੁਣ ਵੀ ਜਦੋਂ ਮੇਲਾ ਲਗਦਾ ਹੈ ਤਾਂ ਸੂਝ-ਬੂਝ ਵਾਲੇ ਜਗਿਆਸੂਆਂ ਨੂੰ ਗੁਰੂ ਜੀ ਦੇ ਉਚਾਰੇ ਬਚਨ ਤੇ ਮਰਦਾਨੇ ਦੀ ਸੁਰੀਲੀ ਰਬਾਬ ਚੇਤੰਨ ਕਰਦੀ ਹੈ।

ਏਦਾਂ ਹੀ ਜਦੋਂ ਹਰਿ ਕੀ ਪਉੜੀ ਤੇ ਆਸਣ ਲਾ ਕੇ ਸਤਿਸੰਗ ਕਰਨ ਲਗੇ ਤਾਂ ਮਰਦਾਨੇ ਨੇ ਰਬਾਬ ਵਜਾਇਆ, ਤਾਂ ਗੁਰੂ ਜੀ ਨੇ ਧੁਰੋਂ ਆਈ ਬਾਣੀ ਦਾ ਕੀਰਤਨ ਕੀਤਾ। ਸ਼ਰਧਾਲੂਆਂ ਨੂੰ ਉਪਦੇਸ਼ ਦਿਤਾ।

ਇਕ ਦਿਨ ਇਕ ਬ੍ਰਾਹਮਣ ਨੇ ਆਪਣੇ ਘਰ ਚਰਨ ਪਵਾਉਣ ਤੇ ਪ੍ਰਸ਼ਾਦਾ ਛਕਾਉਣ ਲਈ ਬੇਨਤੀ ਕੀਤੀ। ਉਸ ਨੇ ਚੌਕਾ ਗੋਹੇ ਨਾਲ ਚੰਗੀ ਤਰ੍ਹਾਂ ਲਿੰਬਿਆ ਪੋਚਿਆ, ਲਕੀਰਾਂ ਖਿਚੀਆਂ, ਭੋਜਨ ਤਿਆਰ ਕਰਕੇ ਰਖਿਆ। ਅੰਤਰਜਾਮੀ ਗੁਰਦੇਵ ਜੀ ਨੇ ਪੰਡਤ ਦਾ ਭਰਮ ਦੂਰ ਕਰਨ ਹਿਤ ਪੁਛਿਆ, 'ਪੁਰਸ਼ਾ ਇਸ ਧਰਤੀ ਉਤੇ ਪੋਚਾ ਕਿਉਂ

ਫੇਰਿਆ ਹੈ?' ਉਸ ਨੇ ਉਤਰ ਦਿਤਾ 'ਗੁਰੂ ਜੀ ਇਹ ਸੁੱਚਾ ਚੌਂਕਾ ਹੈ। ਲਕੀਰਾਂ ਤਾਂ ਪਾਈਆਂ ਹਨ ਕਿ ਕੋਈ ਹੋਰ ਅੰਦਰ ਆ ਕੇ ਚੌਂਕੇ ਨੂੰ ਅਪਵਿਤ੍ਰ ਨਾ ਕਰ ਦੇਵੇ। ਗੁਰੂ ਜੀ ਸੁਣ ਕੇ ਹੱਸ ਪਏ ਤੇ ਕਹਿਆ ਕਿ ਪੁਰਸ਼ਾ ! ਕੋਈ ਵੀ ਚੌਂਕੇ ਤੇ ਚੜੇ ਤਾਂ ਇਸ ਚੌਂਕੇ ਨੇ ਭਿਟ ਜਾਣਾ ਹੈ ਕਿਉਂਕਿ ਮਨੁੱਖ ਦੇ ਨਾਲ ਕਈ ਅਛੂਤ ਰਹਿੰਦੇ ਹਨ। ਗੁਰੂ ਜੀ ਨੇ ਕਹਿਆ:-

**ਕੁਬੁਧਿ ਡੂਮਣੀ ਕੁਦਇਆ ਕਸਾਇਣ,**
**ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧ ਚੰਡਾਲਿ ॥**
**ਕਾਰੀ ਕਢੀ ਕਿਆ ਥੀਐ, ਜਾ ਚਾਰੇ ਬੈਠੀਆ ਨਾਲਿ ॥**
**ਸਚੁ ਸੰਜਮੁ ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ ॥**
**ਨਾਨਕ, ਅਗੈ ਊਤਮ ਸੇਈ, ਜਿ ਪਾਪਾਂ ਪੰਦਿ ਨ ਦੇਹੀ॥**

**[ਪੰਨਾ ੯੧**

ਇਸ ਦਾ ਪਰਮਾਰਥ ਭਾਵ ਇਹ ਹੈ ਕਿ ਮਨੁੱਖ ਆਪਣੇ ਮਨ ਤਨ ਨੂੰ ਪਵਿਤਰ ਰਖੇ, ਜਿਸ ਦੀ ਆਤਮਾ ਪਵਿਤਰ ਹੈ ਉਸ ਲਈ ਸਭ ਧਰਤੀ ਪਵਿਤਰ ਹੈ।

ਗੁਰੂ ਦੇ ਗਿਆਨ ਭਰਪੂਰ ਉਪਦੇਸ਼ ਨਾਲ ਹਰਦੁਆਰ ਦੇ ਪੰਡਤ ਜੋ ਕਰਮ ਕਾਂਡੀ ਸਨ, ਉਨ੍ਹਾਂ ਦੇ ਅੰਦਰ ਇਹ ਭਰਮ ਵੜ ਗਿਆ ਕਿ ਕਿਤੇ ਇਹ ਫ਼ਕੀਰ ਮੁਸਲਮਾਨ ਨਾ ਹੋਵੇ। ਉਨ੍ਹਾਂ ਵਲੋਂ ਕੀਤੇ ਪ੍ਰਸ਼ਨਾਂ ਦਾ ਉਤਰ ਸਤਿਗੁਰੂ ਜੀ ਨੇ ਇਉਂ ਦਿੱਤਾ*:-

'ਮੈ ਨਾ ਹਿੰਦੂ ਹਾਂ ਨਾ ਮੁਸਲਮਾਨ ਹਾਂ' ਨਾ ਮੈਂ ਪਥਰ ਪੂਜਕ ਹਾਂ, ਮੈਂ ਤਾਂ ਉਸ ਵਿਆਪਕ ਨਿਰੰਕਾਰੀ ਜੋਤਿ ਨੂੰ ਮੰਨਦਾ ਹਾਂ।' ਇਸ ਤਰ੍ਹਾਂ, ਪਾਂਡਿਆਂ ਦਾ ਭਰਮ ਕਟਿਆ ਤੇ ਰੂਹਾਨੀ ਜੀਵਨ ਦੀ ਸੋਝੀ ਬਖ਼ਸ਼ਿਸ਼ ਕੀਤੀ। ਸ਼ੇਖ ਬ੍ਰਹਮ ਦੇ ਪੁਛਣ ਤੇ ਵੀ ਆਪ ਨੇ ਇਹੋ ਹੀ ਜਵਾਬ ਦਿਤਾ "ਨਾ ਮੈਂ ਹਿੰਦੂ ਹਾਂ, ਨਾ ਮੁਸਲਮਾਨ"।

ਗੁਰੂ ਜੀ ਨੂੰ ਪਤਾ ਲਗਾ ਕਿ ਦਿਲੀ ਦਾ ਬਾਦਸ਼ਾਹ ਸਿਕੰਦਰ ਲੋਧੀ

---

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੧੩੬ ਉਤੇ ਇਸੇ ਤਰ੍ਹਾਂ ਦਾ ਨਿਰਣਾਂ ਮੌਜੂਦ ਹੈ:
ਨਾ ਹਮ ਹਿੰਦੂ ਨ ਮੁਸਲਮਾਨ ॥
ਅਲਹ ਰਾਮ ਕੇ ਪਿੰਡ ਪਰਾਨ ॥੪॥

ਇਸਲਾਮ ਧਰਮ ਦਾ ਸ਼ੈਦਾਈ ਹੈ ਤੇ ਹਿੰਦੂ ਲੋਕਾਂ ਨੂੰ ਤੰਗ ਕਰਦਾ ਹੈ। ਗੁਰੂ ਜੀ ਨੇ ਉਸ ਨੂੰ ਸੋਧਣ ਲਈ ਪਕੀ ਧਾਰ ਲਈ। ਸ਼ੇਖ ਸ਼ਰਫ ਨੂੰ ਨਿਹਾਲ ਕਰਕੇ ਆਪ ਦਿਲੀ ਗਏ। ਸਿਕੰਦਰ ਲੋਧੀ ਦਾ ਇਕ ਸ਼ਾਹੀ ਹਾਥੀ ਮਰ ਗਿਆ ਸੀ। ਮਹਾਵਤ ਤੇ ਉਸ ਦਾ ਪਰਵਾਰ ਬਹੁਤ ਦੁਖੀ ਹੋ ਰਿਹਾ ਸੀ, ਉਹ ਰੋ ਰਹੇ ਸਨ। ਗੁਰੂ ਜੀ ਨੇ ਰੋਣ ਵਾਲਿਆਂ ਦੀ ਪੁਕਾਰ ਸੁਣੀ, ਨੇੜੇ ਚਲੇ ਗਏ। ਗੁਰੂ ਜੀ ਨੇ ਦਇਆ ਮਈ ਮਹਾਵਤ ਨੂੰ ਕਿਹਾ ਰੋਣਾ ਬੰਦ ਕਰ, ਸਤਿਨਾਮ, ਸਤਿ ਕਰਤਾਰ ਦਾ ਜਾਪ ਕਰ। ਤੇਰਾ ਹਾਥੀ ਮਰਿਆ ਨਹੀਂ ਜੀਉਂਦਾ ਹੈ। ਮਹਾਵਤ ਕਿਵੇਂ ਮੰਨਦਾ, ਕਿਉਂਕਿ ਹਾਥੀ ਕਾਫੀ ਦੇਰ ਦਾ ਮਰਿਆ ਪਿਆ ਸੀ। ਜਦੋਂ ਉਸ ਨੇ ਗੁਰੂ ਜੀ ਦਾ ਹੁਕਮ ਮੰਨਿਆ ਤਾਂ ਵੇਖਿਆ ਸਚ ਮੁਚ ਹਾਥੀ ਦੇ ਕੰਨ ਹਿਲਦੇ ਸਨ। ਗੁਰੂ ਜੀ ਦੀ ਚਰਨੀ ਢਹਿ ਪਿਆ। ਰੋਣ ਦੀ ਥਾਂ ਹੁਣ ਸਭ ਹਸਣ ਲਗ ਪਏ। ਉਨ੍ਹਾਂ ਨੇ ਸਾਰੇ ਸ਼ਹਿਰ ਵਿਚ ਖ਼ਬਰ ਕਰ ਦਿਤੀ ਕਿ ਇਕ ਫ਼ਕੀਰ ਨੇ ਮਰੇ ਹਾਥੀ ਨੂੰ ਜ਼ਿੰਦਾ ਕਰ ਦਿਤਾ ਹੈ। ਸਾਰੇ ਲੋਕਾਂ ਨੇ ਜਦ ਸਿਕੰਦਰ ਲੋਧੀ ਦੇ ਕੰਨਾ ਤਕ ਖ਼ਬਰ ਪਹੁੰਚਾਈ ਤਾਂ ਉਹ ਵੀ ਰਾਜ ਮਹਿਲਾਂ ਚੋਂ ਨਿਕਲਿਆ। ਜਦੋਂ ਆਇਆ ਤਾਂ ਬਹੁਤ ਭੀੜ ਹੋ ਗਈ। ਜਦੋਂ ਮੌਲਵੀ ਨੇ ਹਾਥੀ ਜਿਵਾਉਣ ਬਾਰੇ ਪੁਛਿਆ ਤਾਂ ਗੁਰੂ ਜੀ ਨੇ ਉਤਰ ਦਿਤਾ, ਮੈਂ ਕੁਝ ਨਹੀਂ ਕੀਤਾ, ਇਹ ਮੇਰੇ ਕਰਤਾਰ ਨੇ ਕੀਤਾ ਹੈ। ਉਨ੍ਹਾਂ ਪੁਛਿਆ ਕਰਤਾਰ ਕਿਥੇ ਹੈ?। ਗੁਰੂ ਜੀ ਨੇ ਕਹਿਆ, '੧ਓ ਤੋਂ ਗੁਰਪ੍ਰਸਾਦਿ' ਮੇਰਾ ਕਰਤਾਰ ਹੈ। ਓਹ ਕਹਿਣ ਲਗਾ, ਜੇ ਕਰਤਾਰ ਮਹਾਂ ਸ਼ਕਤੀਵਾਨ ਹੈ ਤਾਂ ਆਖਿ ਉਹ ਫਿਰ ਹਾਥੀ ਮਾਰ ਦੇਵੇ। ਹੰਕਾਰੀ ਬਾਦਸ਼ਾਹ ਨੇ ਮਜ਼ਹਬੀ ਹਠ ਕੀਤਾ, ਬਾਦਸ਼ਾਹ ਦੇ ਦੇਖਦਿਆਂ ਹਾਥੀ ਮਰ ਗਿਆ। ਬਾਦਸ਼ਾਹ ਨੇ ਗੁੱਸੇ ਨਾਲ ਕਹਿਆ ਕਿ ਹੁਣ ਹਾਥੀ ਜੀਊਂਦਾ ਕਰੋ, ਨਹੀਂ ਤਾਂ ਬੰਦੀਖਾਨੇ ਵਿਚ ਪਾਏ ਜਾਉਗੇ।

ਗੁਰੂ ਜੀ ਤਾਂ ਧਰਤੀ ਤੇ ਪਰਉਪਕਾਰ ਖ਼ਾਤਰ ਹੀ ਆਏ ਹਨ। ਉਹ ਬੋਲੇ ਬੰਦੀਖ਼ਾਨੇ ਵਲ ਟੋਰ ਦਿਤਾ। ਉਥੇ ਪਹਿਲਾਂ ਹੀ ਸੈਂਕੜੇ ਹਿੰਦੂ ਸਾਧੂ ਤੇ ਸੂਫੀ ਫ਼ਕੀਰ ਨਜ਼ਰਬੰਦ ਸਨ, ਗੁਰੂ ਜੀ ਨੇ ਉਨ੍ਹਾਂ ਦੇ

ਬੰਧਨ ਕਟਣ ਕਾਰਨ ਹਨੇਰੇ ਵਾਲੇ ਬੰਦੇਖ਼ਾਨੇ ਵਿਚ ਪੈਰ ਪਾਉਂਦਿਆਂ ਹੀ ਉਥੇ ਚਾਨਣ ਹੋ ਗਿਆ। ਬੰਦੀਵਾਨਾਂ ਦੇ ਹਿਰਦੇ ਕੰਵਲ ਫੁਲ ਵਾਂਗ ਖਿੜ ਗਏ। ਉਨ੍ਹ ਸਮਝਿਆ ਕਿ ਪ੍ਰਭੂ ਆਪ ਆ ਪਹੁੰਚੇ ਹਨ। ਗੁਰੂ ਜੀ ਨੇ ਮਰਦਾਨੇ ਨੂੰ ਆਖਿਆ ਰਬਾਬ ਬਜਾਇ। ਬਸ, ਧੁਰੋਂ ਆਈ ਬਾਣੀ ਕੀਰਤਨ ਕਰਨ ਦੀ ਦੇਰ ਸੀ ਕਿ ਸਭ ਬੰਦੀਵਾਨਾਂ ਦੇ ਬੰਧਨ ਟੁਟ ਗਏ। ਸਭ ਦੀਆਂ ਭੁੱਖਾਂ ਦੂਰ ਹੋ ਗਈਆਂ। ਮਰਦਾਨਾ ਸਤਿਨਾਮ ਦੀ ਧੁਨੀ ਗਾਉਂਦਾ ਰਹਿਆ। ਬੰਦੀ ਵੀ ਉਸਦੇ ਪਿਛੇ ਪਿਛੇ ਸਤਿਨਾਮ ਰਟਣ ਲਗ ਗਏ। ਉਹ ਨਰਕ ਮਾਨੋ ਸੁਰਗ ਬਣ ਗਿਆ। ਬੰਦੀਖ਼ਾਨੇ ਦੇ ਜੰਦਰੇ ਆਪੇ ਖੁਲ੍ਹ ਗਏ। ਸਿਕੰਦਰ ਬਾਦਸ਼ਾਹ ਪਹਿਲਾਂ ਹੀ ਘਾਬਰਿਆ ਹੋਇਆ ਸੀ, ਕਿਉਂਕਿ ਉਸ ਨੂੰ ਭਿਆਨਕ ਸੁਪਨੇ ਆਉਂਦੇ ਸਨ, ਸਿਰ ਤੇ ਪੇਟ ਵਿਚ ਪੀੜ ਹੁੰਦੀ ਸੀ, ਉਸ ਨੇ ਮਹਿਸੂਸ ਕੀਤਾ ਕਿ ਮੇਰੇ ਕੋਲੋਂ ਪਹਿਲਾਂ ਕੋਈ ਭੁਲ ਹੋਈ ਹੈ, ਇਹ ਕੋਈ ਵਡਾ ਵਲੀ ਹੈ, ਇਸ ਨੂੰ ਬੰਦੀਖ਼ਾਨੇ ਵਿਚੋਂ ਕਢ ਦਿਉ। ਗੁਰੂ ਜੀ ਨੇ ਆਖਿਆ ਕਿ ਅਸੀਂ ਇਕਲੇ ਨਹੀਂ ਨਿਕਲਣਾ, ਸਾਰਾ ਬੰਦੀਖ਼ਾਨਾ ਖ਼ਾਲੀ ਕਰਾਉ। ਸੋ, ਇਸੇ ਤਰ੍ਹਾਂ ਹੋਇਆ ਅਤੇ ਬਾਕੀ ਜੀਵਨ ਵਿਚ ਸਿਕੰਦਰ ਨੇ ਲੋਕਾਂ ਦੇ ਭਲੇ ਲਈ ਚੰਗੇ ਕੰਮ ਕੀਤੇ।

## ਬਿੰਦਰਾ ਬਨ

ਸਿਕੰਦਰ ਲੋਧੀ ਦੇ ਹਿਰਦੇ ਦਾ ਸੁਧਾਰ ਕਰਕੇ ਕੁਝ ਦਿਨ ਗੁਰੂ ਜੀ ਦਿਲੀ ਰਹੇ। ਫਿਰ ਦਿਲੀ ਤੋਂ ਬਿੰਦਰਾਬਨ (ਮਥਰਾ) ਜਿਥੇ ਕ੍ਰਿਸ਼ਨ ਜੀ ਜੰਮੇ ਪਲੇ ਤੇ ਖੇਡੇ ਸਨ, ਉਥੇ ਗਏ। ਉਥੇ ਵੇਖਿਆ, ਅਗੇ ਕ੍ਰਿਸ਼ਨ ਲੀਲਾ ਹੋ ਰਹੀ ਸੀ, ਨਾਨਾ ਰੂਪ ਵਿਚ ਝਾਕੀਆਂ ਵਿਖਾਈਆਂ ਜਾ ਰਹੀਆਂ ਸਨ। ਕ੍ਰਿਸ਼ਨ ਦਾ ਰੂਪ ਧਾਰ ਕੇ ਖੇਡਣ ਵਾਲੇ ਪਾਤਰ ਨੀਵੇ ਜੀਵਨ ਵਾਲੇ ਸਨ। ਗੁਰੂ ਜੀ ਨੇ ਅਜਿਹੀ ਕੁਰੀਤੀ ਨੂੰ ਬੁਰਾ ਮਹਿਸੂਸ ਕੀਤਾ ਅਤੇ ਉਸ ਦਾ ਖੰਡਨ ਕੀਤਾ:-

**ਵਾਇਨਿ ਚੇਲੇ ਨਚਨਿ ਗੁਰ ॥**
**ਪੈਰ ਹਲਾਇਨਿ ਫੇਰਨਿ ਸਿਰ॥**

ਉਡਿ ਉਡਿ ਰਾਵਾ ਝਾਟੈ ਪਾਇ॥
ਵੇਖੈ ਲੋਕੁ ਹਸੈ ਘਰਿ ਜਾਇ॥
ਰੋਟੀਆ ਕਾਰਣਿ ਪੂਰਹਿ ਤਾਲ॥
ਆਪ ਪਛਾੜਹਿ ਧਰਤੀ ਨਾਲਿ॥
ਗਾਵਨਿ ਗੋਪੀਆ ਗਾਵਨਿ ਕਾਨ,
ਗਾਵਨਿ ਸੀਤਾ ਰਾਜੇ ਰਾਮ॥... [ਪੰਨਾ ੪੬੫

ਇਸ ਘਟਨਾ ਦਾ ਜ਼ਿਕਰ ਸਿਖ ਇਤਿਹਾਸ ਦੇ ਲੇਖਕ ਮੈਕਾਲਫ ਨੇ ਵੀ ਕੀਤਾ ਹੈ।

## ਰੀਠੇ ਮਿੱਠੇ ਕਰਨ ਦੀ ਸਾਖੀ

ਪਾਠਕ ਜਾਣਦੇ ਹਨ ਕਿ ਗੁਰੂ ਸਾਹਿਬ ਜਿਥੇ ਵੀ ਜਾਂਦੇ ਸਨ, 'ਜੈਸਾ ਦੇਸ, ਵੈਸਾ ਭੇਸ' ਧਾਰਨ ਕਰਦੇ ਸਨ। ਆਪ ਕਰਤਾਰੀ ਮਿਸ਼ਨ ਦਾ ਪ੍ਰਚਾਰ ਕਰਦੇ ਕਰਦੇ ਉਤਰ ਪ੍ਰਦੇਸ਼ ਦੇ ਪਰਗਣੇ ਪੀਲੀ-ਭੀਤ ਵਿਖੇ ਗੋਰਖ ਮਤੇ ਪਹੁੰਚ ਗਏ। ਇਹ ਜੋਗੀਆਂ ਦਾ ਵਡਾ ਅਸਥਾਨ ਸੀ। ਜਦੋਂ ਗੁਰੂ ਜੀ ਪਹੁੰਚੇ ਤਾਂ ਗੁਰੂ ਜੀ ਦੇ ਹੁਕਮ ਅਨੁਸਾਰ ਮਰਦਾਨੇ ਰਬਾਬ ਵਜਾਈ, ਗੁਰੂ ਜੀ ਕੀਰਤਨ ਕਰਨ ਵਿਚ ਮਸਤ ਹੋ ਗਏ। ਜੋਗੀਆਂ ਦੇ ਕੰਨਾਂ ਵਿਚ ਜਦੋਂ ਸ਼ਬਦ ਦੀ ਨਿਰਾਲੀ ਧੁਨੀ ਪਹੁੰਚੀ, ਤਾਂ ਜੋਗੀ ਗੁਰੂ ਜੀ ਪਾਸ ਭਜਦੇ ਆਏ। ਨਿਰਾਲਾ ਪਹਿਰਾਵਾ ਵੇਖ ਕੇ ਹੈਰਾਨ ਹੋ ਗਏ। ਮਛੰਦਰ ਨਾਥ ਜੋਗੀ ਨੇ ਗੁਰੂ ਜੀ ਵਲ ਇਸ਼ਾਰਾ ਕਰਕੇ ਪੁਛਿਆ, 'ਤੇਰਾ ਗੁਰੂ ਕੌਣ ਹੈ? ਹਿੰਦੂ ਹੈ ਕਿ ਮੁਸਲਮਾਨ?' ਗੁਰੂ ਜੀ ਨੇ ਸੂਹੀ ਰਾਗ ਵਿਚ ਸੰਬੋਧਨ ਕੀਤਾ:-

ਕਉਣ ਤਰਾਜੀ ਕਵਣੁ ਤੁਲਾ,
ਤੇਰਾ ਕਵਣੁ ਸਰਾਫੁ ਬੁਲਾਵਾ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ,
ਕੈ ਪਹਿ ਮੁਲੁ ਕਰਾਵਾ॥੧॥
ਮੇਰੇ ਲਾਲ ਜੀਉ, ਤੇਰਾ ਅੰਤੁ ਨ ਜਾਣਾ ॥
ਤੂੰ ਜਲਥਲਿ ਮਹੀਅਲਿ ਭਰਿ ਪੁਰਿ ਲੀਣਾ,
ਤੂੰ ਆਪੇ ਸਰਬ ਸਮਾਣਾ ॥੧॥ ਰਹਾਉ॥

**ਮਨੁ ਤਾਰਾਜੀ ਚਿਤੁ ਤੁਲਾ,**
**ਤੇਰੀ ਸੇਵ ਸਰਾਫੁ ਕਮਾਵਾ ॥**
**ਘਟ ਹੀ ਭੀਤਰਿ ਸੋ ਸਹੁ ਤੋਲੀ,**
**ਇਨੁ ਬਿਧਿ ਚਿਤੁ ਰਹਾਵਾ॥੨॥**
**ਆਪੇ ਕੰਡਾ ਤੋਲੁ ਤਰਾਜੀ, ਆਪੇ ਤੋਲਣਹਾਰਾ ॥**
**ਆਪੇ ਦੇਖੈ ਆਪੇ ਬੂਝੈ, ਆਪੇ ਹੈ ਵਣਜਾਰਾ ॥੩॥**
**ਅੰਧੁਲਾ ਨੀਚ ਜਾਤਿ ਪਰਦੇਸੀ,**
**ਖਿਨੁ ਆਵੈ ਤਿਲੁ ਜਾਵੈ ॥**
**ਤਾਕੀ ਸੰਗਤਿ ਨਾਨਕੁ ਰਹਦਾ**
**ਕਿਉਕਰਿ ਮੂੜਾ ਪਾਵੈ॥੪॥੨॥੯॥ [ਪੰਨਾ ੭੩੦-੩੧**

ਗੁਰੂ ਜੀ ਨੇ ਮਛੰਦਰ ਨੂੰ ਸੰਬੋਧਨ ਕਰਨ ਦੀ ਥਾਂ ਅਕਾਲ ਪੁਰਖ ਜੀ ਨੂੰ ਸੰਬੋਧਨ ਕਰਕੇ ਪੁਛਿਆ। ਸ਼ਬਦ ਕੀਰਤਨ ਮਗਰੋਂ ਦਸਿਆ ਕਿ ਮੇਰਾ ਗੁਰੂ ਪਰਮਾਤਮਾ ਹੈ, ਤੁਸੀਂ ਆਪ ਹੀ ਸਮਝ ਲਓ'। ਜੋਗੀ ਹੈਰਾਨ ਹੋ ਗਿਆ ਕਿ ਇਹ ਕਿਹੋ ਜਿਹਾ ਮਨੁੱਖ ਹੈ ਜੋ ਮਨੁੱਖੀ ਗੁਰੂ ਉਤੇ ਉਕੀ ਸ਼ਰਧਾ ਹੀ ਨਹੀਂ ਰਖਦਾ। ਮਛੰਦਰ ਨਾਥ ਨੇ ਕਹਿਆ ਕਿ ਅਸਾਂ ਗੁਰੂ ਗੋਰਖ ਕੋਲੋ ਜੋਗ ਲਿਆ ਹੈ, ਕੰਨੀ ਮੁੰਦਰਾਂ ਪਾਈਆਂ, ਖਫਨੀ ਤੇ ਡੰਡਾ ਆਦਿ ਸਭ ਕੁਝ ਸਾਡੇ ਕੋਲ ਹੈ। ਪਰ ਤੁਹਾਡਾ ਭੇਸ ਨਿਰਾਲਾ ਜਿਹਾ ਹੈ, ਨਾ ਹਿੰਦੂਆਂ ਵਾਲਾ, ਨਾ ਮੁਸਲਮਾਨ ਵਾਲਾ, ਤੁਸੀਂ ਹੱਡੀਆਂ ਦੀ ਮਾਲਾ ਕਿਉਂ ਗਲ ਵਿਚ ਪਾਈ ਹੈ? ਇਸ ਦਾ ਸਿਮਰਨ ਕਰੋ ਤਾਂ ਜੋ ਤੁਹਾਡਾ ਕਲਿਆਣ ਹੋ ਜਾਵੇ।

ਅੰਤਰਜਾਮੀ ਗੁਰਦੇਵ ਨੇ ਉਤਰ ਵਿਚ ਅਸਲੀ ਜੋਗ ਦੀ ਜੁਗਤੀ ਨੂੰ ਇਉਂ ਨਿਰੂਪਣ ਕੀਤਾ:-

**ਜੋਗੁ ਨ ਖਿੰਥਾ ਜੋਗੁ ਨ ਡੰਡੇ, ਜੋਗੁ ਨ ਭਸਮ ਚੜਾਈਐ॥**
**ਜੋਗੁ ਨ ਮੁੰਦੀ ਮੂੰਡਿ ਮੁਡਾਇਐ,**
**ਜੋਗੁ ਨ ਸਿੰਙੀ ਵਾਈਐ॥**
**ਅੰਜਨ ਮਾਹਿ ਨਿਰੰਜਨਿ ਰਹੀਐ,**
**ਜੋਗ ਜੁਗਤਿ ਇਵ ਪਾਈਐ॥**

ਜੋਗੀ ਇਧਰ ਉਧਰ ਦੀਆਂ ਗਲਾਂ ਕਰਨ ਲਗੇ ਤਾਂ ਗੁਰੂ ਜੀ ਨੇ ਕਹਿਆ:-

**ਗਲੀ ਜੋਗੁ ਨ ਹੋਈ ॥**
**ਏਕ ਦ੍ਰਿਸਟਿ ਕਰਿ ਸਮਸਰਿ ਜਾਣੈ,**
**ਜੋਗੀ ਕਹੀਐ ਸੋਈ ॥੧॥ ਰਹਾਉ॥**
**ਜੋਗੁ ਨ ਬਾਹਰਿ ਮੜੀ ਮਸਾਣੀ,**
**ਜੋਗੁ ਨ ਤਾੜੀ ਲਾਈਐ ॥**
**ਜੋਗੁ ਨ ਦੇਸਿ ਦਿਸੰਤਰਿ ਭਵਿਐ,**
**ਜੋਗੁ ਨ ਤੀਰਥਿ ਨਾਈਐ॥**
**ਅੰਜਨ ਮਾਹਿ ਨਿਰੰਜਨਿ ਰਹੀਐ,**
**ਜੋਗ ਜੁਗਤਿ ਇਵ ਪਾਈਐ॥** [ਪੰਨਾ ੭੩੦

ਗੁਰੂ ਜੀ ਨੇ ਕਹਿਆ ਕਿ ਸੰਸਾਰ ਵਿਚ ਰਹਿੰਦੇ ਹੋਇਆਂ ਤਿਆਗੀ ਹੋਈਏ ਕਿਉਂਕਿ ਜੀਵਤ ਭਾਵ ਤੋਂ ਮਰਨਾ ਹੀ ਅਸਲੀ ਜੋਗ ਹੈ।

ਐ ਜੋਗੀਓ ! ਭੁਲੇਖਿਆਂ ਵਿਚ ਰਹਿੰਦੇ ਹੋਏ ਆਪਣਾ ਜੀਵਨ ਬਰਬਾਦ ਨਾ ਕਰੋ। ਗੋਰਖ ਅਤੇ ਕਈ ਹੋਰ ਜੋਗੀਆਂ ਨੇ ਆਪਣੀ ਸ਼ਕਤੀ ਵਿਖਾਈ ਤਲਾਬ ਦਾ ਪਾਣੀ ਸੁਕਾਅ ਦਿਤਾ।

ਇਸ ਦਾ ਨਾਉਂ ਗੋਰਖ ਮਤਾ ਨਾਨਕ ਮਤਾ ਹੈ, ਇਥੇ ਰੀਠੇ ਬਹੁਤ ਹੁੰਦੇ ਹਨ ਜੋ ਕੌੜੇ ਹੁੰਦੇ ਹਨ। ਇਹ ਖਾਣ ਤੇ ਦਸਤ ਲਗ ਜਾਂਦੇ ਹਨ। ਇਕ ਵਡੇ ਰੀਠੇ ਦੇ ਰੁੱਖ ਹੇਠ ਜੋਗੀ ਤੇ ਗੁਰੂ ਜੀ ਬੈਠੇ। ਜੋਗੀ ਨੇ ਗੁਰੂ ਜੀ ਨੂੰ ਪਰਖਣ ਵਾਸਤੇ ਕਹਿਆ ਕਿ ਤੁਹਾਡੇ ਪਾਸ ਐਨੀਆਂ ਸ਼ਕਤੀਆਂ ਹਨ, ਜਿਸ ਰੁਖ ਹੇਠ ਬੈਠੇ ਹਾਂ, ਸਾਨੂੰ ਕੁਝ ਖਵਾਵੋ। ਗੁਰੂ ਜੀ ਨੇ ਸਤਿ ਕਰਤਾਰ ਆਖ ਕੇ ਮਰਦਾਨੇ ਨੂੰ ਰੀਠੇ ਦੇ ਰੁਖ ਉਤੇ ਚੜ੍ਹਾ ਕੇ ਕਹਿਆ ਕਿ ਇਸ ਦਰਖਤ ਦੀ ਟਾਹਣੀ ਨੂੰ ਹਲੂਣਾ ਮਾਰ। ਜਦੋਂ ਹਲੂਣਾ ਦਿਤਾ ਤਾਂ ਬਹੁਤ ਸਾਰੇ ਰੀਠੇ ਹੇਠਾਂ ਡਿਗੇ। ਗੁਰੂ ਜੀ ਨੇ ਜੋਗੀਆਂ ਨੂੰ ਆਖਿਆ, ਛਕੋ, ਸਾਰੇ ਜੋਗੀ ਹੱਸ ਪਏ। ਕਹਿਣ ਲਗੇ, ਅਸਾਂ ਕੌੜਾ ਫਲ ਖਾ ਕੇ ਕੋਈ ਮਰਨਾ ਹੈ। ਗੁਰੂ ਜੀ ਕਹਿਆ ਕਿ ਇਹ ਰੀਠਾ ਖਾ ਕੇ ਤਾਂ ਵੇਖੋ। ਜੋਗੀ ਨੇ

ਪਰਖਣ ਹਿਤ ਇਕ ਰੀਠਾ ਛਕਿਆ ਤੇ ਮੂੰਹ ਵਿਚ ਪਾਇਆ, ਬਹੁਤ ਸੁਆਦ ਲਗਾ ਤੇ ਉਹ ਹੋਰ ਰੀਠੇ ਚੁਣ ਕੇ ਖਾਣ ਲਗ ਪਿਆ। ਉਸ ਨੂੰ ਵੇਖ ਕੇ ਬਾਕੀ ਜੋਗੀ ਵੀ ਖਾਣ ਲਗ ਪਏ। ਇਹ ਬਰਕਤ ਗੁਰੂ ਜੀ ਦੇ ਪਾਵਨ ਬਚਨਾ ਦੀ ਹੈ। ਅਜੇ ਤਕ ਵੀ ਉਸ ਰੀਠੇ ਰੁਖ ਦੇ ਅਧੇ ਹਿਸੇ ਦੇ ਰੀਠੇ ਮਿਠੇ ਹਨ ਤੇ ਅਧੇ ਕੌੜੇ ਹਨ, ਹੁਣ ਉਥੇ ਗੁਰਦੁਆਰਾ ਸਾਹਿਬ ਸੁਭਾਇਮਾਨ ਹੈ।

## ਬਨਾਰਸ ਫੇਰੀ

### (ਪੰਡਤ ਚਤਰ ਦਾਸ ਨਾਲ ਗਿਆਨ ਚਰਚਾ)

ਬਨਾਰਸ ਵੇਦਕ ਸਮੇਂ ਤੋਂ ਹੀ ਹਿੰਦੂ ਸਭਿਅਤਾ ਅਤੇ ਸੰਸਕ੍ਰਿਤ ਵਿਦਿਆ ਦਾ ਕੇਂਦਰ ਹੈ। ਗੁਰੂ ਜੀ ਨੇ ਇਥੇ ਗੰਗਾ ਦੇ ਕਿਨਾਰੇ ਆ ਆਸਣ ਜਮਾਇਆ।

ਇਕ ਪੰਡਤ ਜਿਸ ਦਾ ਨਾਮ ਚਤਰਦਾਸ ਸੀ, ਉਹ ਇਸ਼ਨਾਨ ਕਰਕੇ ਆਇਆ ਤਾਂ ਗੁਰੂ ਜੀ ਦਾ ਪਹਿਰਾਵਾ ਵੇਖ ਕੇ ਲਾਲ-ਪੀਲਾ ਹੋਣ ਲਗਾ। 'ਇਹ ਮੁਸਲਮਾਨ, ਹਿੰਦੂ ਅਸਥਾਨ ਤੇ ਕਿਉਂ ਆਇਆ ਹੈ?'। ਪੰਡਤ ਦੇ ਨਾਲ ਕੁਝ ਵਿਦਿਆਰਥੀ ਵੀ ਸਨ, ਸਾਰੇ ਕ੍ਰੋਧ ਵਿਚ ਆ ਕੇ ਪੁਛਣ ਲਗੇ, 'ਤੁਮ ਹਿੰਦੂ ਹੋ ਕਿ ਮੁਸਲਮਾਨ?'। ਗੁਰੂ ਜੀ ਨੇ ਆਖਿਆ ਕਿ ਅਸੀਂ ਹਿੰਦੂ ਹਾਂ ਅਤੇ ਤੀਰਥ ਯਾਤਰਾ ਲਈ ਆਏ ਹਾਂ। ਫਿਰ ਬੋਲਿਆ ਕਿ ਤੁਹਾਡੇ ਕੋਲ ਤੁਲਸੀ ਦੀ ਮਾਲਾ ਨਹੀਂ, ਸਾਲ ਗਰਾਮ (ਪੱਥਰ) ਪੂਜਾ ਲਈ ਨਹੀਂ, ਹੱਡੀਆਂ ਦੀ ਮਾਲਾ ਗਲ ਵਿੱਚ ਪਾਈ ਹੋਈ ਹੈ, ਇਹ ਕੀ ਪਾਖੰਡ ਬਣਾਇਆ ਹੋਇਆ ਹੈ? ਪੰਡਤ ਚਤਰ ਦਾਸ ਹੰਕਾਰ ਨਾਲ ਕੌੜੇ ਬਚਨ ਬੋਲੀ ਗਿਆ ਪਰ ਗੁਰੂ ਜੀ ਆਪਣੇ ਮਿਠੇ ਤੇ ਠੰਡੇ ਸੁਭਾਅ ਅਨੁਸਾਰ ਧੀਰਜ ਨਾਲ ਮੁਸਕਰਾਂਦੇ ਰਹੇ। ਪੰਡਿਤ ਜਦੋਂ ਦਿਲ ਦਾ ਗੁਬਾਰ ਕਢ ਬੈਠਾ ਤਾਂ ਗੁਰੂ ਜੀ ਬੋਲੇ- ਤੁਹਾਡੇ ਨਾਲ ਬੜੇ ਚੇਲੇ ਹਨ, ਜਾਪਦਾ ਹੈ ਕਿ ਤੁਸੀਂ ਵਿਦਵਾਨ ਹੋ? ਪਰ ਕ੍ਰੋਧ ਤਾਂ ਤੁਹਾਡੇ ਹਿਰਦੇ ਚੋਂ ਮਰਿਆ ਨਹੀਂ, ਇਸ ਤਰ੍ਹਾਂ ਦੀ ਹਾਲਤ ਹੋਵੇ ਤਾਂ ਕੀਤੇ ਸਭ ਕਰਮ ਧਰਮ ਨਿਸਫਲ ਜਾਂਦੇ ਹਨ। ਆਪ ਜੀ ਨੇ ਪੰਡਤ ਪ੍ਰਤੀ

ਸ਼ਬਦ ਉਚਾਰਨ ਕੀਤਾ:-

**ਸਾਲਗ੍ਰਾਮ ਬਿਪ ਪੂਜਿ ਮਨਾਵਹੁ,**
**ਸੁਕ੍ਰਿਤੁ ਤੁਲਸੀ ਮਾਲਾ ॥**
**ਰਾਮ ਨਾਮੁ ਜਪਿ ਬੇੜਾ ਬਾਂਧਹੁ,**
**ਦਇਆ ਕਰਹੁ ਦਇਆਲਾ॥੧॥** [ਪੰਨਾ ੧੧੭੧

ਭਾਵ ਹੇ ਪੰਡਿਤ ਜੀ ਤੁਸੀਂ ਪਥਰ-ਪੂਜਾ ਦੀ ਥਾਂ ਪਰਮਾਤਮਾ ਨੂੰ ਪੂਜੋ, ਨਾਮ-ਸਿਮਰਨ ਦਾ ਬੇੜਾ ਬੰਨੋ ਜਿਸ ਤੇ ਚੜ੍ਹ ਕੇ ਸੰਸਾਰ ਸਾਗਰ ਤੋਂ ਪਾਰ ਹੋ ਜਾਵੋ। ਕਲਰ ਸਿੰਜ ਕੇ ਇਉਂ ਆਪਣਾ ਜਨਮ ਵਿਅਰਥ ਕਿਉਂ ਗਵਾਂਦੇ ਹੋ?

ਪੰਡਿਤ ਵਿਦਿਆ ਦੇ ਮਾਣ ਵਿਚ ਆ ਕੇ ਗੁਰੂ ਜੀ ਤੇ ਕਈ ਪ੍ਰਸ਼ਨ ਕਰਦਾ ਗਿਆ ਪਰ ਗੁਰੂ ਜੀ ਨਾਲੋ ਨਾਲ ਉਸ ਦੇ ਪ੍ਰਸ਼ਨਾਂ ਦਾ ਉਤਰ ਦੇਂਦੇ ਗਏ। ਗੁਰੂ ਜੀ ਨੇ ਪੰਡਤ ਪਾਸੋਂ ਤਤ-ਗਿਆਨ ਦੀ ਗਲ ਪੁਛੀ, ਹੇ ਪੰਡਿਤ ! ਤੂੰ ਦਸ, ਪਰਮਾਤਮਾ ਨੂੰ ਕਿਵੇਂ ਪਾਇਆ ਜਾ ਸਕਦਾ ਹੈ? ਪਰ ਜਿਹੜੇ ਪ੍ਰਮਾਣ ਗੁਰੂ ਜੀ ਨੇ ਹੇਠ ਲਿਖੇ ਸ਼ਬਦ ਵਿਚ ਦਿਤੇ, ਉਹ ਸੁਣ ਕੇ ਹੈਰਾਨ ਹੋ ਗਏ:-

**ਰਾਜਾ ਬਾਲਕੁ ਨਗਰੀ ਕਾਚੀ, ਦੁਸਟਾ ਨਾਲ ਪਿਆਰੋ॥**

ਪੰਡਿਤ ਨੂੰ ਸਿਖਿਆ ਦੇਣ ਹਿਤ, ਗੁਰੂ ਜੀ ਨੇ ਰਾਮਕਲੀ ਰਾਗ ਵਿਚ 'ਦਖਣੀ ਓਅੰਕਾਰ' ਨਾਮ ਦੀ ਬਾਣੀ ਉਚਾਰਨ ਕੀਤੀ, ਜਿਸ ਨੂੰ ਸੁਣ ਕੇ ਚਤਰ ਦਾਸ ਦੇ ਕਪਾਟ ਖੁਲ੍ਹ ਗਏ। ਮਨ ਚੋਂ ਕ੍ਰੋਧ ਦੀ ਅਗ ਮੁੱਕ ਗਈ। ਸ਼ਾਂਤ ਹੋ ਕੇ ਗੁਰੂ ਜੀ ਦੀ ਚਰਨੀ ਲਗਾ। ਕਈ ਦਿਨ ਗੁਰੂ ਜੀ ਨੂੰ ਆਪਣੇ ਕੋਲ ਰਖਿਆ, ਸੇਵਾ ਕੀਤੀ। ਗੁਰੂ ਜੀ ਨੇ ਨਿਰੰਕਾਰੀ ਮਿਸ਼ਨ ਦਾ ਪ੍ਰਚਾਰ ਕਰਨ ਲਈ ਆਖਿਆ, ਮਨੁੱਖਤਾ ਦੀ ਸੇਵਾ ਤੇ ਪ੍ਰਭੂ ਦਾ ਸਿਮਰਨ ਕਰਨ ਦੀ ਜਾਚ ਦਸੀ।

## ਸਾਲਸ ਰਾਇ ਜੌਹਰੀ

ਗੁਰੂ ਨਾਨਕ ਦੇਵ ਜੀ ਕਈ ਥਾਵਾਂ ਦਾ ਰਟਨ ਕਰਦੇ ਕਰਦੇ ਪਟਨਾ ਸ਼ਹਿਰ ਦੇ ਨੇੜੇ, ਗੰਗਾ ਨਦੀ ਦੇ ਕਿਨਾਰੇ ਆ ਪਹੁੰਚੇ। ਰਬੀ-ਰੰਗਾਂ ਵਿੱਚ ਮਸਤ ਬੈਠੇ ਸਨ। ਮਰਦਾਨੇ ਦੇ ਸੁਭਾਅ ਬਾਰੇ

ਪਾਠਕਾਂ ਨੂੰ ਪਤਾ ਹੀ ਹੈ ਕਿ ਭੁਖ ਉਸ ਦਾ ਖਹਿੜਾ ਨਹੀਂ ਸੀ ਛਡਦੀ। ਉਸ ਨੂੰ ਖਾਣ ਪੀਣ ਦੀ ਇਛਾ ਤੇ ਚਿੰਤਾ ਲਗੀ ਰਹਿੰਦੀ ਸੀ। ਰਾਤ ਲੰਘ ਗਈ ਅੰਮ੍ਰਿਤ ਵੇਲੇ ਆਪ ਜੀ ਨੇ ਮਰਦਾਨੇ ਨੂੰ ਕਹਿਆ ਕਿ ਰਬਾਬ ਬਜਾਇ। ਗੁਰੂ ਜੀ ਨੇ ਕੀਰਤਨ ਕੀਤਾ, ਜੰਗਲ ਵਿਚ ਮੰਗਲ ਹੋ ਗਿਆ। ਮਰਦਾਨੇ ਨੂੰ ਫਿਰ ਭੁੱਖ ਸਤਾਉਣ ਲਗੀ। ਗੁਰੂ ਜੀ ਨੇ ਇਕ ਲਾਲ ਗੀਟੀ ਜੋ ਬਹੁਤ ਚਮਕ ਮਾਰਦੀ ਸੀ, ਉਥੋਂ ਹੀ ਪੱਟ ਕੇ ਦੇ ਦਿਤੀ ਤੇ ਕਹਿਆ, ਜਾ ਇਹ ਗੀਟੀ (ਪਥਰ) ਵੇਚ ਕੇ ਪੇਟ ਭਰ ਲਈ, ਖਾ ਪੀ ਲਈਂ।

ਗੀਟੀ ਲੈ ਕੇ ਮਰਦਾਨਾ ਸ਼ਹਿਰ ਚਲਾ ਗਿਆ। ਉਹ ਪਥਰ ਉਥੇ ਕਈ ਦੁਕਾਨਦਾਰਾਂ ਨੂੰ ਦਸਦਾ ਦਸਦਾ ਆਖਰ ਸਾਲਸ ਰਾਇ ਜੌਹਰੀ ਦੀ ਦੁਕਾਨ ਤੇ ਜਾ ਪੁਜਾ। ਓਦੋਂ ਸਾਲਸ ਰਾਇ ਆਪ ਦੁਕਾਨ ਤੇ ਨਹੀਂ ਸੀ ਜੋ ਨੌਕਰ ਸਨ ਉਨ੍ਹਾਂ ਸਾਲਸ ਰਾਇ ਨੂੰ ਖ਼ਬਰ ਕੀਤੀ ਕਿ ਇਕ ਪ੍ਰਦੇਸੀ ਨੇ ਕੋਈ ਸੌਦਾ ਵੇਚਣਾ ਹੈ, ਤੁਹਾਡੀ ਉਡੀਕ ਕਰ ਰਿਹਾ ਹੈ। ਇਹ ਸੁਨੇਹਾ ਸੁਣ ਕੇ ਸਾਲਸ ਰਾਇ ਤੇ ਉਸ ਦਾ ਸ਼ਾਗਿਰਦ ਸਿਧਾ ਹੱਟੀ ਤੇ ਆ ਗਏ। ਬਸ, ਮਰਦਾਨੇ ਨਾਲ ਗਲਬਾਤ ਸ਼ੁਰੂ ਹੋ ਗਈ। ਉਸ ਨੇ ਮਰਦਾਨੇ ਨੂੰ ਸੌ ਰੁਪਇਆ ਦਿਤਾ। ਪੁਛਿਆ ਇਹ ਕਿਸ ਗਲ ਦਾ? ਸਾਲਸ ਰਾਇ ਨੇ ਕਿਹਾ ਇਹ ਦਰਸ਼ਨ ਭੇਟ ਹੈ। ਫਿਰ ਕਿਹਾ ਕਿ ਮੇਰੇ ਉਸਤਾਦ ਜੀ ਕਹਿੰਦੇ ਹੁੰਦੇ ਸਨ ਕਿ ਅਜਿਹਾ ਰਤਨ ਵੇਖੋ ਤਾਂ ਮਗਨ ਹੋ ਜਾਓ, ਪਹਿਲਾਂ ਦਰਸ਼ਨ ਭੇਟ ਦਿਉ। ਮਰਦਾਨੇ ਨੇ ਕਿਹਾ, ਸ਼ਾਹ ਜੀ ! ਜਦ ਮੈਨੂੰ ਮਾਲਕ ਨੇ ਇਹ ਗੀਟੀ ਦਿਤੀ ਤਾਂ ਮੈਂ ਮਾਲਕ ਦੀ ਮਸਖਰੀ ਸਮਝੀ ਸੀ। ਪ੍ਰੰਤੂ ਜਦ ਮੈਂ ਪਹਿਲੇ ਦੁਕਾਨਦਾਰ ਨੂੰ ਦਿਤੀ ਤਾਂ ਉਸ ਨੇ ਇਕ ਘੜੀ ਦੇ ਕੇ ਕਿਹਾ ਇਹ ਲੈ ਲਉ। ਚਲੋ ਸਾਡੇ ਨਾਲ ਦੋ ਘੜੀਆਂ ਖੇਡ ਲੈਣਗੇ। ਫਿਰ ਹਲਵਾਈ ਕੋਲ ਗਿਆ, ਉਸ ਨੇ ਸੇਰ ਮਿਠਿਆਈ ਤੇ ਕਪੜੇ ਦੇ ਕੇ ਕਿਹਾ ਕਿਸੇ ਸਰਾਫ਼ ਪਾਸ ਲੈ ਜਾਉ। ਫਿਰ ਯਾਦ ਆਇਆ ਕਿ ਮਾਲਕ ਨੇ ਕਿਹਾ ਸੀ ਕਿ ਜੌਹਰੀ ਸਰਾਫ਼ ਪਾਸ ਲੈ ਜਾਣਾ। ਮੈਂ ਢੂੰਢਦਾ ਢੂੰਢਦਾ ਆਪ ਪਾਸ ਆਇਆ ਹਾਂ। ਸਰਾਫ਼ ਨੇ ਕਿਹਾ ਸੌ ਰੁਪਏ ਆਪਣੇ ਸ਼ਾਹ ਪਾਸ ਲੈ ਜਾ, ਜੇ ਵੇਚਣਾ

ਹੀ ਹੋਇਆ ਤਾਂ ਫਿਰ ਆ ਜਾਈਂ। ਪਰ ਇਹ ਅਮੁਲ ਹੈ। ਮਰਦਾਨੇ ਨੇ ਕਿਹਾ ਰਾਤ ਦਾ ਭੁੱਖਾ ਹਾਂ, ਹੁਕਮ ਇਹ ਸੀ ਕਿ ਵੇਚ ਕੇ ਭੋਜਨ ਲੈ ਆਈਂ। ਸਾਲਸ ਨੇ ਕਿਹਾ ਇਹ ਲੈ ਜਾਉ, ਭੋਜਨ ਵੀ ਪਹੁੰਚ ਜਾਏਗਾ, ਫ਼ਿਕਰ ਨਾ ਕਰ। ਜਦ ਵਾਪਸ ਆਇਆ ਸਾਰਾ ਹਾਲ ਸੁਣਾਇਆ। ਗੁਰੂ ਜੀ ਨੇ ਕਿਹਾ ਕਿ ਇਹ ਉਚੀ ਦ੍ਰਿਸ਼ਟੀ ਦੀ ਗਲ ਹੈ ਜਿਸ ਨੂੰ ਸੋਝੀ ਨਹੀਂ ਉਸਨੇ ਕੀ ਮੁਲ ਪਾਇਆ?, ਸੂਝਵਾਨ ਨੇ ਇਸ ਨੂੰ ਅਮੋਲਕ ਸਮਝਿਆ।

ਅਧਰਕਾ ਭੋਜਨ ਲੈ ਕੇ ਗੁਰੂ ਜੀ ਪਾਸ ਆ ਪੁਜਾ, ਰਬਾਬ ਦੀ ਮਿਠੀ ਧੁਨ ਤੇ ਮਸਤ ਹੋ ਗਿਆ। ਅੰਦਰ ਖਿਚ ਵਜੀ। ਵਿਸਮਾਦ ਵਿਚ ਝੂਮਦਾ ਹੋਇਆ ਉਸ ਨੇ ਕਿਹਾ ਮੈਂ ਆਪ ਨੂੰ ਜੌਹਰੀ ਸਮਝ ਕੇ ਆਇਆ ਹਾਂ। ਪਰ ਆਪ ਜੀ ਉਤੇ ਨੂਰੀ ਜੋਤਿ ਚਮਕ ਮਾਰਦੀ ਦਿਸੀ ਹੈ, ਮਿਠਾਸ ਤੇ ਸੁਗੰਧੀ ਦੇ ਦਰਸ਼ਨ ਕਰਕੇ ਮਗਨ ਹੋ ਗਿਆ। ਇਹ ਜੌਹਰੀ ਵੀ ਰਬ ਦਾ ਪਿਆਰਾ ਹੈ। ਸਾਲਸ ਸਰਾਫ਼ ਦਰਸ਼ਨ ਕਰਕੇ ਬਹੁਤ ਪ੍ਰਭਾਵਤ ਹੋਇਆ ਤੇ ਉਸਨੂੰ ਨਿਰੰਕਾਰ ਦੀ ਸੋਝੀ ਪਈ।

## ਬੁਧ ਗਯਾ

ਗੁਰੂ ਜੀ ਪਟਨੇ ਤੋਂ ਆਲੇ ਦੁਆਲੇ ਇਲਾਕੇ ਦੇ ਛੋਟੇ ਵਡੇ ਤੀਰਥਾਂ ਤੋਂ ਹੁੰਦੇ ਹੋਏ 'ਬੁਧ ਗਯਾ' ਪਹੁੰਚੇ ਜੋ ਹਿੰਦੂਆਂ ਦਾ ਮਹਾਨ ਤੀਰਥ ਹੈ ਇਥੇ 'ਗੋਤਮ' ਤੋਂ 'ਬੋਧ' ਬਣੇ ਸਨ ਤੇ ਗਿਆਨ ਪ੍ਰਾਪਤ ਹੋਇਆ ਸੀ। ਗੁਰੂ ਜੀ ਤੇ ਮਰਦਾਨਾ ਵਡੇ ਮੰਦਰ ਦੇ ਇਕ ਪਾਸੇ ਜਾ ਬਿਰਾਜੇ। ਯਾਤਰੂਆਂ ਤੇ ਪੰਡਿਤਾਂ ਨੇ ਆਪ ਨੂੰ ਦੇਖਿਆ, ਬਹੁਤ ਹੈਰਾਨ ਹੋਏ ਕਿਉਂਕਿ ਆਪ ਦਾ ਪਹਿਰਾਵਾ ਨਾ ਹਿੰਦੂਆਂ ਵਾਲਾ ਤੇ ਨਾ ਮੁਸਲਮਾਨਾਂ ਵਾਲਾ ਸ਼ੀ। ਜਿਵੇਂ ਆਪ ਪਿਛੇ ਪੜ੍ਹ ਆਏ ਹੋ ਕਿ ਹਰ ਥਾਂ ਹੀ ਲੋਕ ਪੁਛਦੇ ਰਹੇ, ਆਪ ਹਿੰਦੂ ਹੋ ਕਿ ਮੁਸਲਮਾਨ ਹੋ। ਗੁਰੂ ਜੀ ਨੇ ਕਹਿਆ ਕਿ ਮੈਂ ਨਾ ਹਿੰਦੂ ਹਾਂ, ਨਾ ਮੁਸਲਮਾਨ, ਮੈਂ ਤਾਂ ਮਨੁੱਖ ਹਾਂ। ਮੁੱਖੀ ਪੰਡਿਤ ਸੰਸਾਰੀ ਲਹਿਜੇ ਵਿਚ ਬੋਲਿਆ ਕਿ ਸਾਰੇ ਜੀਵ ਮਨੁਖ ਹਨ ਪਰ ਮੈਂ ਪੁਛਦਾ ਹਾਂ ਕਿ ਆਪਦਾ ਧਰਮ ਕੀ ਹੈ? ਜੇ ਹਿੰਦੂ ਹੋ ਤਾਂ ਆਪਣੇ ਵਡੇ ਵਡੇਰਿਆਂ ਦੇ ਪਿੰਡ ਭਰਾਓ, ਦੀਵੇ ਦੀ ਕ੍ਰਿਆ ਕਰੋ।

ਗੁਰੂ ਜੀ ਨੇ ਗੁਸਾ ਨਾ ਕੀਤਾ, ਸਹਜ ਨਾਲ ਜਵਾਬ ਦਿਤਾ ਕਿ ਕਿਸੇ ਨੂੰ ਪਰਮੇਸਰ ਦੇ ਘਰ ਆਉਣੋ ਰੋਕਣਾ ਬਹੁਤ ਮਾੜੀ ਗਲ ਹੈ। ਬਾਕੀ ਜੀਵ ਤੇ ਪਿੰਡ ਪਤਲ ਦੀ ਕ੍ਰਿਆ ਦਾ ਕੋਈ ਨਾਮੋ ਨਿਸ਼ਾਨ ਹੀ ਨਹੀਂ। ਆਪ ਜੀ ਨੇ ਸ਼ਬਦ ਉਚਾਰਿਆ:-

**ਦੀਵਾ ਮੇਰਾ ਏਕੁ ਨਾਮੁ, ਦੁਖੁ ਵਿਚਿ ਪਾਇਆ ਤੇਲੁ ॥**
**ਉਨਿ ਚਾਨਣਿ ਓਹ ਸੋਖਿਆ, ਚੂਕਾ ਜਮ ਸਿਉ ਮੇਲੁ॥੧॥**
**ਲੋਕਾ ਮਤ ਕੋ ਫਕੜਿ ਪਾਇ ॥**
**ਲਖ ਮੜਿਆ ਕਰਿ ਏਕਠੇ**
**ਏਕ ਰਤੀ ਲੇ ਭਾਹਿ ॥੧॥ਰਹਾਉ॥**
**ਪਿੰਡੁ ਪਤਲਿ ਮੇਰੀ ਕੇਸਉ ਕਿਰਿਆ, ਸਚੁ ਨਾਮੁ ਕਰਤਾਰੁ ॥**
**ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ ॥੨॥**
**ਗੰਗ ਬਨਾਰਸਿ ਸਿਫਤਿ ਤੁਮਾਰੀ, ਨਾਵੈ ਆਤਮ ਰਾਉ॥**
**ਸਚਾ ਨਾਵਣੁ ਤਾਂ ਥੀਐ,**
**ਜਾਂ ਅਹਿਨਿਸਿ ਲਾਗੈ ਭਾਉ ॥੩॥**
**ਇਕ ਲੋਕੀ ਹੋਰੁ ਛਮਿਛਰੀ,**
**ਬ੍ਰਾਹਮਣੁ ਵਟਿ ਪਿੰਡੁ ਖਾਇ॥**
**ਨਾਨਕ ਪਿੰਡੁ ਬਖਸੀਸ ਕਾ,**
**ਕਬਹੂੰ ਨਿਖੂਟਸਿ ਨਾਹਿ॥੪॥੨॥੩੨॥** [ਪੰਨਾ ੩੫੮

ਆਪ ਜੀ ਨੇ ਕਹਿਆ ਕਿ ਸਹੀ ਅਰਥਾਂ ਵਿਚ ਪ੍ਰਭੂ ਦਾ ਨਾਮ ਸਿਮਰਨ ਹੀ ਪਿੰਡਲ ਪਤਲ ਆਦਿ ਹਰੇਕ ਕਿਰਿਆ ਦੀ ਪੂਰਤੀ ਕਰਦਾ ਹੈ। ਪ੍ਰਭੂ ਨਾਲ ਪ੍ਰੇਮ ਪਿਆਰ ਕਰਨਾ ਜ਼ਰੂਰੀ ਹੈ। ਬਾਕੀ ਜੋ ਤੁਸੀਂ ਖੀਰ, ਜਵਾਂ ਦੇ ਆਟੇ ਦੇ ਮਿਠੇ ਲਡੂ ਵਟ ਕੇ ਖਾਂਦੇ ਹੋ, ਇਹ ਪਿਤਰਾਂ ਨੂੰ ਨਹੀਂ ਪਹੁੰਚਦੇ, ਹਾਂ ਪੰਡਤਾਂ ਦੀ ਮੌਜ ਬਣੀ ਰਹਿੰਦੀ ਹੈ। ਸੋ, ਇਹ ਪਾਖੰਡ ਛਡੋ। ਆਪ ਜੀ ਨੇ ਪੁਰਾਤਨ ਬ੍ਰਾਹਮਣੀ ਰਸਮ ਦਾ ਵਿਰੋਧ ਕੀਤਾ। ਪੰਡਤ, ਗੁਰੂ ਜੀ ਦੇ ਚਰਨੀ ਪਏ ਤੇ ਅਗੇ ਨੂੰ ਦਿਤੇ ਉਪਦੇਸ਼ ਤੇ ਅਮਲ ਕਰਨ ਦਾ ਭਰੋਸਾ ਦਿਤਾ।

## ਨੂਰ ਸ਼ਾਹ ਦਾ ਸੁਧਾਰ

'ਗਯਾ' ਵਿਚ ਸਤਿ-ਕਰਤਾਰ ਦਾ ਪ੍ਰਚਾਰ ਕਰਕੇ ਗੁਰੂ ਜੀ ਦੇ ਉਤਰ ਪੂਰਬੀ ਕਿਨਾਰੇ ਦੇ ਦੇਸ਼ਾਂ ਵਲ ਮੂੰਹ ਕੀਤਾ। ਨਵਾਦਾ,

ਸਿਕੰਦਰਾ ਤੋਂ ਹੋਂਦੇ ਹੋਏ ਕੀਊਨ ਗਏ। ਉਥੇ ਮੰਗੇਰ ਦੇ ਪੰਚਮ ਵਿਚ ਪੰਡਤਾਂ ਤੇ ਯਾਤਰੂਆਂ ਨੂੰ ਉਪਦੇਸ਼ ਦਿਤਾ। ਮੰਗੇਰ ਤੋਂ ਭਾਗਲ ਪੁਰ, ਫਿਰ ਢਾਕੇ (ਕਾਮ ਰੂਪ ਦੇਸ਼) ਨੂੰ ਚਾਲੇ ਪਾਏ। ਇਸ ਤਰ੍ਹਾਂ ਆਪ ਧਾਨਪੁਰ ਸ਼ਹਿਰ ਦੇ ਬਾਹਰ ਜੰਗਲ ਵਿਚ ਜਾ ਡੇਰਾ ਕੀਤਾ।

ਨੂਰ ਸ਼ਾਹ ਜਾਦੂ, ਟੂਣੇ, ਜੰਤਰਾਂ ਮੰਤਰਾਂ ਦਾ ਬਹੁਤ ਪ੍ਰਚਾਰਕ ਸੀ। ਬੰਗਾਲ ਦਾ ਜਾਦੂ ਤਾਂ ਬਹੁਤ ਪ੍ਰਸਿਧ ਸੀ। ਓਦੋਂ ਜਾਦੂਗਰ ਕੇਵਲ ਮਨੁੱਖ ਨਹੀਂ ਸਨ ਹੁੰਦੇ, ਇਸਤ੍ਰੀਆਂ ਵਿਚ ਵੀ ਇਹ ਵਾਦੀ ਮੌਜੂਦ ਸੀ? ਕਾਨਪੁਰ ਇਕ ਪ੍ਰਸਿਧ ਸ਼ਹਿਰ ਸੀ। ਸ਼ਹਿਰ ਦੀ ਸਰਦਾਰ ਨੂਰ ਸ਼ਾਹ ਇਸਤਰੀ ਸੀ। ਉਸਨੇ ਇਕ ਸੁੰਦਰ ਮਹਿਲ ਬਣਵਾਇਆ ਹੋਇਆ ਸੀ, ਓਹ ਦੁਨਿਆਵੀ ਰੰਗ-ਰਲੀਆਂ ਵਿਚ ਮਸਤ ਰਹਿੰਦੀ ਸੀ। ਉਹ ਜਿਥੇ ਰੂਪਵੰਤੀਆਂ ਹੋਣ ਦੇ ਨਾਲ ਸਿਆਣੀਆਂ ਜਾਦੂਗਰਨੀਆਂ ਵੀ ਸਨ। ਬਾਹਰੋਂ ਆਏ ਸਾਧੂ ਤੇ ਸੈਲਾਨੀਆਂ ਨੂੰ ਘੇਰ ਲੈਂਦੀਆਂ ਸਨ। ਬੁਧੂ ਬਣਾ ਲੈਂਦੀਆਂ ਸਨ। ਗੁਰੂ ਜੀ ਨੇ ਨੂਰ ਸ਼ਾਹ ਨੂੰ ਸੁਧਾਰਨ ਦੀ ਠਾਨ ਲਈ ਸੀ।

ਮਰਦਾਨੇ ਨੇ ਤਰਲਾ ਕੀਤਾ ਕਿ ਬਹੁਤ ਭੁੱਖ ਲਗੀ ਹੈ। ਗੁਰੂ ਜੀ ਨੇ ਕਿਹਾ ਬਸਤੀ ਤਾਂ ਚੰਗੀ ਹੈ ਪਰ ਇਥੋਂ ਦੀਆਂ ਤੀਵੀਆਂ ਜਾਦੂਗਰਨੀਆਂ ਹਨ, ਕਿਤੇ ਭੁਖ ਮਿਟਾਂਦੇ ਜੋ ਉਨ੍ਹਾਂ ਦੇ ਦਾਅ-ਪੇਚ ਵਿਚ ਨਾ ਫਸ ਜਾਈਂ। ਮਰਦਾਨਾ ਫਿਰ ਵੀ ਨਾ ਰਹਿ ਸਕਿਆ, ਮੋਢੇ ਤੇ ਚਾਦਰ ਸੁਟ ਕੇ ਟੁਰ ਪਿਆ। ਕੁਦਰਤੀ ਨੂਰ ਸ਼ਾਹ ਦੀਆਂ ਦਾਸੀਆਂ ਦੇ ਅੜਿਕੇ ਆ ਗਿਆ। ਉਨ੍ਹਾਂ ਪੁਛਿਆ ਕੇ ਆਪ ਦੇ ਸਿਰ ਉਤੇ ਗਾਗਰਾਂ ਟਿਕਾਈਆਂ ਹੋਈਆਂ ਸਨ। ਜਾਦੂਗਰਨੀਆਂ ਨੇ ਗਲਾਂ ਗਲਾਂ ਵਿਚ ਮਰਦਾਨੇ ਨੂੰ ਭੋਜਨ ਛਕਾਉਣ ਦੇ ਬਹਾਨੇ ਫਸਾ ਲਿਆ। ਮਰਦਾਨਾ ਨੂਰ ਸ਼ਾਹ ਦੇ ਮਹਿਲਾਂ ਵਿਚ ਪਹੁੰਚਿਆ। ਇਕ ਜਾਦੂਗਰਨੀ ਨੇ ਪਸ਼ਮ ਦਾ ਕਾਲਾ ਧਾਗਾ ਮੰਤਰਿਆ ਹੋਇਆ ਮਰਦਾਨੇ ਦੇ ਗਲ ਪਾ ਦਿਤਾ, ਉਸ ਨੂੰ ਮੀਢਾ ਬਣਾ ਦਿਤਾ। ਬਸ, ਧਾਗਾ ਪਾਉਣ ਦੀ ਦੇਰ ਸੀ ਕਿ ਮਰਦਾਨੇ ਦੇ ਤੌਰ ਤਰੀਕੇ ਬਦਲ ਗਏ। ਮਰਦਾਨਾ ਭੇਡੂ ਵਾਂਗ ਭੈਂ ਭੈਂ ਕਰਨ ਲਗਾ। ਮਰਦਾਨਾ ਬੜਾ ਪਛਤਾਇਆ। ਅੰਤਰਜਾਮੀ ਗੁਰਦੇਵ ਜਾਣ ਗਏ ਕਿ ਮਰਦਾਨੇ ਨੂੰ ਛਤਰਾ ਬਣਾ

ਦਿਤਾ ਗਿਆ ਹੈ ਤੇ ਮਰਦਾਨਾ ਦੁਖੀ ਹੋ ਕੇ ਪੁਕਾਰ ਕਰ ਰਹਿਆ ਹੈ।

ਦੁਖੀਆਂ ਦੇ ਝਗੜੇ ਦੂਰ ਕਰਨ ਵਾਲੇ ਜਗਤ ਗੁਰੂ ਬਾਬਾ ਜੀ ਆਪਣੇ ਆਸਣ ਤੋਂ ਉਠੇ, ਮਰਦਾਨੇ ਵਾਲੀ ਰਬਾਬ ਚੁਕੀ, ਧਾਨਪੁਰ ਸ਼ਹਿਰ ਵਿਚ ਜਾ ਪਹੁੰਚੇ। ਨੂਰ ਸ਼ਾਹ ਦੇ ਮਹਲਾਂ ਕੋਲ ਗਏ ਤੇ ਰਬੀ ਕੀਰਤਨ ਦੀ ਧੁਨੀ ਛੇੜੀ। ਨੂਰ ਸ਼ਾਹ ਨੇ ਆਪਣੇ ਝਰੋਖੇ ਚੋਂ ਹੇਠਾਂ ਦੇਖਿਆ ਤਾਂ ਗੁਰੂ ਨਾਨਕ ਜੀ ਦੀ ਨਿਰਾਲੀ ਸੂਰਤ ਤੇ ਲਿਬਾਸ ਵੇਖ ਕੇ ਮਨਚਲੀਆਂ ਕੁੜੀਆਂ ਇਕੱਠੀਆਂ ਹੋ ਗਈਆਂ। ਉਨ੍ਹਾਂ ਨੇ ਗੁਰੂ ਜੀ ਨੂੰ ਜਾਦੂ ਦੁਆਰਾ ਕੀਲਣ ਦਾ ਯਤਨ ਕੀਤਾ। ਜਿਸ ਨੇ ਭੇਡੂ ਬਣਾਉਣ ਲਈ ਜ਼ੋਰ ਲਾਇਆ, ਉਹ ਆਪ ਹੀ ਭੇਡੂ ਬਣ ਗਈ। ਬਾਕੀ ਦੀਆਂ ਦਾਸੀਆਂ ਕੋਈ ਕੁਤੀ, ਕੋਈ ਬਕਰੀ, ਕੋਈ ਖੋਤੀ ਬਣ ਗਈ। ਗਲ ਕੀ, ਗੁਰੂ ਜੀ ਤੇ ਉਨ੍ਹਾਂ ਦਾ ਕੋਈ ਅਸਰ ਨਾ ਹੋਇਆ। ਨੂਰ ਸ਼ਾਹ ਦੇ ਸਾਹਮਣੇ ਆਣ ਤੇ ਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ:-

**ਇਆਨੜੀਏ ਮਾਨੜਾ ਕਾਇ ਕਰੇਹਿ ॥**
**ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥**
**ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥**
**ਭੈ ਕੀਆ ਦੇਹਿ ਸਲਾਈਆ ਨੈਣੀ**
**ਭਾਵ ਕਾ ਕਰਿ ਸੀਗਾਰੋ॥**
**ਤਾ ਸੋਹਾਗਣਿ ਜਾਣੀਐ ਲਾਗੀ**
**ਜਾ ਸਹੁ ਧਰੇ ਪਿਆਰੋ ॥੧॥**
**ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥**
**ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥**
**ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥**
**ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ॥**
**ਇਨੀ ਬਾਤੀ ਸਹੁ ਪਾਈਐ ਨਾਹੀ**
**ਭਈ ਕਾਮਣਿ ਇਆਣੀ॥੨॥**
**ਜਾਇ ਪੁਛਹੁ ਸੋਹਾਗਣੀ ਵਾਹੈ**
**ਕਿਨੀ ਬਾਤੀ ਸਹੁ ਪਾਈਐ ॥**

ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ
ਹਿਕਮਤਿ ਹੁਕਮੁ ਚੁਕਾਈਐ॥
ਜਾ ਕੈ ਪ੍ਰੇਮਿ ਪਦਾਰਥੁ ਪਾਈਐ
ਤਉ ਚਰਣੀ ਚਿਤੁ ਲਾਈਐ ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ
ਐਸਾ ਪਰਮਲੁ ਲਾਈਐ ॥
ਏਵ ਕਹਹਿ ਸੋਹਾਗਣੀ ਭੈਣੇ
ਇਨੀ ਬਾਤੀ ਸੁ ਪਾਈਐ ॥੩॥
ਆਪੁ ਗਵਾਈਐ ਤਾ ਸਹੁ ਪਾਈਐ
ਅਉਰੁ ਕੈਸੀ ਚਤੁਰਾਈ ॥
ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ
ਕਾਮਣਿ ਨਉ ਨਿਧਿ ਪਾਈ॥
ਆਪਣੇ ਕੰਤ ਪਿਆਰੀ ਸਾ ਸੋਹਾਗਣਿ
ਨਾਨਕ ਸਾ ਸਭਰਾਈ ॥
ਐਸੇ ਰੰਗਿ ਰਾਤੀ ਸਹਜ ਕੀ ਮਾਤੀ
ਅਹਿਨਿਸਿ ਭਾਇ ਸਮਾਣੀ॥
ਸੁੰਦਰਿ ਸਾਇ ਸਰੂਪ ਬਿਚਖਣਿ
ਕਹੀਐ ਸਾ ਸਿਆਣੀ॥੪॥੨॥੪॥ [ਪੰਨਾ ੭੨੨

ਨੂਰ ਸ਼ਾਹ ਦੀ ਕੋਈ ਪੇਸ਼ ਨਾ ਗਈ, ਜਾਦੂ, ਜੰਤ੍ਰ ਮੰਤ੍ਰ ਟੂਣੇ ਤਵੀਤ ਕਿਸੇ ਦੇ ਕੰਮ ਨਾ ਆਏ। ਨਿਮਾਣੀ ਨਿਤਾਣੀ ਹੋ ਕੇ ਗੁਰੂ ਚਰਨਾ ਤੇ ਆ ਡਿਗੀ। ਫਿਰ ਆਪਣੀਆਂ ਭੁਲਾਂ ਬਖ਼ਸ਼ਵਾਉਣ ਲਈ ਤਰਲੇ ਕਢੇ। ਗੁਰੂ ਜੀ ਨੇ ਨੂਰ ਸ਼ਾਹ ਦੇ ਸਿਰ ਉਤੇ ਆਪਣਾ ਪਾਵਨ ਹੱਥ ਰਖਿਆ ਤੇ ਕਹਿਆ, ਬੋਲੋ 'ਸਤਿ ਕਰਤਾਰ'। ਉਸ ਦੇ ਇਹ ਕਹਿਣ ਦੀ ਦੇਰ ਸੀ ਕਿ ਸਾਰੀਆਂ ਦਾਸੀਆਂ ਅਸਲੀ ਰੂਪ ਵਿਚ ਆ ਗਈਆਂ। ਗੁਰੂ ਜੀ ਨੇ ਮਰਦਾਨੇ ਨੂੰ ਕਿਹਾ, ਵਾਹ ਤੂੰ ਇਥੇ ਹੀ ਬੈਠਾ ਰਿਹਾ, ਉਠ ਫੜ ਰਬਾਬ !, ਤੈਨੂੰ ਚੰਗਾ ਭੋਜਨ ਛਕਾਇਆ ਨੇ? ਗੁਰੂ ਦੇ ਪਾਵਨ ਬਚਨ ਨਾਲ ਮਰਦਾਨੇ ਦੇ ਬੰਧਨ ਟੁੱਟ ਗਏ। ਮੰਤ੍ਰ ਬੇ-ਅਸਰ ਹੋਇਆ, ਮਰਦਾਨਾ ਹੋਸ਼ ਵਿਚ ਆਇਆ।

ਸਤਿਨਾਮ ਤੇ ਸਤਿ ਕਰਤਾਰ ਮੂਹੋਂ ਆਖਿਆ। ਨਾਲ ਹੀ ਆਪਣੀ ਭੁਲ ਬਖ਼ਸ਼ਵਾਈ। ਗੁਰੂ ਜੀ ! ਮੈਂ ਮੂਰਖ ਤੇ ਭੁਲੜ ਹਾਂ, ਜੇ ਆਪ ਨਾ ਬਹੁੜੀ ਕਰਦੇ ਤਾਂ ਮੇਰਾ ਖ਼ਾਤਮਾ ਹੀ ਸੀ। ਇਨ੍ਹਾਂ ਚੁੜੇਲਾਂ ਨੇ ਮੈਨੂੰ ਥੋੜਾ ਛਡਣਾ ਸੀ। ਮਰਦਾਨੇ ਦੇ ਬੋਲਾਂ ਨੂੰ ਨੂਰ ਸ਼ਾਹ ਨੇ ਸੁਣਿਆ। ਮਰਦਾਨੇ ਕੋਲੋਂ ਖ਼ਿਮਾ ਮੰਗੀ, ਦਾਸੀਆਂ ਨੇ ਭੁਲਾਂ ਬਖ਼ਸ਼ਵਾਈਆਂ। ਨੂਰ ਸ਼ਾਹ ਦੇ ਅੰਦਰਲੇ ਹਨੇਰੇ ਨੂੰ ਗੁਰੂ ਜੀ ਨੇ ਦੂਰ ਕੀਤਾ। ਨਵਾਂ ਜੀਵਨ ਪਰਦਾਨ ਕੀਤਾ। ਮਰਦਾਨੇ ਦੀ ਭੁੱਖ ਮਿਟ ਗਈ। ਨੂਰ ਸ਼ਾਹ ਨੇ ਸੁਚੇ ਮੋਤੀਆਂ, ਹੀਰਿਆਂ, ਜਵਾਹਰਾਤਾਂ ਦਾ ਥਾਲ ਭਰ ਕੇ ਗੁਰੂ ਜੀ ਅਗੇ ਰਖਿਆ। ਆਪ ਜੀ ਵੇਖ ਕੇ ਮੁਸਕਰਾਏ ਤੇ ਸ਼ਬਦ ਉਚਾਰਨ ਕੀਤਾ:-

**ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਇ ਜੜਾਉ ॥**
**ਕਸਤੂਰਿ ਕੁੰਗੂ ਅਗਰਿ ਚੰਦਨਿ, ਲੀਪਿ ਆਵੈ ਚਾਉ ॥**
**ਮਤੁ ਦੇਖਿ ਭੂਲਾ ਵੀਸਰੈ,**
**ਤੇਰਾ ਚਿਤਿ ਨ ਆਵੈ ਨਾਉ॥...** **[ਪੰਨਾ ੧੪**

ਗੁਰੂ ਜੀ ਨੂੰ ਕਿਸੇ ਵਸਤੂ ਦੀ ਨਾ ਚਾਹਨਾ ਸੀ, ਨਾ ਹੀ ਲੋਭ ਸੀ। ਗੁਰੂ ਜੀ ਨੇ ਕਿਹਾ, ਬਸ ! ਇਕੋ ਇਕ ਕਰਤਾਰ ਨੂੰ ਨਹੀਂ ਭੁਲਣਾ ਚਾਹੀਦਾ। ਨੂਰ ਸ਼ਾਹ ਨੇ ਗੁਰੂ ਜੀ ਦੇ ਚਰਨਾ ਤੇ ਮਥਾ ਰਖਿਆ ਤੇ ਆਗਿਆ ਪਾਲਨ ਦਾ ਪ੍ਰਣ ਕੀਤਾ। ਨੂਰ ਸ਼ਾਹ ਨੇ ਗੁਰੂ ਜੀ ਨੂੰ ਆਪਣੇ ਪਾਸ ਰਖਣ ਲਈ ਬੜਾ ਤਰਲਾ ਕੀਤਾ ਪਰ ਗੁਰੂ ਜੀ ਨਾ ਰੁੱਕੇ। ਧਾਨਪੁਰ ਵਿਚ ਬਰਛਾ ਸਾਹਿਬ ਗੁਰਦੁਆਰਾ ਹੈ। ਕਹਿੰਦੇ ਹਨ ਕਿ ਇਸ ਇਲਾਕੇ ਦਾ ਪਾਣੀ ਗੰਧਲਾ ਤੇ ਬੇ-ਸੁਆਦਾ ਸੀ। ਗੁਰੂ ਜੀ ਨੇ ਬਰਛਾ ਮੰਗਵਾਇਆ, ਬਰਛਾ ਮਾਰ ਕੇ ਪਾਣੀ ਦਾ ਮਿੱਠਾ ਸੋਮਾਂ ਚਲਾਇਆ ਜੋ ਅਜ ਤਕ ਕਾਇਮ ਹੈ। ਪ੍ਰੇਮੀ ਬੜੀ ਸ਼ਰਧਾ ਨਾਲ ਇਹ ਜਲ ਛਕਦੇ ਹਨ।

## ਕਲਿਜੁਗ ਦੀ ਸਾਖੀ

ਗੁਰੂ ਜੀ ਧਾਨਪੁਰ ਮਗਰੋਂ ਆਸਾਮ ਦੇ ਇਲਾਕੇ ਵਿਚ ਪ੍ਰਚਾਰ ਕਰਨ ਲਈ ਪਧਾਰੇ। ਇਸ ਜੰਗਲਾਂ ਵਾਲੀ ਧਰਤੀ ਉਤੇ ਭ੍ਰਿਸ਼ਟ ਆਤਮਾਵਾਂ ਵੀ ਪਾਪਾਂ ਕਾਰਨ ਡੋਲ ਗਈਆਂ, ਕਾਲਜੇ ਹਿਲ ਗਏ

ਕਿਉਂਕਿ ਪਾਪੀਆਂ ਦਾ ਹਿਸਾਬ ਕਿਤਾਬ ਪੁਛਣ ਵਾਲਾ ਇਕ ਪੁਰਸ਼ ਸਾਹਮਣੇ ਆਇਆ, ਉਸ ਦੀ ਸੂਰਤ ਬਹੁਤ ਡਰਾਉਣੀ ਸੀ। ਕਾਲਾ ਰੰਗ, ਅਲਫ਼ ਨੰਗਾ, ਬਘਿਆੜ ਵਾਂਗੂੰ ਜ਼ਬਾਨ ਬਾਹਰ ਕਢੀ ਹੋਈ, ਅਖਾਂ ਵਿਚੋਂ ਅੱਗ ਦੇ ਚੰਗਿਆੜੇ ਨਿਕਲ ਰਹੇ ਸਨ। ਮਰਦਾਨਾ ਵੇਖ ਕੇ ਬਹੁਤ ਹੀ ਭੈ-ਭੀਤ ਹੋਇਆ ਤੇ ਕਹਿਣ ਲੱਗਾ, 'ਗੁਰੂ ਜੀ ! ਅਜ ਨਹੀਂ ਬਚ ਸਕਦਾ, ਪਤਾ ਨਹੀਂ ਇਹ ਕਿਹੜੀ ਬਲਾ ਭੂਤ ਕਿਉਂ ਇਥੇ ਆ ਗਿਆ ਹੈ, ਚਲੋ ਪਿਛੇ ਮੁੜੀਏ, ਸਤਿਗੁਰੂ ਹੱਸ ਪਏ। ਨਿਰਭੈਤਾ ਨਾਲ ਬੋਲੇ ਮਰਦਾਨਿਆ ! ਰਬਾਬ ਵਜਾ। ਕਰਤਾਰ ਵਲ ਧਿਆਨ ਕਰ। ਮਰਦਾਨੇ ਰਬਾਬ ਵਜਾਇਆ, ਗੁਰੂ ਜੀ ਨੇ ਇਹ ਸ਼ਬਦ ਉਚਾਰਿਆ:-

**ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ ॥**
**ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥**
**ਤੁਧੁ ਬਿਨੁ ਦੂਜੀ ਨਾਹੀ ਜਾਇ ॥**
**ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥ [ਪੰਨਾ ੧੫੧**

ਜਿਉਂ ਜਿਉਂ ਗੁਰੂ ਜੀ ਸ਼ਬਦ ਉਚਾਰਦੇ ਗਏ, ਉਸ ਦੀ ਸ਼ਕਲ ਸੁੰਗੜਦੀ ਗਈ ਤੇ ਬਦਲਦੀ ਗਈ। ਉਸ ਨੇ ਅੱਗ ਸੁਟੀ, ਮੀਂਹ ਵਰਸਾਇਆ, ਪੱਥਰ ਤੇ ਗੜੇ ਸੁਟੇ। ਪਰ ਗੁਰੂ ਜੀ ਅਤੇ ਮਰਦਾਨੇ ਤੇ ਉਨ੍ਹਾਂ ਦਾ ਕੋਈ ਅਸਰ ਨਾ ਹੋਇਆ। ਗੁਰੂ ਜੀ ਨੇ ਪੁੱਛਿਆ, ਹੇ ਪੁਰਸ਼ ! ਦਸ ਤੂੰ ਕੌਣ ਹੈਂ? ਕੀ ਚਾਹੁੰਦਾ ਹੈ?

ਉਹ ਪਰੇਤ ਸ਼ਕਲ ਵਾਲਾ ਬੋਲਿਆ, ਮੈਂ ਕਲਿਜੁਗ ਹਾਂ, ਪਰ ਮੈਂ ਹੈਰਾਨ ਹਾਂ ਕਿ ਮੇਰੀ ਸਾਰੀ ਸ਼ਕਤੀ ਵਿਅਰਥ ਗਈ, ਮੈਂ ਤਾਂ ਤੁਹਾਨੂੰ ਦੋਹਾਂ ਨੂੰ ਮਾਰ ਸੁਟਣਾ ਸੀ ਕਿਉਂਕਿ ਤੁਸੀਂ ਮੇਰੀ ਪਰਜਾ ਜੋ ਮਾੜੇ ਕਰਮ ਕਰਦੀ ਹੈ, ਉਸ ਦਾ ਨਾਸ਼ ਕਰਨ ਲਈ ਦਰਗਾਹ ਤੋਂ ਸਚਿਆਰ ਲੈ ਕੇ ਆਏ ਹੋ, ਇਹ ਮੇਰਾ ਯੁੱਗ ਹੈ।

ਗੁਰੂ ਜੀ ਨੇ ਕਹਿਆ ਠੀਕ ਹੈ, ਹੇ ਸ਼ੈਤਾਨ ਕਲਿਜੁਗ ! ਤੇਰਾ ਰਾਜ ਹੈ। ਤੂੰ ਇਸਤਰੀ ਪੁਰਸ਼ ਉਤੇ ਤ੍ਰਿਸ਼ਨਾ ਬੁਧੀ ਦਾ ਪ੍ਰਭਾਵ ਪਾਇਆ ਹੋਇਆ ਹੈ ਪਰ ਅਸੀਂ ਇਨ੍ਹਾਂ ਤੋਂ ਅਕਾਲ ਪੁਰਖ ਦਾ ਸਿਮਰਨ ਸਤਿਨਾਮ ਦਾ ਜਾਪ ਜਪਾਉਣਾ ਹੈ, ਫਿਰ ਇਹ ਤੇਰੇ ਜਾਲ

ਵਿਚ ਨਹੀਂ ਫਸਣਗੇ। ਕਲਜੁਗ ਜੋ ਬਹੁਤ ਸ਼ੇਖੀਆਂ ਮਾਰਦਾ ਸੀ, ਗੁਰੂ ਜੀ ਨੇ ਚੁਪ ਕਰਾ ਦਿਤਾ। ਮਰਦਾਨੇ ਦਾ ਡਰ ਦੂਰ ਕਰਨ ਲਈ ਗੁਰੂ ਜੀ ਨੇ ਇਕ ਹੋਰ ਸ਼ਬਦ ਉਚਾਰਨ ਕੀਤਾ:-

**ਡਰਪੈ ਧਰਤਿ ਅਕਾਸੁ ਨਖੵਤ੍ਰਾ,**
**ਸਿਰਿ ਊਪਰਿ ਅਮਰੁ ਕਰਾਰਾ॥**
**ਪਉਣੁ ਪਾਣੀ ਬੈਸੰਤਰੁ ਡਰਪੈ,**
**ਡਰਪੈ ਇੰਦ੍ਰੁ ਬਿਚਾਰਾ ॥੧॥**
**ਏਕਾ ਨਿਰਭਉ ਬਾਤ ਸੁਨੀ॥**
**ਸੋ ਸੁਖੀਆ ਸੋ ਸਦਾ ਸੁਹੇਲਾ,**
**ਜੋ ਗੁਰ ਮਿਲਿ ਗਾਇ ਗੁਨੀ॥੧॥ ਰਹਾਉ॥**
**ਦੇਹਧਾਰ ਅਰੁ ਦਵਾ ਡਰਪਹਿ,**
**ਸਿਧ ਸਾਧਿਕ ਡਰਿ ਮੁਇਆ॥**
**ਲਖ ਚਉਰਾਸੀਹ ਮਰਿ ਮਰਿ ਜਨਮੇ,**
**ਫਿਰਿ ਫਿਰਿ ਜੋਨੀ ਜੋਇਆ॥੨॥**
**ਰਾਜਸੁ ਸਾਤਕੁ ਤਾਮਸੁ ਡਰਪਹਿ,**
**ਕੇਤੇ ਰੂਪ ਉਪਾਇਆ॥**
**ਛਲ ਬਪੁਰੀ ਇਹ ਕਉਲਾ ਡਰਪੈ,**
**ਅਤਿ ਡਰਪੈ ਧਰਮਰਾਇਆ ॥੩॥**
**ਸਗਲ ਸਮਗ੍ਰੀ ਡਰਹਿ ਬਿਆਪੀ,**
**ਬਿਨੁ ਡਰ ਕਰਣੈਹਾਰਾ ॥**
**ਕਹੁ ਨਾਨਕ ਭਗਤਨ ਕਾ ਸੰਗੀ,**
**ਭਗਤ ਸੋਹਹਿ ਦਰਬਾਰਾ॥੪॥** [ਪੰਨਾ ੯੯੮

## ਝੰਡਾ ਬਾਢੀ

ਗੁਰੂ ਜੀ ਕੁਦਰਤੀ ਰੰਗਾਂ ਵਿਚ ਵਿਚਰਦੇ ਹੋਏ ਰਿਆਸਤ ਮਨੀਪੁਰ ਦੇ ਸ਼ਹਿਰ ਐਮਫਲ ਪਹੁੰਚ ਗਏ। ਇਹ ਨਗਰ ਸੁੰਦਰ ਪਹਾੜੀਆਂ ਵਾਲਾ ਹੈ, ਮਰਦਾਨਾ ਇਥੇ ਆ ਕੇ ਬੜਾ ਖੁਸ਼ ਹੋਇਆ ਤੇ ਇਸ ਨੇ ਪੇਟ ਭਰ ਕੇ ਖਾਣਾ ਖਾਧਾ।

ਇਥੇ ਰਾਜਾ ਸੁਧਰ ਸੈਨ ਦਾ ਭਣੇਵਾ ਇੰਦਰ ਸੈਣ ਇਕ ਭਗਤ ਪੁਰਸ਼ ਸੀ। ਇਸ ਦਾ ਇਕ ਸਾਥੀ ਝੰਡਾ ਬਾਢੀ (ਤਰਖਾਣ) ਸੀ। ਇਨ੍ਹਾਂ ਦੋਹਾਂ ਦੇ ਦਿਲ ਭੋਲੇ ਭਾਲੇ ਸਨ ਪਰ ਅਸਲੀ ਭਗਤੀ ਦੇ ਗਿਆਨ ਤੋਂ ਸਖਣੇ ਸਨ। ਗੁਰੂ ਜੀ ਨੇ ਇਨ੍ਹਾਂ ਨੂੰ ਸਚਾ ਗਿਆਨ ਤੇ ਭਗਤੀ ਮਾਰਗ ਦਸਣ ਲਈ ਇਥੇ ਐਮਫਲ ਪੁਜੇ ਸਨ। ਮਰਦਾਨਿਆ ! ਝੰਡਾ ਬਾਢੀ ਮੂਰਤੀ ਦਾ ਪੂਜਾਰੀ ਹੈ, ਉਸ ਨੂੰ ਮਿਲੀਏ, ਉਸ ਨੂੰ ਨਾਲ ਲਿਆਈਏ ਤੇ ਉਸ ਦੇ ਹਿਰਦੇ ਵਿਚ ਗਿਆਨ ਰੂਪੀ ਦੀਵਾ ਬਾਲਣਾ ਜ਼ਰੂਰੀ ਹੈ। ਮਰਦਾਨਾ ਜਦੋਂ ਗਿਆ ਤਾਂ ਝੰਡੇ ਬਾਢੀ ਨੂੰ ਕਿਹਾ ਤੂੰ ਬੋਲ ਸਤਿ ਕਰਤਾਰ ! ਝੰਡੇ ਬਾਢੀ ਨੂੰ ਮਰਦਾਨੇ ਨੇ ਕਿਹਾ, ਚਲ, ਮੇਰਾ ਮਾਲਕ ਤੈਨੂੰ ਬੁਲਾਉਂਦਾ ਹੈ। ਝੰਡਾ ਨਾਲ ਟੁਰ ਪਿਆ। ਪਹੁੰਚ ਕੇ ਗੁਰੂ ਬਾਬਾ ਜੀ ਨੂੰ ਡੰਡਉਤ ਕੀਤੀ, ਚਰਨ ਧੂੜ ਅੱਖਾਂ ਤੇ ਮਥੇ ਤੇ ਲਾਈ। ਗੁਰੂ ਜੀ ਨੇ ਕਿਰਪਾ ਕੀਤੀ, ਝੰਡੇ ਦੇ ਸਿਰ ਤੇ ਹੱਥ ਰਖਿਆ ਤੇ ਨਾਲ ਹੀ ਆਖਿਆ, ਤੂੰ ਬੋਲ 'ਸਤਿਨਾਮ' ਇਸ ਪ੍ਰਥਾਏ ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ:-

**ਸੁਣਿ ਸੁਣਿ ਬੂਝੈ ਮਾਨੈ ਨਾਉ ॥**
**ਤਾ ਕੈ ਸਦ ਬਲਿਹਾਰੈ ਜਾਉ॥....** [ਪੰਨਾ ੧੫੨

ਸ਼ਬਦ ਦਾ ਭਾਵਅਰਥ ਸਮਝਾਉਣ ਮਗਰੋਂ ਝੰਡੇ ਨੂੰ ਕਿਹਾ ਕਿ ਤੂੰ ਦੇਵੀ ਦੇਵਤਿਆਂ ਦੀ ਪੂਜਾ ਛਡ ਦੇ, ਸਤਿਨਾਮ ਸਤਿਕਰਤਾਰ ਉਚਾਰਨ ਕਰ ਹੋਰ ਕਿਸੇ ਤਰ੍ਹਾਂ ਵੀ ਕਰਤਾਰ ਦੀ ਪੂਜਾ ਨਹੀਂ ਹੋ ਸਕਦੀ। ਝੰਡੇ ਨੂੰ ਪੂਰਨ ਗਿਆਨ ਹੋ ਗਿਆ। ਝੰਡੇ ਨੂੰ ਗੁਰਸਿਖ ਹੋਇਆ ਵੇਖ ਕੇ, ਨਗਰੀ ਦੇ ਰਾਜੇ ਨੇ ਵੀ ਗੁਰੂ ਜੀ ਦੇ ਦਰਸ਼ਨ ਕੀਤੇ। ਇਥੋਂ ਟੁਰਨ ਤੋਂ ਪਹਿਲਾਂ ਝੰਡੇ ਬਾਢੀ ਨੂੰ ਮੰਜੀ ਬਖ਼ਸ਼ੀ ਅਤੇ ਇਹ ਕਿਹਾ ਕਿ ਇਸ ਪਹਾੜੀ ਇਲਾਕੇ ਵਿਚ ਜੀਆਂ ਨੂੰ ਸਤਿਨਾਮ ਜਪਾਉਣ ਦੀ ਨਿਰਮਲ ਕਾਰ ਕਰ। ਸੋ, ਇਸ ਤਰ੍ਹਾਂ ਝੰਡੇ ਬਾਢੀ ਨੂੰ ਨਿਰਮਲ ਗਿਆਨ ਬਖ਼ਸ਼ ਕੇ ਨਿਹਾਲ ਕੀਤਾ।

## ਜਗਨਨਾਥ ਪੁਰੀ

ਜਗਨ ਨਾਥ ਦੇਵਤੇ ਦਾ ਇਕ ਵਡਾ ਮੰਦਰ ਹੈ ਜੋ ਸੂਬਾ ਉੜੀਸਾ ਵਿਚ ਹੈ। ਹਜ਼ਾਰਾਂ ਯਾਤਰੀ ਤੀਰਥ ਯਾਤਰਾ ਕਰਨ ਇਥੇ ਆਉਂਦੇ

ਹਨ। ਗਿਆਨ ਦੇ ਸੂਰਜ ਸਚੇ ਗੁਰੂ ਜੀ ਨੇ ਬੰਗਾਲ ਦੀ ਧਰਤੀ ਦਾ ਦੌਰਾ ਕਰਨ ਮਗਰੋਂ ਕਲਕਤੇ ਵਲ ਮੁੜੇ। ਇਥੇ ਗੁਰਦੁਆਰਾ ਬੜੀ ਸੰਗਤ ਅਜ ਵੀ ਹੈ ਜਿਥੇ ਗੁਰੂ ਜੀ ਨੇ ਪੰਡਤਾਂ ਦੇ ਭਰਮ ਦੂਰ ਕੀਤੇ ਸਨ। ਕਾਲੀ ਦੇਵੀ ਦੇ ਮੰਦਰ ਵਿਚ ਪਸ਼ੂਆਂ ਦੀ ਬਲੀ ਦੇਣ ਤੋਂ ਰੋਕਿਆ। ਨਾਲ ਹੀ ਇਹ ਗਿਆਨ ਪ੍ਰਦਾਨ ਕੀਤਾ ਕਿ ਮੁਕਤੀ ਦਾ ਸਾਧਨ ਜੀਵ-ਹਤਿਆ ਨਹੀਂ, ਪਰਮਾਤਮਾ ਦੀ ਭਗਤੀ ਹੈ।

ਇਸ ਅਸਥਾਨ ਤੇ ਬਾਗ ਸੀ, ਆਰੀਆਂ ਦਾ ਕਬਜ਼ਾ ਸੀ, ਸਾਰੀਆਂ ਮੂਰਤੀਆਂ ਨਗਨ ਰਖੀਆਂ ਹੋਈਆਂ ਸਨ, ਸ਼ਰਾਬ ਦੀ ਵਰਤੋਂ ਹੁੰਦੀ ਸੀ, ਜੂਠ-ਜਾਠ ਦਾ ਕੋਈ ਪ੍ਰਹੇਜ਼ ਨਹੀਂ ਸੀ, ਅਛੂਤਾਂ ਦੀ ਬਹੁਗਿਣਤੀ ਸੀ। ਗੁਰੂ ਜੀ ਨੇ ਵੇਖਿਆ ਕਿ ਮੰਦਰ ਦੇ ਪੁਜਾਰੀ ਜਗਨ ਨਾਥ ਦੀ ਮੂਰਤੀ ਦੇ ਸਾਹਮਣੇ ਥਾਲਾਂ ਵਿਚ ਦੀਵੇ ਬਾਲ ਕੇ ਆਰਤੀ ਕਰਦੇ ਸਨ। ਕੁਆਰੀਆਂ ਕੁੜੀਆਂ ਨਾਚ ਵੀ ਕਰ ਰਹੀਆਂ ਸਨ। ਛੈਣੇ ਤੇ ਕੈਸੀਆਂ ਵੀ ਵਜਾ ਰਹੀਆਂ ਸਨ। ਗੁਰੂ ਜੀ ਨੇ ਆਰਤੀ ਵਿਚ ਹਿੱਸਾ ਨਾ ਲਿਆ। ਗੁਰੂ ਨਾਨਕ ਜੀ ਤੇ ਮਰਦਾਨਾ ਚੁਪ ਕਰਕੇ ਇਕ ਪਾਸੇ ਬੈਠੇ ਰਹੇ। ਆਰਤੀ ਦੀ ਸਮਾਪਤੀ ਮਗਰੋਂ ਸ਼ਹਿਰ ਦੇ ਪਤਿਵੰਤੇ ਤੇ ਮੂਰਤੀ ਪੂਜਾਰੀ 'ਕਲਜੁਗ' ਨੂੰ ਨਾਲ ਲੈ ਕੇ ਗੁਰੂ ਜੀ ਦੇ ਚੌਗਿਰਦੇ ਆ ਇਕਠੇ ਹੋਏ। ਗੁਰੂ ਜੀ ਪਾਸੋਂ ਆਰਤੀ ਵਿਚ ਸ਼ਾਮਲ ਨਾ ਹੋਣ ਦਾ ਕਾਰਨ ਪੁਛਿਆ। ਗੁਰੂ ਜੀ ਮੁਸਕਰਾਏ। ਆਪ ਜੀ ਨੇ ਜਦੋਂ ਸਭ ਵਲ ਵੇਖਿਆ ਤਾਂ ਕਈਆਂ ਦੇ ਹਿਰਦਿਆਂ ਦੀ ਜਲਨ ਬੁਝ ਗਈ ਤੇ ਠੰਡ ਪੈ ਗਈ। ਇਥੇ ਗੁਰੂ ਜੀ ਨੇ ਧਨਾਸਰੀ ਰਾਗ ਵਿਚ ਇਸ ਸ਼ਬਦ ਦਾ ਉਚਾਰਨ ਕੀਤਾ:-

**ਗਗਨਮੈ ਥਾਲੁ ਰਵਿ ਚੰਦੁ ਦੀਪਕ ਬਨੇ**
**ਤਾਰਿਕਾ ਮੰਡਲ ਜਨਕ ਮੋਤੀ ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੈ,**
**ਸਗਲ ਬਨਰਾਇ ਫੂਲੰਤ ਜੋਤੀ ॥੧॥... [ਪੰਨਾ ੧੩**

ਪੰਡਤ ਨੂੰ ਆਰਤੀ ਬਾਰੇ ਤਤ ਗਿਆਨ ਬਖ਼ਸ਼ਿਆ, ਅਗਿਆਨ ਦਾ ਅੰਧੇਰਾ ਦੂਰ ਕੀਤਾ। ਜਗਨ ਨਾਥ ਪੁਰੀ ਵਿਚ ਗੁਰੂ ਨਾਨਕ ਦੇਵ ਜੀ ਦੀ ਜੈ ਜੈਕਾਰ ਹੋਈ। ਕਲਜੁਗ ਸਮੇਤ ਸਮੂਹ ਪੰਡਤਾਂ ਦੀ ਨਿਸ਼ਾ ਹੋ

ਗਈ ਅਤੇ ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ।

## ਕੌਡੇ ਰਾਖਸ਼ ਦੀ ਸਾਖੀ

ਜਗਨਨਾਥ ਪੁਰੀ ਤੋਂ ਚਲ ਕੇ ਗੁਰੂ ਜੀ ਕੇਟਕ (ਉੜੀਸਾ ਦੀ ਰਾਜਧਾਨੀ) ਵਿਚ ਪਹੁੰਚੇ। ਉਥੇ ਬਾਮ ਮਾਰਗੀਆਂ ਦਾ ਜ਼ੋਰ ਸੀ, ਬਹੁਤੇ ਇਸਤਰੀ ਮਰਦ ਨੰਗੇ ਹੀ ਫਿਰਦੇ ਸਨ, ਸ਼ਰਮ ਜਾਂ ਨੰਗੇਜ ਢਕਣ ਦਾ ਕੋਈ ਗਿਆਨ ਹੀ ਨਹੀਂ ਸੀ। ਆਪ ਜੀ ਨੇ ਧਾਰਮਿਕ ਮੁੱਖੀਆਂ ਨੂੰ ਮਿਲਣਾ ਸੀ। ਆਪ ਨਦੀ ਦੇ ਕਿਨਾਰੇ ਤੁਰਦੇ ਤੁਰਦੇ ਰਸਤੇ ਵਿੱਚ ਇਕ ਇਹੋ ਜਿਹਾ ਅਸਥਾਨ ਆਇਆ ਜੋ ਬਹੁਤ ਭਿਆਨਕ ਸੀ। ਉਸ ਦੇ ਆਲੇ ਦੁਆਲੇ ਨਿਰਾ ਜੰਗਲ, ਹਾਥੀ, ਰਿਛ, ਹਰਨ ਤੇ ਸੱਪ ਤੇ ਜੰਗਲੀ ਜਾਨਵਰ ਸਨ। ਮਰਦਾਨਾ ਵੇਖ ਕੇ ਘਬਰਾ ਗਿਆ। ਗੁਰੂ ਜੀ ਨੇ ਕਿਹਾ 'ਮਰਦਾਨਿਆ ! ਤੂੰ ਡਰੀਂ ਨਾਹ, ਕਰਤਾਰ ਦੀ ਲੀਲਾ ਵੇਖ। ਅਜਿਹੀਆਂ ਭ੍ਰਿਸ਼ਟ ਜੂਨਾਂ ਵਿਚ ਪੈਣ ਤੋਂ ਬਚਣ ਲਈ ਮਨੁੱਖੀ ਜਨਮ ਵਿਚ ਕਰਤਾਰ ਦਾ ਸਿਮਰਨ ਸਹਾਈ ਹੁੰਦਾ ਹੈ।'

ਮਰਦਾਨੇ ਨੂੰ ਭੁਖ ਲਗੀ। ਗੁਰੂ ਜੀ ਨੇ ਇਸ ਜੰਗਲ ਵਿਚ ਕੌਡਾ ਬਹੁਤ ਕੌਤਕ ਕਰਦਾ ਸੀ। ਪ੍ਰਭੂ ਦੀ ਲੀਲਾ ਵੀ ਅਜਬ ਹੈ। ਅਧੇ ਮੀਲ ਤੋਂ ਉਪਰ ਕੇਲਿਆਂ ਦੇ ਗੁਛੇ ਲਟਕ ਰਹੇ ਸਨ। ਜਦੋਂ ਮਰਦਾਨਾ ਗੁੱਛਾ ਤੋੜਨ ਲਗਾ ਤਾਂ ਆਵਾਜ਼ ਸੁਣਾਈ ਦਿਤੀ, ਤੂੰ ਕੌਣ ਹੈਂ? ਕਿਸੇ ਨੇ ਉਸ ਨੂੰ ਮੋਢਿਆਂ ਉਤੋਂ ਫੜਿਆ, ਗੁਛਾ ਹਥੋਂ ਛੁਟਕ ਗਿਆ, ਭੁੱਖ ਦੂਰ ਹੋ ਗਈ। ਮਰਦਾਨਾ ਉਥੇ ਕਈ ਫੁਟ ਉਚਾ ਕਾਲਾ ਧੂਤ ਮਰਦ ਦੇਖ ਕੇ ਭੈ ਭੀਤ ਹੋ ਗਿਆ। ਇਹ ਕਾਲਾ ਧੂਤ ਕੌਡਾ ਰਾਖਸ਼ ਸੀ ਜੋ ਬਹੁਤ ਬਲਵਾਨ ਸੀ, ਉਸਦੇ ਹੱਥਾਂ ਚੋਂ ਛੁਟਣਾ ਅਸੰਭਵ ਸੀ।

ਕੌਡਾ ਭੀਲ ਜਾਤੀ ਦਾ ਸਰਦਾਰ ਤੇ ਡਕੈਤ ਸੀ। ਉਸ ਦਾ ਥੋੜੀ ਖ਼ੁਰਾਕ ਨਾਲ ਪੇਟ ਨਹੀਂ ਸੀ ਭਰਦਾ, ਉਹ ਆਦਮ ਖ਼ੋਰ ਸੀ। ਉਹ ਜੀਉਂਦੇ ਮਨੁੱਖ ਨੂੰ ਭੁੰਨ ਕੇ ਖਾ ਲੈਂਦਾ ਸੀ। ਮਰਦਾਨੇ ਨੇ ਬੜੇ ਤਰਲੇ ਕਢੇ ਪਰ ਕੌਡੇ ਦੇ ਮਨ ਉਤੇ ਕੋਈ ਅਸਰ ਨਾ ਹੋਇਆ। ਮਰਦਾਨੇ

ਨੇ ਗੁਰੂ ਜੀ ਨੂੰ ਯਾਦ ਕੀਤਾ ਤੇ ਪੁਕਾਰ ਕੀਤੀ ਮੈਨੂੰ ਇਥੋਂ ਬਚਾਓ, ਮੈਂ ਉਦਰ-ਪੂਰਤੀ ਲਈ ਭੁੱਲ ਕਰ ਬੈਠਾ ਹਾਂ। ਕੌਡਾ ਮਰਦਾਨੇ ਦੀਆਂ ਲਤਾਂ ਬੰਨ੍ਹ ਕੇ ਆਪ ਦਰਖ਼ਤ ਤੇ ਚੜ ਗਿਆ। ਮਰਦਾਨੇ ਨੇ ਵੇਖਿਆ ਕੇ ਕੌਡਾ ਅਗਨ ਫਰੋਲ ਕੇ ਉਨ੍ਹਾਂ ਉਤੇ ਲਕੜਾਂ ਸੁੱਟ ਰਿਹਾ ਹੈ। ਬਸ, ਅੰਤਰਜਾਮੀ ਗੁਰੂ ਜੀ ਨੇ ਆਪਣੇ ਜੀਵਨ ਸਾਥੀ ਮਰਦਾਨੇ ਦੀ ਜਾਨ ਬਚਾਉਣ ਲਈ ਕੌਡੇ ਦੀ ਕਲਿਆਣਤਾ ਲਈ ਪੁਜ ਗਏ। ਕੌਡੇ ਨੇ ਸੁਕੀਆਂ ਲਕੜਾਂ ਅੱਗੇ ਉਤੇ ਸੁਟ ਦਿਤੀਆਂ ਸਨ ਪਰ ਗੁਰੂ ਜੀ ਨੇ ਅਗਨ ਦੇਵਤਾ ਨੂੰ ਆਪਣੀ ਸ਼ਕਤੀ ਵਰਤਾਉਣ ਲਈ ਕਿਹਾ, ਉਸ ਵੇਲੇ ਅਗ ਸੁਲਗਣ ਲਗੀ ਸੀ, ਬੁੱਝ ਗਈ। ਕੌਡਾ ਬਹੁਤ ਹੈਰਾਨ ਹੋਇਆ। ਉਥੋਂ ਹਟ ਕੇ ਆਪਣੇ ਦੇਵ-ਮੰਦਰ ਵਲ ਵਧਣ ਹੀ ਲਗਾ ਸੀ ਕਿ ਉਸ ਨੂੰ ਅਗੋਂ ਗੁਰੂ ਨਾਨਕ ਦੇਵ ਜੀ ਆਉਂਦੇ ਦਿਖੇ। ਉਹ ਉਥੇ ਹੀ ਖੜੋ ਗਿਆ। ਅੱਖਾਂ ਪਾੜ ਪਾੜ ਕੇ ਵੇਖਣ ਲਗਾ। ਜਿਉਂ ਜਿਉਂ ਗੁਰੂ ਜੀ ਵਲ ਵੇਖਦਾ ਉਸ ਦੇ ਅੰਦਰੋਂ ਪਸ਼ੂ-ਪੁਣਾ ਦੂਰ ਹੁੰਦਾ ਜਾ ਰਿਹਾ ਸੀ। ਉਸ ਦਾ ਸਰੀਰ ਕੰਬਿਆ। ਗੁਰੂ ਜੀ ਨੇ ਪੁਛਿਆ, ਕੌਡਿਆ ! ਆਦਮੀ ਨੂੰ ਆਦਮੀ ਨਹੀਂ ਖਾਂਦੇ ਤੇਰਾ ਇਹ ਕਰਮ ਬਹੁਤ ਮਾੜਾ ਹੈ। ਮੈਂ ਤੇਰੇ ਮਾੜੇ ਕਰਮ ਛਡਾਉਣ ਲਈ ਇਥੇ ਆਇਆ ਹਾਂ, ਕੌਡੇ ਨੇ ਕਿਹਾ ਤੁਸੀਂ ਮੇਰਾ ਨਾਮ ਜਾਣਦੇ ਜੇ, ਗੁਰੂ ਜੀ ਨੇ ਕਹਿਆ, ਮੈਂ ਤੇਰੇ ਪੂਰਬੇ ਜਨਮ ਤੋਂ ਵੀ ਜਾਣੂੰ ਹਾਂ ਤੂੰ ਰਾਜਾ ਸੀ, ਮਾੜਾ ਕਰਮਾਂ ਦੇ ਫਲ ਕਰਕੇ ਹੀ ਇਸ ਜੋਨ ਵਿਚ ਪਿਆ ਹੋਇਆ ਹੈਂ। ਇਹ ਸੁਣ ਕੇ ਕੌਡੇ ਨੇ ਦਰਖ਼ਤ ਨਾਲ ਬਧੇ ਹੋਏ ਮਰਦਾਨੇ ਨੂੰ ਛਡਿਆ। ਪੁਠਾ ਲਮਕਾਉਣ ਕਾਰਨ ਮਰਦਾਨੇ ਦਾ ਲਹੂ ਇਕਠਾ ਹੋਇਆ ਸੀ, ਨੂੰ ਘੁਟ ਕੇ ਕੌਡੇ ਨੇ ਠੀਕ ਕੀਤਾ ਤੇ ਖਿਮਾ ਮੰਗੀ। ਗੁਰੂ ਜੀ ਪਾਸੋਂ ਕਲਿਆਣ ਦੇ ਸਾਧਨ ਪੁਛੇ। ਗੁਰੂ ਜੀ ਨੇ ਪਰਮੇਸ਼ਰ ਦੀ ਭਗਤੀ ਵਲ ਲਾਇਆ। ਕੌਡੇ ਨੇ ਜੰਗਲ ਵਿਚ ਵਧੀਆ ਫਲ ਤੋੜ ਕੇ ਲਿਆਂਦੇ ਜੋ ਬਹੁਤ ਮਿਠੇ ਸਨ। ਉਨ੍ਹਾਂ ਨਾਲ ਗੁਰੂ ਜੀ ਤੇ ਮਰਦਾਨੇ ਦੀ ਸੇਵਾ ਕੀਤੀ। ਕੌਡੇ ਨੇ ਜੀਵ ਹਤਿਆ ਕਰਨੀ ਛੱਡ ਦਿਤੀ। ਫਲ ਪੂੰਗ ਖਾ ਕੇ ਸ਼ਬਦ-ਸਿਮਰਨ ਕਰਨ ਵਿਚ ਲਗ ਗਿਆ।

## ਰੁਹੇਲ ਖੰਡ

ਜਗਨ ਨਾਥ ਪੁਰੀ ਤੋਂ ਜਬਲਪੁਰ ਤਕ ਬਿਖੜਾ ਪੈਂਡਾ ਮੁਕਾ ਕੇ ਜਦੋਂ ਗੁਰੂ ਬਾਬਾ ਜੀ ਅਗੇ ਚਲੇ ਤਾਂ ਮਰਦਾਨਾ ਉਦਾਸ ਹੋ ਗਿਆ ਤੇ ਆਖਿਆ, ਹੇ ਮਾਲਕ! ਆਪਣੇ ਘਰੋਂ ਬਾਹਰ ਆਇਆਂ ਬਹੁਤ ਸਮਾਂ ਬਤੀਤ ਹੋ ਗਿਆ ਹੈ, ਹੁਣ ਵਾਪਸ ਚਲੀਏ। ਬੇਬੇ ਨਾਨਕੀ ਜੀ ਆਪ ਜੀ ਦਾ ਰਾਹ ਤਕਦੀ ਹੋਵੇਗੀ। ਘਰੋਂ ਬਹੁਤ ਦੂਰ ਆ ਗਏ ਹਾਂ। ਗੁਰੂ ਜੀ ਨੇ ਕਿਹਾ ਮਰਦਾਨਿਆ! ਸਬਰ ਕਰ, ਕਾਦਰ ਨਾਲੋਂ ਵਿਛੁੜਿਆਂ ਨੂੰ ਜੀਵਨ-ਮਨੋਰਥ ਸਮਝਾਉਣਾ ਹੈ। ਸਾਡਾ ਮੁੱਖ ਧਰਮ ਇਹੋ ਹੈ।

ਗਿਆਨ ਚਾਨਣ ਦੇਂਦੇ ਹੋਏ ਗੁਰੂ ਜੀ ਰੁਹੇਲ ਖੰਡ ਆ ਪੁਜੇ। (ਝਾਂਸੀ ਦੇ ਚੌਗਿਰਦ ਵਾਲੇ ਇਲਾਕੇ ਨੂੰ ਰੁਹੇਲ ਖੰਡ ਆਖਿਆ ਜਾਂਦਾ ਹੈ)। ਰੁਹੇਲ ਦੇ ਲੋਕ ਬਹੁਤ ਮੂਰਖ ਸਨ। ਪੁਰਾਤਨ ਕਬਾਲੀਆਂ ਵਾਂਗ ਓਪਰੇ ਪੁਰਸ਼ਾਂ ਨੂੰ ਗ਼ੁਲਾਮ ਬਣਾ ਲੈਂਦੇ ਸਨ। ਦੋ ਰੁਹੇਲਿਆਂ ਨੇ ਗੁਰੂ ਜੀ ਅਤੇ ਮਰਦਾਨੇ ਨੂੰ ਫੜ ਲਿਆ। ਉਹ ਦਿਲ ਵਿਚ ਬੜੇ ਖੁਸ਼ ਹੋਏ। ਇਹ ਦੋਵੇਂ ਚੰਗੇ ਗ਼ੁਲਾਮ ਹਨ, ਚੰਗੇ ਪੈਸੇ ਵੱਟੇ ਜਾਣਗੇ। ਜਦੋਂ ਬਾਜ਼ਾਰ ਵਿਚ ਲੈ ਗਏ ਤਾਂ ਇਕ ਰੁਹੇਲੇ ਨੇ ਗੁਰੂ ਨਾਨਕ ਜੀ ਨੂੰ ਅਤੇ ਦੂਜੇ ਨੇ ਮਰਦਾਨੇ ਨੂੰ ਖ਼ਰੀਦ ਲਿਆ। ਉਹ ਤੁਰਦਾ ਬਣਿਆ। ਗੁਰੂ ਜੀ ਤੇ ਮਰਦਾਨਾ ਵੀ ਵਿਛੜ ਗਏ। ਗੁਰੂ ਜੀ ਨੇ ਮਰਦਾਨੇ ਨੂੰ ਬੜਾ ਹੌਸਲਾ ਦਿਤਾ। ਮਰਦਾਨਿਆ ! ਘਬਰਾਈ ਨਾਂ, ਇਹ ਨਿਰੰਕਾਰ ਜੀ ਦਾ ਇਕ ਖੇਲ਼ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਖ਼ਰੀਦਣ ਵਾਲਾ ਪੂਰਾ ਠੱਗ ਸੀ ਉਸ ਨੇ ਪੀਰਾਂ ਵਾਲੇ ਬਸਤਰ ਪਹਿਨੇ ਹੋਏ ਸਨ, ਲੋਕੀ ਉਸ ਨੂੰ ਮੱਥਾ ਟੇਕਦੇ ਤੇ ਪੂਜਾ ਦਾ ਚੜ੍ਹਾਵਾ ਦਿੰਦੇ ਸਨ। ਉਸ ਨੇ ਇਕ ਸਰਾਂ ਬਣਾਈ ਹੋਈ ਸੀ, ਜਿਥੇ ਆਏ ਗਏ ਮੁਸਾਫ਼ਰਾਂ ਨੂੰ ਲੁਟਿਆ ਜਾਂਦਾ ਸੀ। ਰੁਹੇਲੇ ਦੀ ਬੇਗ਼ਮ ਨੇ ਜਦੋਂ ਗੁਰੂ ਜੀ ਦਾ ਨੂਰੀ ਚੇਹਰਾ ਵੇਖਿਆ ਤਾਂ ਬਹੁਤ ਖੁੱਸ਼ ਹੋਈ। ਉਸ ਨੇ ਆਪਣੇ ਪਤੀ ਅਗੇ ਬੇਨਤੀ ਕੀਤੀ ਕਿ ਨਵੇਂ ਗ਼ੁਲਾਮ ਨੂੰ ਆਪਣੇ ਘਰ ਦੇ ਕੰਮ ਤੇ ਲਾਉ। ਰੁਹੇਲਾ ਸਰਦਾਰ ਮੰਨ ਗਿਆ।

ਰੁਹੇਲੇ ਦੀ ਬੇਗ਼ਮ ਨੇ ਗੁਰੂ ਜੀ ਨੂੰ ਦੋ ਗਾਗਰਾਂ ਖੂਹ ਤੋਂ ਪਾਣੀ ਭਰ ਕੇ ਲਿਆਉਣ ਲਈ ਦਿੱਤੀਆਂ ਸਨ, ਗੁਰੂ ਜੀ ਮੁੜ ਆਏ ਤੇ ਆਖਿਆ ਕਿ ਖੂਹ ਵਿਚੋਂ ਪਾਣੀ ਸੁਕ ਗਿਆ ਹੈ। ਬੇਗ਼ਮ ਬੜੀ ਹੈਰਾਨ ਹੋਈ ਬਾਹਰ ਸ਼ਹਿਰ ਦੇ ਸਾਰੇ ਖੂਹਾਂ ਦਾ ਪਾਣੀ ਸੁਕ ਗਿਆ। ਬੇਗ਼ਮ ਕਹੇ ਕਿ ਚੰਗਾ ਗੁਲਾਮ ਰਖਿਆ ਹੈ, ਪਾਣੀ ਹੀ ਸੁੱਕ ਗਿਆ। ਬੇਗਮ ਨੇ ਲੋਕਾਂ ਦੀ ਹਾਹਾ ਕਾਰ ਸੁਣੀ। ਸਭ ਕਹਿਣ ਕਿ ਕਿਸੇ ਸ਼ਹਿਰੀ ਨੇ ਕੋਈ ਵਡਾ ਪਾਪ ਕੀਤਾ ਹੈ, ਜਿਸ ਨਾਲ ਦੇਵਤੇ ਗੁਸੇ ਹੋ ਗਏ ਹਨ। ਸਰਦਾਰ ਬਾਹਰ ਗਿਆ ਹੋਇਆ ਸੀ, ਜਦ ਘਰ ਆਇਆ ਤਾਂ ਖੂਹਾਂ ਤੇ ਪਾਣੀ ਸੁਕਣ ਵਾਲੀ ਗਲ ਸੁਣ ਕੇ ਬੜਾ ਹੈਰਾਨ ਹੋਇਆ। ਸਭ ਕਹਿਣ ਮੰਦਰ ਚਲੀਏ, ਪਾਣੀ ਲਈ ਪੂਜਾ ਤੇ ਬੇਨਤੀ ਕਰੀਏ। ਗੁਰੂ ਜੀ ਵੀ ਬੇਗ਼ਮ ਦੇ ਪਿਛੇ ਪਿਛੇ ਚਲ ਪਏ ਪਰ ਨਾਲ ਹੀ ਮੁਸਕਰਾਈ ਜਾਂਦੇ ਸਨ। ਪ੍ਰਭੂ ਦਾ ਧੰਨਵਾਦ ਕਰਦੇ ਹੋਏ ਮਨ ਨੂੰ ਸਮਝਾ ਰਹੇ ਸਨ:-

**ਸੁਣਿ ਮੂਰਖ ਮਨ ਅਜਾਣਾ ॥**
**ਹੋਗੁ ਤਿਸੈ ਕਾ ਭਾਣਾ॥੧॥**
**ਸਾਹੁ ਹਮਾਰਾ ਠਾਕੁਰੁ ਭਾਰਾ,**
**ਹਮ ਤਿਸ ਕੇ ਵਣਜਾਰੇ ॥**
**ਜੀਉ ਪਿੰਡੁ ਸਭ ਰਾਸਿ ਤਿਸੈ ਕੀ,**
**ਮਾਰਿ ਆਪੇ ਜੀਵਾਲੇ॥੬॥੧॥੧੩॥** **[ਪੰਨਾ ੧੫੫**

ਜਿਸ ਬੰਦੇ ਨੇ ਮਰਦਾਨੇ ਨੂੰ ਖ਼ਰੀਦਿਆ ਸੀ, ਓਹ ਗੁਲਾਮ ਕੋਲੋਂ ਬੈਲਾਂ ਦਾ ਕੰਮ ਲੈਂਦਾ ਸੀ, ਤੇਲ ਕਢਣ ਵਾਲੀ ਘਾਣੀ ਅਤੇ ਬੈਲਾਂ ਦੀ ਥਾਂ ਮਰਦਾਨੇ ਨੂੰ ਜੋੜ ਲਿਆ। ਗੁਰੂ ਜੀ ਨੂੰ ਵੇਖ ਕੇ ਮਰਦਾਨਾ ਹੱਸ ਪਿਆ। ਮਾਲਕ ਨੇ ਪੁਛਿਆ ਤੂੰ ਕਿਉਂ ਹੱਸਿਆ ਹੈਂ?। ਮਰਦਾਨੇ ਕਿਹਾ ਕਿ ਅਜੇ ਤਾਂ ਸ਼ਹਿਰ ਦਾ ਪਾਣੀ ਸੁਕਿਆ ਹੈ, ਹੋਰ ਘੜੀ ਨੂੰ ਸਾਰਾ ਸ਼ਹਿਰ ਹੀ ਗ਼ਰਕ ਹੋ ਜਾਵੇਗਾ। ਤੁਸੀਂ ਬਹੁਤ ਜ਼ਾਲਮ ਹੋ, ਮਨੁੱਖਾਂ ਕੋਲੋਂ ਪਸ਼ੂਆਂ ਵਾਲੇ ਕੰਮ ਲੈਂਦੇ ਹੋ, ਸ਼ਰਾਬਾਂ ਪੀਂਦੇ ਹੋ, ਨਿਰੰਕਾਰ ਨੂੰ ਚੇਤੇ ਨਹੀਂ ਕਰਦੇ। ਨਾਨਕ ਨਿਰੰਕਾਰੀ ਨੂੰ ਤੁਸਾਂ ਗੋਲਾ ਬਣਾ ਲਿਆ ਹੈ, ਉਹ ਭਗਵਾਨ ਦਾ ਰੂਪ ਹੈ। ਜਿਤਨਾ ਚਿਰ ਉਸ ਨੂੰ

ਸੁਤੰਤਰ ਨਹੀਂ ਕਰਦੇ ਤੁਹਾਡੇ ਉਤੇ ਬਿਪਤਾ ਪਈ ਰਹੇਗੀ। ਮਰਦਾਨੇ ਪਾਸੋਂ ਗੁਰੂ ਨਾਨਕ ਦੀ ਹੋਂਦ ਬਾਰੇ ਪੁਛਿਆ ਤਾਂ ਮਰਦਾਨੇ ਕਿਹਾ ਕਿ ਉਹ ਰੁਹੇਲੇ ਸਰਦਾਰ ਦੇ ਘਰ ਹੈ, ਉਸਦੀ ਚਰਨੀ ਡਿਗੋ, ਮਨੋ ਖਿਮਾ ਮੰਗੋ, ਨਹੀਂ ਤਾਂ ਸ਼ਹਿਰ ਤਬਾਹ ਹੋ ਜਾਵੇਗਾ।

ਮਰਦਾਨੇ ਨੂੰ ਕਹਿਆ ਤੂੰ ਕੋਹਲੂ ਛਡ ਤੇ ਮੇਰੇ ਨਾਲ ਚਲ। ਬਸ ਜਦੋਂ ਦੋਵੇਂ ਮੰਦਰ ਪੁਜੇ ਤਾਂ ਉਥੇ ਭਾਰੀ ਇਕੱਠ ਹੋ ਗਿਆ। ਮਰਦਾਨੇ ਨੇ ਤਰਲੇ ਕੀਤੇ ਤਾਂ ਗੁਰੂ ਜੀ ਨੇ ਬਚਨ ਕੀਤਾ, ਹੁਣ ਇਨ੍ਹਾ ਮੂਰਖਾਂ ਦੇ ਮਨ ਕੁਝ ਬਦਲੇ ਹਨ। ਜਦ ਤਕ ਮਨ ਨਾ ਬਦਲੇ ਸਿਖਿਆ ਦਾ ਅਸਰ ਨਹੀਂ ਹੁੰਦਾ। ਇਹ ਕਈ ਜੁਗਾਂ ਤੋਂ ਪ੍ਰਭੂ ਨਾਲੋਂ ਵਿਛੜੇ ਹੋਏ ਹਨ, ਮਰਦਾਨਿਆ ! ਰਬਾਬ ਵਜਾਓ। ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ:-

**ਕਿਰਤੁ ਪਇਆ ਨਹ ਮੇਟੈ ਕੋਇ ॥**
**ਕਿਆ ਜਾਣਾ ਕਿਆ ਆਗੈ ਹੋਇ ॥**
**ਜੋ ਤਿਸੁ ਭਾਣਾ ਸੋਈ ਹੂਆ ॥**
**ਅਵਰੁ ਨ ਕਰਣੈ ਵਾਲਾ ਦੂਆ ॥੧॥**
**ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ॥**
**ਕਰਮੁ ਧਰਮੁ ਤੇਰੇ ਨਾਮ ਕੀ ਜਾਤਿ॥੧॥ ਰਹਾਉ॥ [ਪੰ. ੧੫੪**

ਜਿਤਨੇ ਦੁਖੀਏ ਉਥੇ ਖੜੇ ਸਨ, ਉਨ੍ਹਾਂ ਦਾ ਮਨ ਸ਼ਬਦ ਨਾਲ ਜੁੜ ਗਿਆ। ਚੁੱਪ ਛਾ ਗਈ, ਭਾਵ ਸ਼ਾਂਤੀ ਵਰਤ ਗਈ। ਸਾਰਿਆਂ ਨੇ ਮਹਿਸੂਸ ਕੀਤਾ ਕਿ ਗੁਰੂ ਬਾਬਾ ਜੀ ਕੋਈ ਰਬੀ ਸ਼ਕਤੀ ਵਾਲੇ ਪੂਰਨ ਪੁਰਸ਼ ਹਨ।

ਮਰਦਾਨੇ ਦੇ ਕਹਿਣ ਤੇ ਰੁਹੇਲਿਆਂ ਅਤੇ ਰੁਹੇਲਿਆਂ ਦੇ ਸਰਦਾਰ ਨੇ ਗੁਰੂ ਜੀ ਦੇ ਚਰਨਾ ਤੇ ਮੱਥਾ ਟੇਕਿਆ ਤੇ ਬੇਨਤੀ ਕੀਤੀ। ਦਾਤਾਰ ਜੀਓ ! ਸਾਡੀਆਂ ਭੁੱਲਾਂ ਨਾ ਚਿਤਾਰੋ, ਅਸੀਂ ਪਾਪੀ ਜੀਵ ਜਲ ਤੋਂ ਬਿਨਾ ਪਿਆਸੇ ਮਰ ਰਹੇ ਹਾਂ। ਓਹੋ ਆਦਮੀ ਸ਼ਹਿਰੀ ਭਰਾਵਾਂ ਨੂੰ ਸੰਬੋਧਨ ਕਰਕੇ ਕਹਿਣ ਲਗਾ। ਇਨ੍ਹਾਂ ਮਹਾਂ ਪੁਰਸ਼ਾਂ ਤੋਂ ਆਪਣੀ ਭੁਲ ਬਖ਼ਸ਼ਵਾਓ, ਤੁਸਾਂ ਬੜੀ ਨਿਰਾਦਰੀ ਕੀਤੀ ਹੈ, ਇਕ ਨੂੰ ਕੋਹਲੂ ਗੇੜਨ ਤੇ ਲਾ ਦਿਤਾ, ਦੂਜੇ ਨੂੰ ਖੂਹ ਤੋਂ ਪਾਣੀ ਦੀਆਂ

ਗਾਗਰਾਂ ਭਰਨ ਲਈ ਭੇਜ ਦਿਤਾ। ਰੁਹੇਲਾ ਸਰਦਾਰ ਤੇ ਉਸਦੀ ਬੇਗ਼ਮ ਗੁਰੂ ਜੀ ਦੇ ਚਰਨਾ ਤੇ ਡਿਗੇ, ਮੁਆਫ਼ੀ ਮੰਗੀ। ਗੁਰੂ ਜੀ ਨੇ ਆਖਿਆ, ਸਭ ਗੁਲਾਮਾਂ ਨੂੰ ਸੁੰਤਤਰ ਕਰ ਦਿਓ, ਮਨੁੱਖਾਂ ਨੂੰ ਪਸ਼ੂਆਂ ਵਾਂਗ ਖ਼ਰੀਦਣ ਦਾ ਧੰਧਾ ਛਡੋ। ਸਾਰੇ ਹੀ ਚੰਗੇ ਹਨ, ਕਿਸੇ ਨੂੰ ਅਛੂਤ ਜਾਂ ਮਾੜਾ ਨਾ ਸਮਝੋ। ਪ੍ਰਭੂ ਦਾ ਚਿੰਤਨ ਕਰੋ। ਬਸ, ਗੁਰੂ ਜੀ ਦੇ ਬਚਨ ਅਗੇ ਸਭ ਨੇ ਸਿਰ ਨਿਵਾਏ, ਗ਼ੁਲਾਮ ਅਜ਼ਾਦ ਕਰ ਦਿਤੇ। ਜਦ ਖੂਹ ਉਤੇ ਪਾਣੀ ਲੈਣ ਗਏ ਤਾਂ ਖੂਹ ਨਿਰਮਲ ਜਲ ਨਾਲ ਭਰੇ ਹੋਏ ਸਨ। ਘਰ ਘਰ ਗੁਰੂ ਦੀ ਕੀਰਤੀ ਹੋਣ ਲਗੀ। ਗੁਰੂ ਜੀ ਉਥੋਂ ਚਲ ਕੇ ਅਗੇ ਦਿਲੀ-ਬੰਬਈ ਵਾਲੇ ਪਾਸੇ ਚਾਲੇ ਪਾ ਦਿਤੇ।

## ਮਾਈ ਜਸੀ

ਗੁਰੂ ਜੀ ਤਿੰਨ ਦਿਨ ਝਾਂਸੀ ਠਹਿਰ ਕੇ ਗਵਾਲੀਅਰ ਜਾ ਪੁਜੇ। ਅਜ ਕਲ ਉਸ ਅਸਥਾਨ ਤੇ ਗੁਰਦੁਆਰਾ ਸਥਾਪਿਤ ਹੈ। ਆਪ ਨੇ ਦੇਵੀ ਦੇਵਤਿਆਂ ਦੀ ਪੂਜਾ ਦਾ ਖੰਡਨ ਕੀਤਾ। ਸਿਮਰਨ ਰੂਪ ਅੰਮ੍ਰਿਤ ਜਲ ਦੇ ਛੱਟੇ ਦਿਤੇ, ਜਿਸ ਨਾਲ ਕਈ ਆਤਮਾਵਾਂ ਹਰੀਆਂ-ਭਰੀਆਂ ਹੋ ਗਈਆਂ। ਜਦੋਂ ਆਪ ਅਗਲੇ ਪੜਾਅ ਤੇ ਪੁਜੇ ਤਾਂ ਇਕ 'ਜਸੀ' ਨਾਮ ਦੀ ਇਸਤਰੀ ਸੀ ਇਸ ਨੂੰ ਜੁੱਬਾ ਅਵਸਥਾ ਵਿਚ ਹੀ ਵੈਰਾਗ ਪੈਦਾ ਹੋ ਗਿਆ। ਮਾਂ, ਬਾਪ, ਸੋਹਰੇ ਛਡ ਕੇ ਸੰਤਣੀ ਬਣ ਗਈ ਸੀ। ਜਦੋਂ ਸਤਿਗੁਰੂ ਜੀ ਨੇ ਬੈਰਾਗੀ ਸਾਧੂਆਂ ਨਾਲ ਗਿਆਨ ਚਰਚਾ ਕੀਤੀ ਤਾਂ ਇਸ ਬੀਬੀ ਉਤੇ ਬੜਾ ਪ੍ਰਭਾਵ ਪਿਆ। ਗੁਰੂ ਜੀ ਦੇ ਚਰਨਾ ਉਤੇ ਢਹਿ ਪਈ। ਗੁਰੂ ਚਰਨਾ ਦੀ ਛੋਹ ਨਾਲ ਇਸ ਦਾ ਜੀਵਨ ਹੀ ਪਲਟ ਗਿਆ, ਹਿਰਦੇ ਵਿਚ ਗਿਆਨ ਰੂਪੀ ਚਾਨਣ ਹੋ ਗਿਆ। ਗੁਰੂ ਜੀ ਨੇ ਉਸ ਨੂੰ ਸਤਿਨਾਮ ਦਾ ਜਾਪ ਬਖ਼ਸ਼ਿਸ਼ ਕੀਤਾ। ਉਹ ਸਤਿਮਾਰਗ ਤੇ ਚਲ ਪਈ, ਬਹੁਤ ਹੀ ਪ੍ਰਭਾਵਤ ਹੋਈ। ਜਦ ਗੁਰੂ ਜੀ ਅਗੇ ਚਲਨ ਲਗੇ ਤਾਂ 'ਮਾਈ ਜਸੀ' ਨੇ ਬੇਨਤੀ ਕੀਤੀ, ਦਾਤਾ ਜੀਓ ! ਫਿਰ ਕਦ ਦਰਸ਼ਨ ਹੋਣਗੇ? ਗੁਰੂ ਜੀ ਨੇ ਕਹਿਆ ਕਿ ਤੂੰ ਨਿਰੰਕਾਰ ਦੇ ਦਰਸ਼ਨ ਦੀ

ਸਧਰ ਰਖੀ, ਤੇਰਾ ਕਲਿਆਨ ਹੋ ਜਾਵੇਗਾ। ਇਹ ਆਖ ਕੇ ਆਪ ਅਗੇ ਚਲ ਪਏ। ਮਾਈ ਜਸੀ ਨਾਮ-ਸਿਮਰਨ ਵਿਚ ਜੁੱਟ ਗਈ। ਜਦੋਂ ਸਿਮਰਨ ਕਰਦੀ ਤਾਂ ਗੁਰੂ ਜੀ ਦੇ ਦਰਸ਼ਨ ਕਰ ਲੈਂਦੀ। ਇਥੇ 'ਮਾਈ ਧਾਨ' ਨਾਮ ਗੁਰਦੁਆਰਾ ਹੈ।

ਆਗਰੇ ਤੋਂ ਗੁਰੂ ਜੀ ਮਥਰਾ ਸਾਧੂਆਂ ਨੂੰ ਸਤਿ-ਮਾਰਗ ਦਾ ਉਪਦੇਸ਼ ਦੇ ਕੇ, ਪਾਖੰਡ ਦਾ ਖੰਡਨ ਕਰਦੇ ਹੋਏ ਰੀਵਾੜੀ ਰਾਹੀਂ ਬਾਂਗਰ ਦੇਸ਼ ਗਏ। ਆਪ ਜੀ ਨੇ ਸੈਂਕੜੇ ਬਾਂਗਰ ਵਾਸੀਆਂ ਦੇ ਆਤਮਿਕ ਤੇ ਸਰੀਰਕ ਰੋਗੀਆਂ ਦੇ ਰੋਗ ਦੂਰ ਕੀਤੇ। ਇਥੇ ਬਾਰਸ਼ ਨਾ ਹੋਣ ਕਾਰਨ ਲੋਕ ਦੁਖੀ ਸਨ। ਗੁਰੂ ਜੀ ਨੇ ਪ੍ਰਭੂ ਦਾ ਭਾਣਾ ਮੰਨਣ ਦੀ ਪ੍ਰੇਰਨਾ ਦਿਤੀ। ਫਿਰ ਜੀਂਦ ਆ ਪੁਜੇ। ਜੀਂਦ ਵਿਚ ਸਿਖੀ ਦਾ ਬੂਟਾ ਲਾਇਆ। ਜੋ ਸਿਖ ਰਾਜ ਤਕ ਫਲਦਾ ਫੂਲਦਾ ਰਿਹਾ। ਇਸੇ ਤਰ੍ਹਾਂ ਲੋਕਾਂ ਦੇ ਉਧਾਰ ਕਰਦੇ ਕਰਦੇ ਆਪ ਕੋਟਲਾ ਤੋਂ ਜਗਰਾਉਂ ਵਿਚ ਦੀ ਹੁੰਦੇ ਹੋਏ ੧੫੦੯ ਈਸਵੀ ਵਿਚ ਸੁਲਤਾਨਪੁਰ ਪੁਜੇ।



# ਪਹਿਲੀ ਉਦਾਸੀ ਪੂਰਬ ਦੀ

## (ਸੰਮਤ ੧੫੫੪ ਤੋਂ ੧੫੬੫ ਤੱਕ)

## ਸੁਲਤਾਨਪੁਰ

ਗੁਰੂ ਜੀ ਨੇ ੧੪੯੬ ਈਸਵੀ ਵਿਚ ਸੁਲਤਾਨਪੁਰ ਛਡਿਆ ਤੇ ੧੫੦੯ ਈਸਵੀ ਅਰਥਾਤ ੧੩ ਸਾਲਾਂ ਮਗਰੋਂ ਵਾਪਸ ਪਰਤੇ। ਪਹਿਲੀ ਉਦਾਸੀ ਸਮਾਪਤ ਹੋਈ। ਗੁਰੂ ਜੀ ਸਿਧੇ ਭੈਣ ਨਾਨਕੀ ਦੇ ਘਰ ਨਹੀਂ ਗਏ। ਪਹਿਲਾਂ ਮਰਦਾਨੇ ਨੂੰ ਭੇਜਿਆ ਕਿ ਘਰ ਦੀ ਸੁਖ ਸਾਂਦ ਦਾ ਪਤਾ ਕਰ ਆਵੇ। ਇਤਨੇ ਸਮੇਂ ਵਿਚ ਸਰੀਰਾਂ, ਸ਼ਹਿਰਾਂ ਅਤੇ ਲੋਕਾਂ ਵਿਚ ਸੁਭਾਵਿਕ ਹੀ ਤਬਦੀਲੀ ਆ ਜਾਂਦੀ ਹੈ। ਭੈਣ ਨਾਨਕੀ ਪਾਸੋਂ ਗੁਰੂ ਜੀ ਦਾ ਆਉਣਾ ਸੁਣ ਕੇ ਸ਼ਹਿਰ ਦੇ ਲੋਕ ਬਾਗ਼ੋ ਬਾਗ਼ ਹੋ ਗਏ। ਵਡੀ ਭੈਣ ਆਪਣੇ ਵੀਰ ਨੂੰ ਘੁਟ ਕੇ ਮਿਲੀ, ਕਾਲਜੇ ਵਿਚ ਠੰਢ ਪੈ ਗਈ। ਪਰਮੇਸ਼ਰ ਦਾ ਧੰਨਵਾਦ ਕੀਤਾ। ਨਵਾਬ ਦੌਲਤ ਖਾਂ, ਜੈ ਰਾਮ ਸ਼ਹਿਰ ਦੇ ਹੋਰ ਪਤਵੰਤੇ ਗੁਰੂ ਜੀ ਦਾ ਦਰਸ਼ਨ ਕਰਨ ਆਏ। ਭੈਣ ਨਾਨਕੀ ਆਪਣੇ ਦਿਲ ਵਿਚ ਜੋ ਪਿਆਰ ਕਰਦੀ ਸੀ ਉਹ ਨਿਰਾ ਵੀਰ ਜਾਣ ਕੇ ਨਹੀਂ, ਸਗੋਂ ਨਿਰੰਕਾਰ ਯਾ ਗੁਰੂ ਜਾਣ ਕੇ ਕਰਦੀ ਸੀ। ਸੁਲਖਣੀ ਤੇ ਦੋਵੇਂ ਸਾਹਿਬਜ਼ਾਦੇ, ਸ੍ਰੀ ਚੰਦ ਤੇ ਲਖਮੀ ਦਾਸ ਜੀ ਮਿਲਣ ਲਈ ਪਹੁੰਚ ਗਏ। ਹੁਣ ਸਾਹਿਬਜ਼ਾਦੇ ਵੀ ਜਵਾਨ ਹੋ ਗਏ ਸਨ, ਪਿਤਾ ਨੂੰ ਦੇਖ ਕੇ ਬੜੇ ਪ੍ਰਸੰਨ ਹੋਏ, ਗੁਰੂ ਜੀ ਨੇ ਵੀ ਪਿਤਾ-ਪੁਰਖੀ ਪਿਆਰ ਕੀਤਾ।

ਸੁਲਤਾਨਪੁਰ ਤੋਂ ਤਲਵੰਡੀ ਜਾਂਦੇ ਹੋਏ ਰਸਤੇ ਵਿਚ ਜਦ ਲਾਹੌਰ ਭਾ. ਸਨਮੁਖ ਕੋਲ ਪਹੁੰਚੇ, ਉਸ ਨੇ ਬਹੁਤ ਸੇਵਾ ਕੀਤੀ, ਸਤਿਕਾਰ ਕੀਤਾ। ਲਾਹੌਰ ਤੋਂ ਤਲਵੰਡੀ ਪਹੁੰਚ ਗਏ। ਮਰਦਾਨੇ ਨੂੰ ਘਰ ਭੇਜ ਦਿਤਾ। ਮਰਦਾਨੇ ਦਾ ਤਲਵੰਡੀ ਵਿਚ ਪਹੁੰਚਣ ਤੇ ਹੀ ਪਿੰਡ ਵਿਚ ਪਤਾ ਚਲ ਗਿਆ ਕਿ ਗੁਰੂ ਨਾਨਕ ਜੀ ਆ ਗਏ ਹਨ। ਜਦੋਂ ਮਾਤਾ ਤ੍ਰਿਪਤਾ ਤੇ ਪਿਤਾ ਕਾਲੂ ਜੀ ਨੂੰ ਪਹੁੰਚਣ ਦੀ ਖਬਰ ਮਿਲੀ ਤਾਂ ਆਪ ਖੁੱਸ਼ੀ ਵਿਚ ਫੁਲੇ ਨਾ ਸਮਾਏ। ਮੇਰਾ ਲਾਲ ਆ ਗਿਆ ਹੈ। ਮਾਤਾ ਪਿਤਾ ਨੇ ਗੁਰੂ ਜੀ ਨੂੰ ਘੁੱਟ ਕੇ ਛਾਤੀ ਨਾਲ ਲਾਇਆ। ਪੁੱਤਰ ਨੂੰ

ਵੇਖ ਕੇ ਵੈਰਾਗ ਆਇਆ ਤੇ ਪਿਆਰ ਨਾਲ ਨੇਤਰ ਸਜਲ ਹੋ ਗਏ। ਆਂਢੀਆਂ ਗੁਆਢੀਆਂ ਨੇ ਵਧਾਈਆਂ ਦਿਤੀਆਂ। ਹਾਲ ਚਾਲ ਪੁਛਿਆ। ਜਿਹੜਾ ਗੁਰੂ ਜੀ ਦਾ ਦਰਸ਼ਨ ਕਰਦਾ, ਉਹ ਨਿਹਾਲ ਹੋ ਜਾਂਦਾ। ਰਾਇ ਬੁਲਾਰ ਨੇ ਖ਼ੁਦਾ ਦਾ ਸ਼ੁਕਰਾਨਾ ਕੀਤਾ, ਕਿ ਜਗਤ ਰੂਪ ਗੁਰੂ ਨਾਨਕ ਜੀ ਸੁਖ ਸਾਂਦ ਨਾਲ ਘਰ ਆ ਗਏ ਹਨ। ਰਾਇ ਬੁਲਾਰ ਬਹੁਤ ਬ੍ਰਿਧ ਹੋ ਚੁਕਾ ਸੀ। ਮਨ ਵਿਚ ਬੜਾ ਉਤਸ਼ਾਹ ਆਇਆ ਕਿਉਂਕਿ ਰੂਹਾਨੀ ਰਿਸ਼ਤਾ ਹੋਣ ਕਰਕੇ ਅੰਦਰ ਮਿਲਣ ਦੀ ਤੜਪ ਸੀ। ਹੁਣ ਨਾਨਕ ਜੀ ਬਾਲਕ ਨਹੀਂ, ਆਪ ਖੁਦਾਵੰਦ ਕਰੀਮ ਸਨ, ਗੁਰੂ ਜੀ ਨੇ ਪਿਤਾ ਜੀ ਦੇ ਚਰਨਾ ਤੇ ਸਤਿਕਾਰ ਵਜੋਂ ਮੱਥਾ ਟੇਕਿਆ। ਕਾਲੂ ਜੀ ਨੇ ਬਹੁਤ ਪਿਆਰ ਕੀਤਾ, ਸਭ ਨੇ ਮਾਤਾ ਤ੍ਰਿਪਤਾ ਤੇ ਪਿਤਾ ਕਾਲੂ ਜੀ ਨੂੰ ਗੁਰੂ ਨਾਨਕ ਜੀ ਦੇ ਘਰ ਮੁੜਨ ਤੇ ਵਧਾਈ ਦਿਤੀ। ਹੋਰ ਵੀ ਸਬੰਧੀ ਮਿਲਣ ਲਈ ਆਏ।

ਗੁਰੂ ਨਾਨਕ ਜੀ ਅੰਤਰ ਧਿਆਨ ਹੋਏ ਤਾਂ ਹਿਰਦੇ ਚੋਂ ਆਵਾਜ਼ ਆਈ, ਘਰ ਨਹੀਂ ਬੈਠਣਾ, ਜੋ ਭੁਲੜ ਜੀਵ ਦੁਖੀ ਹੋ ਰਹੇ ਹਨ, ਤੈਨੂੰ ਜਿਸ ਕਾਰਜ ਲਈ ਘਲਿਆ ਹੈ, ਉਹ ਕੰਮ ਕਰ। ਮਰਦਾਨੇ ਨੂੰ ਆਖਿਆ, ਜਾ ਤੂੰ ਜਾ ਕੇ ਹੁਣ ਘਰ ਵਾਲਿਆਂ ਨੂੰ ਮਿਲ ਆ ਜਿਸ ਲਈ ਇਥੇ ਆਏ ਹਾਂ। ਮਰਦਾਨਾ ਮਿਲਿਆ ਘਰ ਦਿਆਂ ਨੇ ਰੋਕਿਆ ਪਰ ਮਰਦਾਨਾ ਰੁਕਿਆ ਨਾਹ। ਪਿਤਾ ਕਾਲੂ ਤੇ ਮਰਦਾਨੇ ਦਾ ਪਰਵਾਰ ਸਭ ਰਹਿਣ ਲਈ ਤਰਲੇ ਕਰਨ ਲਗੇ ਪਰ ਗੁਰੂ ਜੀ ਤੇ ਮਰਦਾਨੇ ਨੇ ਇਕ ਨਾ ਮੰਨੀ। ਜਗਤ ਨੂੰ ਤਾਰਨ ਲਈ ਫਿਰ ਤਿਆਰੀ ਕਰ ਲਈ।

# ਦੂਜੀ ਉਦਾਸੀ ਦੱਖਣ ਦੀ

## (ਸੰਮਤ ੧੫੬੭ ਤੋਂ ੧੫੭੨ ਤੱਕ)

ਗੁਰੂ ਜੀ ਪਛਮੀ ਦਖਣ ਦੇ ਉਨ੍ਹਾਂ ਇਲਾਕਿਆਂ ਵਲ ਤੁਰੇ, ਜੋ ਰੇਤਲੇ ਸਨ। ਜਿਥੇ ਬਾਰਸ਼ ਵੀ ਘਟ ਹੀ ਹੁੰਦੀ ਸੀ। ਪੈਦਲ ਪੈਂਡਾ ਕਰਨਾ ਹਰੇਕ ਔਖਿਆਈ ਤੇ ਕਾਬੂ ਪਾਉਣਾ, ਕੋਈ ਸੌਖਾ ਕੰਮ

ਨਹੀਂ। ਪਰ ਨਿਰੰਕਾਰ ਜੀ ਆਪ ਦੀ ਹਰ ਥਾਂ ਤੇ ਰਾਹ ਪੈਂਡੇ ਲੋੜੀਂਦੀ ਸਹਾਇਤਾ ਕਰਦੇ।

ਰਾਵੀ ਤੇ ਸਤਲੁਜ ਦਰਯਾ ਪਾਰ ਕਰਕੇ, ਗੁਰੂ ਜੀ ਜਿਲਾ ਫ਼ੀਰੋਜ਼ਪੁਰ (ਮਾਲਵੇ ਦੀ ਧਰਤੀ ਤੇ) ਜਾ ਪਹੁੰਚੇ। ਇਥੋਂ ਚਲ ਕੇ ਪਹਿਲਾਂ ਬਠਿੰਡਾ ਪਹੁੰਚੇ, ਇਥੇ ਹਿੰਦੂ ਸਾਧੂਆਂ ਨਾਲ ਕਈ ਦਿਨ ਗਿਆਨ ਚਰਚਾ ਕੀਤੀ। ਧਰਮਸਾਲ ਕਾਇਮ ਕਰਵਾਈ। ਫਿਰ ਕੁਟਕੇਰ ਪਹੁੰਚੇ, ਇਸ ਮਗਰੋਂ ਸਰਸਾ ਜਿਥੇ ਮੁਸਲਮਾਨ ਫ਼ਕੀਰਾਂ ਦਾ ਇਕੱਠ ਸੀ, ਉਥੇ ਪਹੁੰਚੇ। ਗੁਰੂ ਜੀ ਦਾ ਬਾਣਾ ਅਨੋਖਾ ਸੀ ਜਿਸ ਨੂੰ ਵੇਖ ਕੇ ਲੋਕ ਬੜੇ ਹੈਰਾਨ ਹੁੰਦੇ।

ਪੈਰੀਂ ਲਕੜ ਦੀਆਂ ਖੜਾਵਾਂ, ਹੱਥ ਵਿਚ ਆਸਾ, ਸਿਰ ਤੇ ਰਸੇ ਵਲੇਟੇ ਹੋਏ, ਮਥੇ ਤੇ ਤਿਲਕ ਟਿਕਾ ਲਾਇਆ ਹੋਇਆ ਸੀ। ਇਹ ਬਾਣਾ 'ਨਾ ਮੁਸਲਮਾਨੀ ਫ਼ਕੀਰਾਂ ਤੇ ਨਾ ਹਿੰਦੂ ਫਕੀਰਾਂ ਵਾਲਾ ਸੀ।' ਗੁਰੂ ਜੀ ਨੂੰ ਵੇਖ ਕੇ ਦਰਸ਼ਕਾਂ ਦੀ ਭੀੜ ਲਗ ਗਈ। ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ। ਸਭ ਜਾਦੂਗਰ ਤੇ ਪਾਖੰਡੀ ਫ਼ਕੀਰ ਆਪਣੀ ਮਹਿਫ਼ਲ ਛਡ ਕੇ ਇਥੇ ਪਹੁੰਚ ਗਏ। ਗੁਰੂ ਜੀ ਨੇ ਜੀਵਨ-ਮਾਰਗ ਦਾ ਉਪਦੇਸ਼ ਦਿੰਦੇ ਹੋਏ ਆਖਿਆ ਕਿ ਨੇਕੀ, ਪਰਸਪਰ ਪਿਆਰ, ਸਚਾਈ ਤੇ ਮਨੁੱਖੀ ਸੇਵਾ ਆਦਿ ਸ਼ੁੱਭ ਗੁਣਾਂ ਦਾ ਧਾਰਨੀ ਬਣਨਾ ਅਤਿ ਜ਼ਰੂਰੀ ਹੈ। ਨਾ ਝੂਠ ਬੋਲਣਾ ਹੈ, ਨਾ ਕਿਸੇ ਨੂੰ ਧੋਖਾ ਦੇਣਾ ਹੈ ਅਤੇ ਨਾ ਕਿਸੇ ਦਾ ਦਿਲ ਦੁਖਾਣਾ ਹੈ।

ਪੀਰ ਬਹਾਵਲ ਨੇ ਗੁਰੂ ਜੀ ਨੂੰ ਪੁਛਿਆ- 'ਐ ਫ਼ਕੀਰ ! *ਤੂੰ ਹਿੰਦੂ ਹੈ ਕਿ ਮੁਸਲਮਾਨ?' ਗੁਰੂ ਜੀ ਨੇ ਉਤਰ ਦਿਤਾ, ਨਾ ਮੈਂ ਹਿੰਦੂ ਹਾਂ, ਨਾ ਮੁਸਲਮਾਨ, ਮੈਂ ਤਾਂ ਇਨਸਾਨ ਹਾਂ, ਬੰਦਗੀ ਕਰਨ ਵਾਸਤੇ ਆਇਆ ਹਾਂ। ਜਦੋਂ ਇਹ ਸ਼ਬਦ ਕਹੇ ਤਾਂ ਆਪ ਜੀ ਦੇ ਚਿਹਰੇ ਤੇ ਮੁਸਕਰਾਹਟ ਸੀ। ਆਪ ਜੀ ਨੇ ਸ਼ਕਤੀ ਖਿਚ ਲਈ, ਫ਼ਕੀਰਾਂ ਵਲ ਕਿਰਪਾ ਕਰ ਦਿਤੀ ਕਿ ਉਨ੍ਹਾਂ ਦੀ ਜੰਤ੍ਰਾਂ ਮੰਤ੍ਰਾਂ ਵਾਲੀ ਸਾਰੀ ਸ਼ਕਤੀ ਖਿਚ ਲਈ।

---

* ਨਾ ਹਮ ਹਿੰਦੂ ਨ ਮੁਸਲਮਾਨ ॥
ਅਲਹ ਰਾਮ ਕੇ ਪਿੰਡ ਪਰਾਨ ॥੪॥

ਗੁਰੂ ਜੀ ਦੇ ਆਸ ਪਾਸ ਚਾਰ ਫ਼ਕੀਰ ਬੈਠ ਗਏ। ਉਨ੍ਹਾਂ ਵਿਚੋਂ ਇਕ ਬੋਲਿਆ, ਸਾਡਾ ਮੁਖੀ ਪੀਰ ਖ਼ਾਜਾ ਅਬਦੁਲ ਸ਼ਕੂਰ ਦਿਨ ਨੂੰ ਰਾਤ ਕਰ ਸਕਦਾ ਹੈ, ਅੰਨੇ ਨੂੰ ਸੁਜਾਖਾ ਤੇ ਸੁਜਾਖੇ ਨੂੰ ਅੰਨ੍ਹਾ ਕਰ ਸਕਦਾ ਹੈ, ਤੁਸੀ ਦਸੋ ! ਕੀ ਕਰ ਸਕਦੇ ਹੋ? ਗੁਰੂ ਜੀ ਨੇ ਉਤਰ ਦਿਤਾ, 'ਮੈ ਕੁਝ ਵੀ ਨਹੀਂ ਕਰ ਸਕਦਾ'- "ਆਪਿ ਕਰੇ ਸਚੁ ਅਲਖ ਅਪਾਰੁ॥ ਹਉ ਪਾਪੀ ਤੂੰ ਬਖਸਣਹਾਰੁ॥" (ਪੰਨਾ ੩੫੬)। ਹਾਂ, ਤੁਹਾਡੇ ਪੀਰ ਕੋਈ ਕਰਾਮਾਤ ਦਿਖਾਵਣਗੇ। ਲੋਕ ਮੇਲਾ ਦੇਖਣ ਆਏ। ਪੀਰ ਅਬਦੁਲ ਸ਼ਕੂਰ ਨੇ ਕਿਹਾ, ਮੈਂ ਕਰਾਮਾਤਾਂ ਦਿਖਾਉਂਦਾ ਹਾਂ। ਅਰਸ਼ਾਂ ਤੋਂ ਘੋੜੇ ਤੇ ਉਡਨਗੇ, ਉਹ ਖੁਲੇ ਮੈਦਾਨ ਵਿਚ ਦੌੜਦੇ ਫਿਰਦੇ ਅਰਸ਼ਾਂ ਨੂੰ ਜਾਣਗੇ, ਅਖੋਂ ਅਲੋਪ ਹੋ ਜਾਣਗੇ। ਗੁਰੂ ਜੀ ਕੁਝ ਨਾ ਬੋਲੇ ਉਪਰ ਅਸਮਾਨ ਵਲ ਵੇਖਦੇ ਰਹੇ, ਕੋਈ ਘੋੜਾ ਅਸਮਾਨੋਂ ਨਾ ਉਤਰਿਆ। ਉਹ ਬੜਾ ਸ਼ਰਮਿੰਦਾ ਹੋਇਆ। ਗੁਰੂ ਜੀ ਨੇ ਕਿਹਾ, ਐ ਖ਼ੁਦਾ ਦੇ ਬੰਦੇ ! ਹੰਕਾਰ ਨਾ ਕਰ। ਖ਼ੁਦਾ ਦੀਆਂ ਬਰਕਤਾਂ ਹੰਕਾਰ ਕਰਨ ਵਾਸਤੇ ਨਹੀਂ ਬਣੀਆਂ, ਨਿਰਮਾਣ ਚਿਤ ਹੋਣਾ ਚਾਹੀਦਾ ਹੈ। ਹਰ ਚੀਜ਼ ਵਿਚ ਉਸ ਦਾ ਨੂਰ ਵੇਖ। ਪੀਰਾਂ ਨੇ ਆਪਣਾ ਹੱਠ ਨਾ ਛਡਿਆ, ਕਹਿਣ ਲਗੇ ਜੇ ਤੂੰ ਵਲੀ ਹੈਂ ਤਾਂ ਕੋਠੀਆਂ (ਭੋਰਿਆਂ) ਵਿਚ ਬੈਠ ਕੇ ਸਾਡੇ ਨਾਲ ਤਪ ਕਰ, ਕੁਝ ਵੀ ਖਾਣਾ ਪੀਣਾ ਨਹੀਂ। ਇਕ ਜਵਾਂ ਦਾ ਦਾਣਾ ਤੇ ਘੁਟ ਪਾਣੀ ਦਾ ਵਰਤਣਾ ਹੋਵੇਗਾ। ਗੁਰੂ ਜੀ ਨੇ ਕਿਹਾ ਅੱਛਾ ਜਿਵੇਂ ਤੁਸੀਂ ਕਹਿੰਦੇ ਹੋ, ਓਦਾਂ ਹੀ ਸਹੀ। ਤਿੰਨ ਪੀਰ ਤੇ ਚੌਥੇ ਗੁਰੂ ਜੀ ਅਡ ਅਡ ਕੋਠੀਆਂ (ਭੋਰਿਆਂ) ਵਿਚ ਬੈਠ ਗਏ। ਗੁਰੂ ਜੀ ਨੇ ਨਾ ਪਾਣੀ ਲਿਆ, ਨਾ ਜੌਂ ਦੇ ਦਾਣੇ। ਪੀਰਾਂ ਨੇ ਪਾਣੀ ਦੇ ਮਟਕੇ ਰਖ ਲਏ। ਕਰਮਾਂ ਦਾ ਐਸਾ ਭਾਣਾ ਵਰਤਿਆ ਕਿ ਪੀਰ ਡਰ ਗਏ। ਅਜੀਬ ਸੂਰਤ ਵੇਖ ਕੇ ਘਬਰਾ ਗਏ, ਉਨ੍ਹਾਂ ਨੂੰ ਇੰਨਾ ਅਨੁਭਵ ਹੋਇਆ ਜਿਵੇਂ ਬੈਠਿਆਂ ਚਾਲੀ ਦਿਨ ਹੋ ਗਏ ਹਨ, ਗੁਰੂ ਜੀ ਨੇ ਕਿਹਾ ਐਨੀ ਛੇਤੀ ਬਾਹਰ ਕਿਉਂ ਨਿਕਲ ਆਏ ਹੋ, ਤੁਹਾਡੇ ਚਿਹਰਿਆਂ ਦੇ ਰੰਗ ਕਿਉਂ ਉਡੇ ਹੋਏ ਹਨ? ਪੀਰ ਗੁਰੂ ਜੀ ਦੇ ਚਰਨਾ ਤੇ ਡਿਗ ਪਏ, ਤੇ ਆਖਿਆ, ਤੁਸੀਂ ਸਚਮੁਚ ਖ਼ੁਦਾ ਦੇ ਬੰਦੇ ਹੋ। ਗੁਰੂ ਜੀ ਉਨ੍ਹਾਂ ਨੂੰ

ਸਚੀ ਬੰਦਗੀ ਤੇ ਮਨੁੱਖਤਾ ਦੀ ਸੇਵਾ ਦਸ ਕੇ, ਅਗੇ ਟੁਰ ਪਏ।

## ਬੀਕਾਨੇਰ ਦੀ ਫੇਰੀ

ਬਠਿੰਡਾ, ਸਰਸਾ ਦੇ ਦਖਣ ਪਛਮ ਵਿਚ ਬੀਕਾਨੇਰ ਦਾ ਮਾਰੂ ਥਲ ਇਲਾਕਾ ਪ੍ਰਸਿਧ ਹੈ। ਇਸ ਪਾਸੇ ਰੇਤ ਹੀ ਰੇਤ ਦਿਖਾਈ ਦਿੰਦੀ ਹੈ, ਕਿਤੇ ਕਿਤੇ ਹੀ ਪਾਣੀ ਮਿਲਦਾ ਹੈ। ਮਰਦਾਨੇ ਦਾ ਦਿਲ ਮਾਰੂ ਥਲ ਵਲ ਜਾਣ ਤੇ ਨਹੀਂ ਕਰਦਾ ਸੀ ਪਰ ਗੁਰੂ ਜੀ ਦਾ ਹੁਕਮ ਹੋਇਆ ਮਰਦਾਨਿਆ ਅੱਖਾਂ ਮੀਟ ਤੇ ਸਤਿ ਕਰਤਾਰ ਆਖ। ਮਰਦਾਨੇ ਹੁਕਮ ਮੰਨਿਆ, ਬੀਕਾਨੇਰ ਸ਼ਹਿਰ ਦੇ ਨੇੜੇ ਪਹੁੰਚ ਗਏ। ਇਥੇ ਰਾਜਪੂਤਾਂ ਨੇ ਲਛਮੀ ਨਰੈਣ ਦਾ ਬੜਾ ਵਡਾ ਮੰਦਰ ਬਣਾਇਆ ਸੀ। ਇਥੇ ਕਦੇ ਸਰੇਵੜੇ ਰਹਿੰਦੇ ਸਨ, ਉਨ੍ਹਾਂ ਦਾ ਜੀਵਨ ਪਸ਼ੂਆਂ ਨਾਲੋਂ ਵੀ ਮਾੜਾ ਸੀ। ਉਨ੍ਹਾਂ ਨੂੰ ਵੇਖ ਕੇ ਗੁਰੂ ਜੀ ਨੇ ਸ਼ਬਦ ਉਚਾਰਿਆ:-

**ਸਿਰੁ ਖੋਹਾਇ ਪੀਅਹਿ ਮਲਵਾਣੀ,**
**ਜੂਠਾ ਮੰਗਿ ਮੰਗਿ ਖਾਹੀ॥**
**ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ**
**ਪਾਣੀ ਦੇਖਿ ਸਗਾਹੀ॥**
**ਭੇਡਾ ਵਾਗੀ ਸਿਰੁ ਖੋਹਾਇਨਿ,**
**ਭਰੀਅਨਿ ਹਥ ਸੁਆਹੀ ॥**
**ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥**
**ਓਨਾ ਪਿੰਡੁ ਨ ਪਤਲਿ ਕਿਰਿਆ,**
**ਨ ਦੀਵਾ ਮੁਏ ਕਿਥਾਊ ਪਾਹੀ ॥**
**ਅਠਸਠਿ ਤੀਰਥ ਦੇਨਿ ਨ ਢੋਈ,**
**ਬ੍ਰਹਮਣ ਅੰਨੁ ਨ ਖਾਹੀ ॥**
**ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥**
**ਝੁੰਡੀ ਪਾਇ ਬਹਨਿ ਨਿਤਿ ਮਰਣੈ,**
**ਦੜਿ ਦੀਬਾਣਿ ਨ ਜਾਹੀ॥**
**ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥**
**ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ॥**

ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥
ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥
ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥
ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥
ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥
ਮੁਇਆ ਜੀਵਦਿਆ ਗਤਿ ਹੋਵੈ
ਜਾਂ ਸਿਰਿ ਪਾਈਐ ਪਾਣੀ॥
ਨਾਨਕ ਸਿਰ ਖੁਥੈ ਸੈਤਾਨੀ ਏਨਾ ਗਲ ਨ ਭਾਣੀ ॥
ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ॥
ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥
ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾਧਨ ਦਹੀ ਵਿਲੋਵੈ॥
ਤਿਤੁ ਘਿਇ ਹੋਮ ਜਗ ਸਦ ਪੂਜਾ
ਪਇਐ ਕਾਰਜੁ ਸੋਹੈ॥
ਗੁਰੂ ਸਮੁੰਦੁ ਨਦੀ ਸਭਿ ਸਿਖੀ
ਨਾਤੈ ਜਿਤੁ ਵਡਿਆਈ ॥
ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ,
ਤਾ ਸਤ ਚਟੇ ਸਿਰਿ ਛਾਈ॥ [ਪੰਨਾ ੧੪੯-੫੦

ਜੈਨੀਆਂ ਮੁਖੀਆਂ ਨੇ ਜਦ ਉਪਰੋਕਤ ਸ਼ਬਦ ਵਿਚ ਅੰਕਿਤ ਬਚਨ ਸੁਣੇ, ਬੜੇ ਹੈਰਾਨ ਹੋਏ। ਜੈਨੀਆਂ ਦਾ ਮਹੰਤ ਆਇਆ ਤੇ ਆਖਣ ਲਗਾ ਕਿ 'ਭਗਤਾਂ ਨੂੰ ਸਾਵਣ ਦੇ ਮਹੀਨੇ ਵਿਚ ਨਹੀਂ ਡਰਨਾ ਚਾਹੀਦਾ ਕਿਉਂਕਿ ਬਾਰਸ਼ ਨਾਲ ਧਰਤੀ ਗਿਲੀ ਹੋ ਜਾਣ ਕਾਰਨ, ਕੀੜੇ ਮਕੋੜੇ ਜੀਵ ਪੈਦਾ ਹੋ ਜਾਂਦੇ ਹਨ ਤੇ ਹਤਿਆ ਦਾ ਦੋਸ਼ ਲਗਦਾ ਹੈ। ਗੁਰੂ ਜੀ ਉਸ ਦੀ ਗਲ ਸੁਣ ਕੇ ਹੱਸ ਪਏ ਅਤੇ ਆਖਣ ਲਗੇ:-

ਨਾਨਕ ਸਾਵਣਿ ਜੇ ਵਸੈ, ਚਹੁ ਓਮਾਹਾ ਹੋਇ ॥
ਨਾਗਾ ਮਿਰਗਾ ਮਛੀਆ, ਰਸੀਆਂ ਘਰਿ ਧਨੁ ਹੋਇ॥
[ਪੰਨਾ ੧੨੭੯

ਗੁਰੂ ਜੀ ਦੇ ਬਚਨ ਸੁਣ ਕੇ ਮੁੱਖੀ ਪੁਜਾਰੀ, ਗੁਰੂ ਜੀ ਦੀ ਚਰਨੀ

ਲਗੇ। ਪਾਖੰਡ ਛਡਿਆ ਤੇ ਨਿਰੰਕਾਰ ਸਿਮਰਨ ਲਗ ਪਏ।

ਬੀਕਾਨੇਰ ਵਿਚ ਨਾਮ ਦੀ ਛਾਪ ਦੇ ਕੇ ਆਪ ਮਾਰਵਾੜ ਦੇਸ਼ ਵਲ ਟੁਰ ਪਏ। ਮਾਰਵਾੜੀਆਂ ਵਿਚ ਗੁਰੂ ਜੀ ਨੇ ਬਹੁਤ ਪ੍ਰਚਾਰ ਕਰਕੇ ਜੋਧਪੁਰ ਤੋਂ ੬੫ ਮੀਲ ਦੀ ਵਿੱਥ ਤੇ ਨਾਥਾਂ ਦਾ ਜੋਹੜ ਸਰੋਵਰ ਹੈ। ਇਥੇ ਨਾਥਾਂ ਦਾ ਤਕੜਾ ਟੋਲਾ ਰਹਿੰਦਾ ਸੀ, ਗੁਰੂ ਜੀ ਨੇ ਸਰੋਵਰ ਦੇ ਇਕ ਪਾਸੇ ਜਾ ਡੇਰਾ ਲਾਇਆ। ਕੰਨ ਪਾਟੇ ਨਾਥ ਉਥੇ ਚੌਕੜਾ ਮਾਰੀ ਬੈਠੇ ਸਨ। ਮਰਦਾਨੇ ਨੇ ਦੇਖਿਆ ਕਿ ਬੇੜੀ ਤੁਲਹੇ ਤੋਂ ਬਿਨਾ ਕਈ ਨਾਥ ਪਾਣੀ ਉਤੇ ਚੌਕੜਾ ਮਾਰ ਕੇ ਬੈਠੇ ਹੋਏ ਸਨ, ਹੈਰਾਨ ਹੋ ਕੇ ਗੁਰੂ ਜੀ ਤੋਂ ਪੁਛਿਆ ਕਿ ਇਹ ਜੋਗੀ ਹਥ ਪੈਰ ਵੀ ਨਹੀਂ ਹਿਲਾਉਂਦੇ ਤੇ ਡੁੱਬਦੇ ਵੀ ਨਹੀਂ। ਗੁਰੂ ਜੀ ਨੇ ਕਿਹਾ, ਮਰਦਾਨਿਆ ਰਬਾਬ ਵਜਾ। ਗੁਰੂ ਜੀ ਨੇ ਸ਼ਬਦ ਉਚਾਰਿਆ:-

**ਤਨੁ ਜਲਿ ਬਲਿ ਮਾਟੀ ਭਇਆ,**
**ਮਨੁ ਮਾਇਆ ਮੋਹਿ ਮਨੂਰ॥**
**ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥**
**ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ ॥੧॥**
**ਮਨ ਰੇ ਸਬਦਿ ਤਰਹੁ ਚਿਤੁ ਲਾਇ ॥**
**ਜਿਨਿ ਗੁਰਮੁਖਿ ਨਾਮੁ ਨ ਬੂਝਿਆ**
**ਮਰਿ ਜਨਮੈ ਆਵੈ ਜਾਇ ॥੧॥ ਰਹਾਉ॥**
**ਤਨੁ ਸੂਚਾ ਸੋ ਆਖੀਐ, ਜਿਸ ਮਹਿ ਸਾਚਾ ਨਾਉ ॥**
**ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥**
**ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ ॥੨॥**
**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥**
**ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ॥੩॥**
**ਇਹੁ ਮਨੁ ਸਾਚਿ ਸੰਤੋਖਿਆ, ਨਦਰਿ ਕਰੇ ਤਿਸੁ ਮਾਹਿ॥**
**ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ ॥**
**ਨਾਨਕ ਅਉਗਣ ਵੀਸਰੈ**
**ਗੁਰਿ ਰਾਖੇ ਪਤਿ ਤਾਹਿ॥੪॥੧੫॥** [ਪੰਨਾ ੧੯

ਮਰਦਾਨਿਆ, ਇਹ ਅਗਿਆਨਤਾ ਹੈ, ਗੁਰੂ ਸ਼ਬਦ ਤੋਂ ਬਿਨਾ

ਕਰਾਮਾਤ ਹੰਕਾਰ ਹੈ। ਇਹ ਕਰਤਾਰ ਨੂੰ ਜਾਣਦੇ ਹੀ ਨਹੀਂ। ਧਰਤੀ ਨੂੰ ਛਡ ਕੇ ਇਹ ਪਾਣੀ ਉਤੇ ਆਸਣ ਲਾ ਬੈਠਦੇ ਹਨ, ਇਹੀ ਕਰਾਮਾਤਾ ਵਿਖਾਂਦੇ ਹਨ। ਗੁਰੂ ਜੀ ਨੇ ਵੇਖਿਆ, ਉਥੇ ਪਥਰ ਦਾ ਇਕ ਕੂੰਡਾ ਪਿਆ ਸੀ ਜੋ ਤਿੰਨ ਚਾਰ ਆਦਮੀ ਮਸਾਂ ਚੁਕਦੇ ਸਨ। ਮਰਦਾਨੇ ਨੂੰ ਕਿਹਾ ਤੂੰ ਸਤਿ ਕਰਤਾਰ ਆਖ ਕੇ ਚੁਕ ਲਿਆ। ਮਰਦਾਨਾ ਸਤ ਬਚਨ ਕਹਿ ਕੇ ਉਠਿਆ, ਕੰਢੇ ਕੋਲ ਜਾ ਖਲੋਤਾ। ਨਾਥ ਮਰਦਾਨੇ ਵਲ ਵੇਖਣ ਲਗ ਪਏ। ਨਾਥਾਂ ਨੇ ਆਖਿਆ ਕਿ ਕੂੰਡਾਂ ਇਸ ਪਾਸੋਂ ਹਿਲਣਾ ਵੀ ਨਹੀਂ, ਚੁਕਣਾ ਤਾਂ ਇਕ ਪਾਸੇ ਰਿਹਾ। ਉਨ੍ਹਾਂ ਨੂੰ ਇਹ ਨਹੀਂ ਸੀ ਪਤਾ ਕਿ ਮਰਦਾਨੇ ਦੀ ਪਿੱਠ ਤੇ ਗੁਰੂ ਨਾਨਕ ਦੇਵ ਜੀ ਦਾ ਸ਼ਕਤੀਸ਼ਾਲੀ ਹੱਥ ਹੈ। ਮਰਦਾਨੇ ਨੇ ਕੂੰਡੇ ਨੂੰ ਹਥ ਪਾਇਆ, ਸੌਖਾ ਹੀ ਹਿਲ ਪਿਆ, ਮਰਦਾਨੇ ਨੇ ਮੋਢੇ ਉਤੇ ਰਖਿਆ ਤੇ ਸਰੋਵਰ ਦੇ ਕੰਢੇ ਤੇ ਲੈ ਆਇਆ। ਗੁਰੂ ਜੀ ਦੀ ਦ੍ਰਿਸ਼ਟੀ ਨਾਲ ਉਹ ਪਥਰ ਦਾ ਕੂੰਡਾ ਹੌਲਾ ਹੋ ਗਿਆ। ਪਥਰ ਦਾ ਕੂੰਡਾ ਮਰਦਾਨੇ ਨੇ ਸਰੋਵਰ ਵਿਚ ਰਖ ਦਿਤਾ ਉਹ ਤਰਨ ਲਗ ਪਿਆ। ਨਾਥ ਵੇਖ ਵੇਖ ਕੇ ਵਿਸਮਾਦ ਰਹਿ ਗਏ। ਹੰਕਾਰ ਦਾ ਸਿਰ ਨੀਵਾ ਹੋਇਆ। ਗੁਰੂ ਜੀ ਨੇ ਸ਼ਬਦ ਉਚਾਰਿਆ:-

**ਨਾਨਕ ਬੇੜੀ ਸਚ ਕੀ, ਤਰੀਐ ਗੁਰ ਵੀਚਾਰਿ ॥**
**ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥**
**ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ ॥੧॥**
**ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥**
**ਜਿਉ ਭਾਵੈ ਤਿਉ ਰਾਖੁ ਤੂ**
**ਮੈ ਅਵਰੁ ਨ ਦੂਜਾ ਕੋਇ॥੧॥ ਰਹਾਉ॥**
**ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ ॥**
**ਜਿਸ ਤੇ ਉਪਜੈ ਤਿਸ ਤੇ ਬਿਨਸੈ**
**ਘਟਿ ਘਟਿ ਸਚੁ ਭਰਪੂਰਿ ॥**
**ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ॥੨॥**
**ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥**
**ਜਿਉ ਜਿਉ ਸਾਹਿਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ॥**

**ਮਨ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ ॥੩॥**
**ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ॥**
**ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ ॥**
**ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ ॥੪॥**
**ਗੁਰਮੁਖਿ ਜਿਨੀ ਜਾਣਿਆ ਤਿਨ ਕੀਚੈ ਸਾਬਾਸਿ ॥**
**ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥**
**ਨਾਨਕ ਨਾਮਿ ਸੰਤੋਖੀਆ**
**ਜੀਉ ਪਿੰਡੁ ਪ੍ਰਭ ਪਾਸਿ॥੫॥੧੬॥** [ਪੰਨਾ ੨੦

ਪਥਰ ਦੀ ਬੇੜੀ ਭਰੀ ਹੋਈ ਵੇਖ ਕੇ ਜੋਗੀ ਗੁਰੂ ਚਰਨਾ ਉਤੇ ਆ ਡਿਗੇ, ਹੰਕਾਰ ਨੂੰ ਤਿਆਗ ਕੇ ਸਾਰੇ ਨਾਥ ਗੁਰੂ ਜੀ ਦੇ ਸਿਖ ਬਣ ਗਏ। ਸਾਰੇ ਧੰਨ ਗੁਰੂ ਨਾਨਕ ਦਾ ਨਾਮ ਜਪਣ ਲਗ ਪਏ।

ਪੁਸ਼ਕਰ ਤੋਂ ਗੁਰੂ ਜੀ ਰਾਮੇਸ਼ਵਰ ਗਏ, ਇਹ ਮਦਰਾਸ ਦੇ ਪਰਗਣੇ ਵਿਚ ਹੈ, ਇਹ ਸ਼ਹਿਰ ਸਮੁੰਦਰ ਵਿਚ ਹੈ। ਇਸ ਤੋਂ ਅਗੇ ਰੇਲ ਨਹੀਂ ਜਾਂਦੀ। ਰਾਮੇਸ਼ਵਰ ਵਿਖੇ ਸ੍ਰੀ ਰਾਮ ਚੰਦਰ ਜੀ ਦਾ ਮੰਦਰ ਹੈ, ਸ਼ਿਵਲਿੰਗ ਦੀ ਵੀ ਪੂਜਾ ਹੁੰਦੀ ਹੈ। ਮਰਦਾਨੇ ਪੁਛਿਆ ਮਹਾਰਾਜ ! ਇਥੋਂ ਤਕ ਧਰਤੀ ਹੈ, ਅਗੇ ਨਹੀਂ। ਤਾਂ ਗੁਰੂ ਜੀ ਨੇ ਕਿਹਾ ਮਰਦਾਨਿਆ, ਅਗੇ ਧਰਤੀ ਹੈ, ਉਸ ਵਿਚ ਇਕ ਰੂਹ ਸਾਡੇ ਦਰਸ਼ਨਾਂ ਲਈ ਤੜਪ ਰਹੀ ਹੈ, ਉਸ ਪਾਸ ਪਹੁੰਚਣਾ ਹੈ। ਮਰਦਾਨੇ ਕਿਹਾ ਆਜ ! ਸਮੁੰਦਰ ਵਿਚੋਂ ਕਿਵੇਂ ਲੰਘਾਂਗੇ? ਗੁਰੂ ਜੀ ਨੇ ਕਿਹਾ, ਨਿਰੰਕਾਰ ਪਾਰ ਕਰੇਗਾ। ਜਦ ਰਾਮੇਸ਼ਰ ਮੰਦਰ ਕੋਲ ਹੀ ਗੁਰੂ ਜੀ ਚੁਲ੍ਹਾ ਬਣਾ ਕੇ ਭੋਜਨ ਤਿਆਰ ਕਰਨ ਲਗੇ ਤਾਂ ਰਾਮੇਸ਼ਵਰ ਦੇ ਲੋਕ ਬਿਨਾ ਚੌਂਕੇ ਦੇ ਅਨ ਪਕਾਉਣਾ ਪਾਪ ਸਮਝਦੇ ਸਨ। ਪੁਜਾਰੀਆਂ ਨੇ ਆ ਟੋਕਿਆ, ਤੇ ਕਿਹਾ ਮਰਯਾਦਾ ਭੰਗ ਕਰਨਾ ਠੀਕ ਨਹੀਂ। ਜਦੋਂ ਗੁਰੂ ਜੀ ਨੇ ਨੇਤਰ ਖੋਲ੍ਹੇ ਤਾਂ ਸਭ ਦੇ ਮਥੇ ਠਣਕੇ ਕਿ ਇਹ ਪੁਰਸ਼ ਇਉਂ ਪ੍ਰਤੀਤ ਹੁੰਦੇ ਹਨ ਜਿਵੇਂ ਸੱਚਮੁੱਚ ਹੀ ਰਾਮ ਜੀ ਨੂੰ ਵੇਖ ਰਹੇ ਹੋਣ। ਉਥੇ ਗੁਰੂ ਜੀ ਨੇ ਸ਼ਬਦ ਉਚਾਰਿਆ:-

**ਗੁਰੁ ਸੇਵੇ ਸੋ ਠਾਕੁਰ ਜਾਨੈ ॥**
**ਦੂਖੁ ਮਿਟੈ ਸਚੁ ਸਬਦਿ ਪਛਾਨੈ॥੧॥**

ਰਾਮੁ ਜਪਹੁ ਮੇਰੀ ਸਖੀ ਸਖੈਨੀ ॥
ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥੧॥ ਰਹਾਉ॥
ਬੰਧਨ ਮਾਤ ਪਿਤਾ ਸੰਸਾਰਿ॥
ਬੰਧਨ ਸੁਤ ਕੰਨਿਆ ਅਰੁ ਨਾਰਿ॥੨॥
ਬੰਧਨ ਕਰਮ ਧਰਮ ਹਉ ਕੀਆ ॥
ਬੰਧਨ ਪੁਤੁ ਕਲਤੁ ਮਨਿ ਬੀਆ ॥੩॥
ਬੰਧਨ ਕਿਰਖੀ ਕਰਹਿ ਕਿਰਸਾਨੁ ॥
ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥
ਬੰਧਨ ਸਉਦਾ ਅਣਵੀਚਾਰੀ ॥
ਤਿਪਤਿ ਨਾਹੀ ਮਾਇਆ ਮੋਹ ਪਸਾਰੀ॥੫॥
ਬੰਧਨ ਸਾਹ ਸੰਚਹਿ ਧਨੁ ਜਾਇ ॥
ਬਿਨੁ ਹਰਿ ਭਗਤਿ ਨ ਪਵਈ ਥਾਇ ॥੬॥
ਬੰਧਨ ਬੇਦੁ ਬਾਦੁ ਅਹੰਕਾਰ ॥
ਬੰਧਨਿ ਬਿਨਸੈ ਮੋਹ ਵਿਕਾਰ ॥੭॥
ਨਾਨਕ ਰਾਮ ਨਾਮ ਸਰਣਾਈ ॥
ਸਤਿਗੁਰਿ ਰਾਖੇ ਬੰਧੁ ਨ ਪਾਈ॥੮॥੧੦॥ [ਪੰਨਾ ੪੧੬

ਇਹ ਸ਼ਬਦ ਸੁਣ ਕੇ ਸਾਰੇ ਆਪ ਜੀ ਦੇ ਚਰਨਾ ਤੇ ਆ ਡਿਗੇ। ਆਪ ਜੀ ਨੇ ਲਿੰਗ ਤੇ ਪਥਰ ਦੀ ਪੂਜਾ ਤੋਂ ਵਰਜਿਆ, ਸਤਿ ਧਰਮ ਦਾ ਉਪਦੇਸ਼ ਦਿਤਾ ਅਤੇ ਸੇਵਾ ਕਰਨ ਦੀ ਪ੍ਰੇਰਨਾ ਦਿਤੀ। ਇਸ ਅਸਥਾਨ ਤੇ ਗੁਰੂ ਜੀ ਨੇ 'ਸਹੰਸਰ ਨਾਮਾ' ਉਚਾਰਿਆ।

## ਅਜਮੇਰ ਵਿੱਚ ਪੀਰਾਂ ਨਾਲ ਗੋਸ਼ਟੀ

ਰਾਜਪੂਤਾਨੇ ਵਿਚ ਅਜਮੇਰ ਇਕ ਵੱਡਾ ਸ਼ਹਿਰ ਹੈ। ਜੋ ਪਹਾੜੀਆਂ ਵਿਚ ਹੈ। ਸਭ ਤੋਂ ਉਚੀ ਪਹਾੜੀ ਉਤੇ ਪੀਰ ਮਈਉਦੀਨ ਚਿਸ਼ਤੀ ਦਾ ਰੋਜ਼ਾ ਹੈ ਜੋ ਬਹੁਤ ਕਰਾਮਾਤੀ ਫ਼ਕੀਰ ਹੋਇਆ ਹੈ। ਓਦੋਂ ਉਸ ਰੋਜ਼ੇ ਤੇ ਪੀਰ ਅਲਾਉਦੀਨ ਤੇ ਸ਼ਮਸਦੀਨ ਪੁਜਾਰੀ ਸਨ। ਜਦੋਂ ਗੁਰੂ ਨਾਨਕ ਦੇਵ ਜੀ ਦਾ ਨਿਰਾਲਾ ਫ਼ਕੀਰੀ ਬਾਣਾ ਵੇਖਿਆ ਤੇ ਕਹਿਣ ਲਗਾ, ਤੁਹਾਡਾ ਲਿਬਾਸ ਮੁਸਲਮਾਨ ਫਕੀਰਾਂ ਨਾਲ ਮਿਲਦਾ ਜੁਲਦਾ ਹੈ, ਤੁਸੀਂ ਇਸਲਾਮ ਦੇ ਝੰਡੇ ਥਲੇ ਆ ਜਾਉ। ਗੁਰੂ ਜੀ ਨੇ ਕਿਹਾ ਤੁਸੀਂ ਦੂਜਿਆਂ ਨੂੰ ਮੁਸਲਮਾਨ

ਬਣਾਉਣ ਲਈ ਆਖਦੇ ਹੋ, ਪਰ ਮੁਸਲਮਾਨ ਬਣਨਾ ਬੜਾ ਔਖਾ ਹੈ, ਗੁਰੂ ਜੀ ਨੇ ਮਾਝ ਰਾਗ ਵਿੱਚ ਸਲੋਕ ਉਚਾਰਨ ਕੀਤਾ:-

**ਮੁਸਲਮਾਣੁ ਕਹਾਵਣੁ ਮੁਸਕਲੁ,**
**ਜਾ ਹੋਇ ਤ ਮੁਸਲਮਾਨ ਕਹਾਵੈ॥**
**ਅਵਲਿ ਅਉਲਿ ਦੀਨੁ ਕਰਿ ਮਿਠਾ,**
**ਮਸਕਲ ਮਾਨਾ ਮਾਲੁ ਮੁਸਾਵੈ ॥** **[ਪੰਨਾ ੧੪੧**

ਜਿਹੜੀਆਂ ਸਿਫਤਾਂ ਉਪਰ ਸਲੋਕ ਵਿਚ ਅੰਕਿਤ ਹਨ, ਜਿਸ ਮਨੁੱਖ ਵਿਚ ਹੋਣ, ਉਹ ਮੁਸਲਮਾਨ ਕਹਾਉਣ ਦੇ ਕਾਬਲ ਹੋ ਸਕਦਾ ਹੈ। ਤੁਹਾਡੇ ਵਿਚ ਇਹ ਸਿਫਤਾਂ ਨਹੀਂ। ਤੁਸੀਂ ਮੇਰਾ ਪਹਿਰਾਵਾ ਵੇਖ ਕੇ ਹੀ ਕ੍ਰੋਧ ਵਿਚ ਆ ਗਏ ਹੋ। ਸੀਨਾ-ਜ਼ੋਰੀ ਨਾਲ ਇਸਲਾਮ ਦਾ ਪ੍ਰਚਾਰ ਕਰਨ ਤੇ ਤੁਲੇ ਹੋਏ ਹੋ, ਠੀਕ ਨਹੀਂ।
ਫਿਰ ਦੂਜਾ ਸਲੋਕ ਉਚਾਰਿਆ:-

**ਮਿਹਰ ਮਸੀਤਿ ਸਿਦਕੁ ਮੁਸਲਾ, ਹਕੁ ਹਲਾਲੁ ਕੁਰਾਣੁ॥**
**ਸਰਮ ਸੁੰਨਤਿ ਸੀਲੁ ਰੋਜਾ, ਹੋਹੁ ਮੁਸਲਮਾਣੁ ॥**
**ਕਰਣੀ ਕਾਬਾ ਸਚੁ ਪੀਰੁ, ਕਲਮਾ ਕਰਮ ਨਿਵਾਜ ॥**
**ਤਸਬੀ ਸਾ ਤਿਸੁ ਭਾਵਸੀ, ਨਾਨਕ ਰਖੈ ਲਾਜ ॥੧॥**
**[ਪੰਨਾ ੧੪੦**

ਪੀਰ ਜੀ ਇਸ ਵਿਚ ਹੀ ਖੁਦਾ ਨੂੰ ਹਾਜ਼ਰ-ਨਾਜ਼ਰ ਸਮਝੋ। ਪੀਰ ਨੇ ਸਤਿ ਉਪਦੇਸ਼ ਜਾਣ ਕੇ ਸਤਿਗੁਰੂ ਜੀ ਨੂੰ ਸਿਜਦਾ ਕੀਤਾ, ਸਭ ਦੀ ਨਿਸ਼ਾ ਹੋ ਗਈ।

ਸੰਗਲਾਦੀਪ (ਲੰਕਾ) ਵਿਖੇ ਪ੍ਰਚਾਰ ਕਰਨ ਮਗਰੋਂ ਗੁਰੂ ਜੀ ਵਾਪਸ ਭਾਰਤੀ ਭੂਮੀ ਵਿਚ ਆਏ। ਗੁਰੂ ਜੀ ਨੂੰ ਪਤਾ ਲਗਿਆ ਕਿ ਪਦਮਨ ਨਗਰ ਦਾ ਰਾਜਾ ਰਾਮ ਬਹੁਤ ਅਧਰਮ ਕਰ ਰਿਹਾ ਹੈ, ਮਾਇਆ ਦੇ ਖ਼ਜ਼ਾਨੇ ਭਰ ਰਿਹਾ ਹੈ। ਗੁਰੂ ਜੀ ਨੇ ਉਸ ਦੀ ਨਗਰੀ ਵਿਚ, ਪਿੰਡੋਂ ਬਾਹਰ ਇਕ ਸਰੋਵਰ ਦੇ ਕੰਢੇ ਆਪਣਾ ਆਸਨ ਜਮਾ ਲਿਆ ਅਤੇ ਕੀਰਤਨ ਕਰਨ ਲਗੇ। ਇਥੇ ਗੁਰੂ ਜੀ ਨੇ ਇਕ ਹੋਰ ਕੌਤਕ ਕੀਤਾ। ਉਹ ਇਹ ਕਿ ਜਿਹੜਾ ਕੋਈ ਪੁਰਸ਼ ਜਾਂ ਇਸਤਰੀ ਨੇੜੇ ਆ ਕੇ ਗੁਰੂ ਜੀ ਦੇ ਦਰਸ਼ਨ ਕਰਦੇ ਸਨ ਤਾਂ ਉਨ੍ਹਾਂ ਨੂੰ ਸੋਨੇ

ਦੀਆਂ ਮੋਹਰਾਂ ਦੇ ਚਮਕਦੇ ਢੇਰ ਦਿਖਾਈ ਦੇਂਦੇ ਸਨ। ਸੂਰਜ ਦੀਆਂ ਕਿਰਨਾਂ ਨਾਲ ਓਹ ਸੁਨਹਿਰੀ ਮੋਹਰਾਂ ਚਮਕ ਰਹੀਆਂ ਸਨ। ਲੋਕ ਬਹੁਤ ਹਸਣ ਤੇ ਆਪਸ ਵਿਚ ਗਲਾਂ ਕਰਨ ਪਰ ਗੁਰੂ ਜੀ ਨੂੰ ਪੁਛਣ ਦਾ ਕਿਸੇ ਦਾ ਹੀਆ ਨਾ ਪਿਆ।

ਇਹ ਗਲ ਰਾਜੇ ਰਾਮ ਦੇ ਕੰਨੀ ਵੀ ਪਈ ਕਿ ਦੋ ਸਾਧੂ ਬਾਹਰ ਬੈਠੇ ਹਨ, ਉਨ੍ਹਾਂ ਕੋਲ ਬਹੁਤ ਦੌਲਤ ਹੈ, ਸੋਨੇ ਦੀਆਂ ਮੋਹਰਾਂ ਦਾ ਉਨ੍ਹਾਂ ਪਾਸ ਢੇਰ ਲਗਾ ਹੋਇਆ ਹੈ, ਰਾਜਾ ਬੜਾ ਹੈਰਾਨ ਹੋਇਆ। ਮੋਹਰਾਂ ਮੇਰੇ ਰਾਜ ਵਿਚ ਹੋਣ ਤੇ ਮੈਨੂੰ ਮਿਲਣ ਹੀ ਨਾਹ? ਓਹ ਗੁਰੂ ਜੀ ਪਾਸੋਂ ਮੋਹਰਾਂ ਖੋਹਣ ਟੁਰ ਪਿਆ। ਰਾਜਾ ਬੜਾ ਹੰਕਾਰੀ ਸੀ, ਰਾਜਾ ਸ਼ਕਤੀ ਨਾਲ ਸਰੋਵਰ ਵਲ ਚਲਾ ਗਿਆ ਜਿਥੇ ਗੁਰੂ ਸਾਹਿਬ ਆਸਣ ਲਾਈ ਬੈਠੇ ਸਨ। ਅੱਖਾਂ ਪਾੜ ਕੇ ਵੇਖੇ ਸਚਮੁਚ ਇਸ ਸਾਧੂ ਪਾਸ ਸੋਨੇ ਦੀਆਂ ਮੋਹਰਾਂ ਹਨ। ਮਾਇਆ ਵਿਚ ਅੰਨ੍ਹੇ ਹੋਏ ਰਾਜੇ ਨੇ ਅਗੇ ਵਧ ਕੇ ਗੋਡਿਆਂ ਭਾਰ ਹੋ ਕੇ ਮੋਹਰਾਂ ਫੜਨ ਲਈ ਹਥ ਵਧਾਏ ਜਿਉਂ ਹੀ ਹਥ ਪਾਇਆ ਤਿੰਨ ਚਾਰ ਕੋਲੇ ਰੋੜ ਉਸਦੇ ਹਥ ਆਏ, ਵੇਖ ਕੇ ਬਹੁਤ ਸ਼ਰਮਿੰਦਾ ਹੋਇਆ। ਗੁਰੂ ਜੀ ਹਸ ਪਏ ਤੇ ਪੁਛਿਆ, ਹੇ ਰਾਜਨ! ਕੀ ਫੜਨ ਲਗਾ ਸੀ? ਰਾਜੇ ਨੇ ਕੋਈ ਉਤਰ ਨਾ ਦਿਤਾ, ਚੁੱਪ ਰਿਹਾ। ਗੁਰੂ ਜੀ ਨੇ ਆਖਿਆ, ਹੇ ਰਾਜਨ ! ਤੈਨੂੰ ਮਾਇਆ ਦੀ ਬਹੁਤ ਭੁੱਖ ਸਤਾ ਰਹੀ ਹੈ। ਕਦੇ ਇਹ ਵੀ ਸੋਚਿਆ ਹਈ, ਕੀ ਮਰਨ ਵੇਲੇ ਇਹ ਦੌਲਤ ਤੇਰੇ ਨਾਲ ਜਾਵੇਗੀ? ਤੂੰ ਇਸ ਅਗਿਆਨਤਾ ਤੇ ਮੂਰਖਪੁਣੇ ਨੂੰ ਛੱਡ। ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ:-

**ਦਰ ਘਰ ਮਹਲਾ ਸੋਹਣੇ, ਪਕੇ ਕੋਟ ਹਜਾਰ ॥**
**ਹਸਤੀ ਘੋੜੇ ਪਾਖਰੇ, ਲਸਕਰ ਲਖ ਅਪਾਰ ॥**
**ਕਿਸਹੀ ਨਾਲਿ ਨ ਚਲਿਆ,**
**ਖਪਿ ਖਪਿ ਮੁਏ ਅਸਾਰ॥੩॥** [ਪੰਨਾ ੬੩

ਰਾਜੇ ਰਾਮ ਨੂੰ ਰਾਮ ਦਾ ਗਿਆਨ ਹੋਇਆ, ਕਪਾਟ ਖੁਲ੍ਹ ਗਏ। ਰਾਜਾ ਗੁਰੂ ਜੀ ਦੇ ਚਰਨਾਂ ਤੇ ਡਿਗ ਪਿਆ, ਅਰਜ਼ੋਈ ਕੀਤੀ। ਸਤਿਗੁਰੂ ਜੀ ! ਮੈਨੂੰ ਬਖ਼ਸ਼ੋ। ਮੈਂ ਬਹੁਤ ਪਾਪ ਕੀਤੇ ਹਨ। ਦਇਆ ਕਰੋ, ਇਸ ਅਗਨੀ ਕੋਲੋਂ ਬਚ ਜਾਵਾਂ।

ਗੁਰੂ ਜੀ ਨੇ ਕਿਹਾ ਹੇ ਰਾਜਨ ! ਭੁਲ੍ਹੇ ਬੇਰਾਂ ਦਾ ਅਜੇ ਕੁਝ ਨਹੀਂ ਵਿਗੜਿਆ। ਤੂੰ ਸਾਈਂ ਦਾ ਸਿਮਰਨ ਕਰ। ਗ਼ਰੀਬ ਗ਼ੁਰਬੇ ਨੂੰ ਰੋਟੀ ਖਵਾ, ਨੰਗਿਆਂ ਨੂੰ ਕਪੜਾ ਦਾਨ ਕਰ, ਦਇਆ ਕਰ। ਇਸ ਤਰ੍ਹਾਂ ਕੀਤਿਆਂ ਤੇਰਾ ਲੋਕ ਪਰਲੋਕ ਸਵਰ ਜਾਵੇਗਾ। ਰਾਜੇ ਨੇ ਸਤ ਬਚਨ ਕੀਤਾ, ਮੱਥਾ ਟੇਕਿਆ। ਗੁਰੂ ਜੀ ਨੂੰ ਨਾਲ ਲੈ ਕੇ ਆਪਣੇ ਰਾਜ ਮਹਲ ਨੂੰ ਆ ਗਿਆ। ਬਸ, ਦੌਲਤ ਗਵਾਈ ਤੇ ਬਦਲੇ ਵਿਚ ਭਗਤੀ ਮਿਲ ਗਈ।

## ਪੁਤਰਾਂ ਦਾ ਜੋੜਾ ਬਖ਼ਸ਼ਣਾ

ਸ੍ਰੀ ਗੁਰੂ ਨਾਨਕ ਦੇਵ ਜੀ ਕਲਜੁਗੀ ਜੀਆਂ ਦਾ ਉਧਾਰ ਕਰਦੇ ਕਰਦੇ ਕੇਸੀ ਰਾਜ ਪਹੁੰਚ ਗਏ। ਸ਼ਹਿਰਵਾਸੀਆਂ ਨੇ ਬੜਾ ਆਦਰ ਸਤਿਕਾਰ ਕੀਤਾ, ਕਿਉਂਕਿ ਇਨ੍ਹਾਂ ਦੇ ਦਿਲ ਵਿਚ ਸੰਤਾਂ ਮਹਾਤਮਾਂ ਲਈ ਬਹੁਤ ਸ਼ਰਧਾ ਸੀ। ਪਰ ਸਤਿਵਾਦੀ ਜੀਵਨ ਮਾਰਗ ਦਾ ਗਿਆਨ ਨਹੀਂ ਸੀ। ਇਕ ਖੂਹ ਤੇ ਗੁਰੂ ਜੀ ਨੇ ਆਸਣ ਲਾਇਆ। ਇਕ ਸ਼ਾਹੂਕਾਰ ਉਸ ਖੂਹ ਤੇ ਇਸ਼ਨਾਨ ਕਰ ਰਿਹਾ ਸੀ। ਉਸ ਨੇ ਇਸ਼ਨਾਨ ਕਰਨ ਪਿਛੋਂ ਗੁਰੂ ਜੀ ਦੇ ਚਰਨਾ ਤੇ ਮੱਥਾ ਟੇਕਿਆ। ਤੇ ਘਰ ਨੂੰ ਚਲਾ ਗਿਆ। ਘਰੋਂ ਭੋਜਨ ਤਿਆਰ ਕਰਵਾ ਕੇ, ਥਾਲ ਵਿਚ ਭੋਜਨ ਰਖ ਕੇ ਗੁਰੂ ਜੀ ਕੋਲ ਆ ਗਿਆ। ਮਰਦਾਨਾ ਕਈ ਪ੍ਰਕਾਰ ਦੇ ਭੋਜਨ ਵੇਖ ਕੇ ਖੁੱਸ਼ ਹੋ ਗਿਆ। ਸਤਿਗੁਰੂ ਜੀ ਨੇ ਵੀ ਪ੍ਰਸ਼ਾਦ ਛਕਿਆ, ਕੁਝ ਭੋਜਨ ਥਾਲ ਵਿਚ ਰਹਿ ਗਿਆ। ਜਦੋਂ ਰਾਣੀ ਤੇ ਸ਼ਾਹੂਕਾਰ ਨੇ ਉਹ ਪ੍ਰਸ਼ਾਦ ਛਕਿਆ, ਕਪਾਟ ਖੁਲ੍ਹ ਗਏ। ਫਿਰ ਸਤਿਮਾਰਗ ਦਾ ਉਪਦੇਸ਼ ਲਿਆ। ਐਸੀ ਕਲਾ ਵਰਤੀ ਕਿ ਸ਼ਾਹੂਕਾਰ ਸਾਧੂ ਬਣ ਗਿਆ। ਉਸਨੇ ਲੋਕਾਂ ਪਾਸੋਂ ਵਿਆਜ ਲੈਣਾ ਛਡ ਦਿਤਾ। ਦਿਨ ਰਾਤ ਸਿਮਰਨ ਵਿਚ ਜੁੱਟ ਗਿਆ। ਗੁਰੂ ਜੀ ਦੀ ਵਡਿਆਈ ਚੰਦਨ ਦੀ ਸੁਗੰਧੀ ਵਾਂਗ ਸ਼ਹਿਰ ਦੇ ਕੋਨੇ ਕੋਨੇ ਵਿਚ ਬਿਚਰ ਗਈ। ਸਾਰੇ, ਦੁਖੀਏ ਤੇ ਮਾਨਸਿਕ ਰੋਗੀਆਂ ਨੂੰ ਗੁਰੂ ਜੀ ਨੇ ਅਰੋਗਤਾ ਬਖ਼ਸ਼ੀ।

ਕੇਸੀ ਰਾਜ ਦੇ ਰਾਜੇ ਦੇ ਘਰ ਕੋਈ ਸੰਤਾਨ ਨਹੀਂ ਸੀ, ਰਾਜਾ ਧਰਮੀ ਸੀ, ਪਰ ਕਿਸੇ ਪੂਰਬਲੇ ਕਰਮ ਨਾਲ ਔਲਾਦ ਤੋਂ ਸਖਣਾ

ਸੀ। ਸੰਸਾਰੀ ਵਾਤਾਵਰਨ ਵਿਚ ਵਿਚਰਨ ਵਾਲਾ ਲਗਪਗ ਹਰੇਕ ਮਨੁੱਖ ਇਸ ਥੁੜ ਨੂੰ ਮਹਿਸੂਸ ਕਰਦਾ ਹੈ। ਉਸ ਦੀ ਰਾਣੀ ਬੜੀ ਸੁਘੜ, ਗੁਣਵੰਤੀ ਤੇ ਦਇਆਵਾਨ ਸੀ। ਦਾਸੀਆਂ ਵੀ ਉਸ ਦੇ ਦੁਖ ਨੂੰ ਮਹਿਸੂਸ ਕਰਦੀਆਂ ਸਨ। ਦਾਈਆਂ ਨੇ ਰਾਣੀ ਨੂੰ ਦਸ ਪਾਈ ਕਿ ਇਸ ਸ਼ਹਿਰ ਵਿਚ ਇਕ ਮਹਾਤਮਾ ਜੀ ਆਏ ਹਨ, ਉਨ੍ਹਾਂ ਪਾਸੋਂ ਪੁੱਤਰ ਦਾ ਵਰ ਮੰਗੋ। ਰਾਣੀ ਨੇ ਰਾਜੇ ਨੂੰ ਆਖਿਆ। ਦੋਵੇਂ ਜੀਅ ਗੁਰੂ ਜੀ ਦੇ ਚਰਨਾ ਵਿਚ ਆਏ, ਮੱਥਾ ਟੇਕ ਕੇ ਬੈਠ ਗਏ। ਗੁਰੂ ਜੀ ਨੇ ਉਨ੍ਹਾਂ ਵਲ ਤਕਿਆ ਤੇ ਸ਼ਬਦ ਉਚਾਰਨ ਕੀਤਾ:-

**ਕੀਤਾ ਕਹਾ ਕਰੇ ਮਨਿ ਮਾਨੁ॥**
**ਦੇਵਣਹਾਰੇ ਕੈ ਹਥਿ ਦਾਨੁ॥**
**ਭਾਵੈ ਦੇਇ ਨ ਦੇਈ ਸੋਇ॥**
**ਕੀਤੇ ਕੈ ਕਹਿਐ ਕਿਆ ਹੋਇ॥੧॥**
**ਆਪੇ ਸਚੁ ਭਾਵੈ ਤਿਸੁ ਸਚੁ ॥**
**ਅੰਧਾ ਕਚਾ ਕਚੁਨਿਕਚੁ ॥੧॥ ਰਹਾਉ॥**
**ਜਾ ਕੇ ਰੁਖ ਬਿਰਖ ਆਰਾਉ॥**
**ਜੇਹੀ ਧਾਤੁ ਤੇਹਾ ਤਿਨ ਨਾਉ॥**
**ਫੁਲੁ ਭਾਉ ਫਲੁ ਲਿਖਿਆ ਪਾਇ॥**
**ਆਪਿ ਬੀਜ ਆਪੇ ਹੀ ਖਾਇ ॥੨॥**
**ਕਚੀ ਕੰਧੁ ਕਚਾ ਵਿਚਿ ਰਾਜੁ॥**
**ਮਤਿ ਅਲੂਣੀ ਫਕਾ ਸਾਦੁ॥**
**ਨਾਨਕ ਆਣੇ ਆਵੈ ਰਾਸਿ ॥**
**ਵਿਣੁ ਨਾਵੈ ਨਾਹੀ ਸਾਬਾਸਿ॥੩॥੩੨॥** [ਪੰਨਾ ੨੫

ਸ਼ਬਦ ਸਮਾਪਤ ਹੋਣ ਮਗਰੋਂ ਰਾਜੇ ਨੇ ਗੁਰੂ ਜੀ ਦੇ ਚਰਨਾ ਵਿਚ ਬੇਨਤੀ ਕੀਤੀ- "ਆਪ ਪਰਮਾਤਮਾ ਰੂਪ ਹੋ, ਮੈਂ ਰਾਜਭਾਗ ਦੇ ਹੋਂਦਿਆਂ ਹੋਇਆਂ ਵੀ ਪੁੱਤਰ ਨਾ ਹੋਣ ਕਾਰਨ ਦੁਖੀ ਹਾਂ। ਮੇਰੇ ਤੇ ਦਇਆ ਕਰੋ, ਪ੍ਰਭੂ ਪਾਸੋਂ ਪੁੱਤਰ ਦੀ ਦਾਤਿ ਲੈ ਦਿਉ। ਇਸੇ ਤਰ੍ਹਾਂ ਰਾਣੀ ਨੇ ਵੀ ਸਨਮੁਖ ਹੋ ਕੇ ਬੇਨਤੀ ਕੀਤੀ। ਗੁਰੂ ਜੀ ਨੇ ਉਨ੍ਹਾਂ ਦੀ ਸ਼ਰਧਾ ਭਗਤੀ ਤੇ ਪੁੱਤਰ ਦੀ ਭੁੱਖ ਵੇਖ ਕੇ ਕਰਤਾਰ ਅਗੇ ਬੇਨਤੀ

ਕੀਤੀ। ਗੁਰੂ ਜੀ ਨੇ ਰਾਜੇ ਨੂੰ ਕਹਿਆ, ਤੇਰੇ ਘਰ ਦੋ ਪੁੱਤਰ ਤੇ ਇਕ ਪੁੱਤਰੀ ਹੋਵੇਗੀ, ਪਰ ਇਹ ਦਾਤ ਪਾ ਕੇ ਹੰਕਾਰ ਨਾ ਕਰੀਂ। ਪੂਰਬਲੇ ਜਨਮ ਵਿੱਚ ਵੀ ਤੂੰ ਹੰਕਾਰ ਕੀਤਾ ਸੀ, ਜਿਸ ਕਰਕੇ ਤੈਨੂੰ ਪੁੱਤਰ ਦਾ ਘਾਟਾ ਪਿਆ ਹੈ। ਹੁਣ ਸ਼ੁਭ ਗੁਣਾ ਨੇ ਲੇਖ ਬਦਲ ਦਿਤੇ ਹਨ। ਰਾਣੀ ਤੇ ਰਾਜੇ ਪਾਸੋਂ ਸਤਿਨਾਮ ਸਤਿ ਕਰਤਾਰ ਦਾ ਸਿਮਰਨ ਕਰਵਾਇਆ। ਰਾਜਾ ਤੇ ਰਾਣੀ ਗੁਰੂ ਜੀ ਨੂੰ ਆਪਣੇ ਮਹਲਾਂ ਵਿੱਚ ਲੈ ਗਏ, ਬੜਾ ਆਦਰ ਸਤਿਕਾਰ ਕੀਤਾ। ਭੋਜਨ ਛਕਾਇਆ, ਸਤਿਸੰਗ ਕਰਵਾਇਆ, ਜਦੋਂ ਗੁਰੂ ਜੀ ਉਥੋਂ ਚਲਣ ਲਗੇ ਤਾਂ ਦੋਹਾਂ ਨੇ ਬੜਾ ਵੈਰਾਗ ਕੀਤਾ ਤੇ ਕਿਹਾ ਦਸੋ! ਫਿਰ ਕਦੋਂ ਆਵੋਗੇ? ਗੁਰੂ ਜੀ ਨੇ ਕਿਹਾ ਜਦੋਂ ਵੀ ਤੁਸੀ ਸਾਡੇ ਦਰਸ਼ਨ ਕਰਨੇ ਹੋਣ, ਕੜਾਹ ਪ੍ਰਸ਼ਾਦ ਤਿਆਰ ਕਰਕੇ ਅਰਦਾਸਿ ਕਰਨੀ, ਦਰਸ਼ਨ ਹੋ ਜਾਇਆ ਕਰਨਗੇ। ਇਹ ਆਖ ਕੇ ਗੁਰੂ ਜੀ ਨਗਰੀ ਨੂੰ ਛਡਿਆ ਤੇ ਅਗੇ ਤੁਰ ਪਏ।

ਸਮੁੰਦਰ ਦੇ ਨਾਲ ਗੋਹੀ ਤੇ ਗੋਆ ਸ਼ਹਿਰਾਂ ਵਿਚੋਂ ਹੁੰਦੇ ਹੋਏ ਮਹਾਂ ਬਾਲਮੇਸ਼੍ਵਰ ਤੀਰਥ ਉਤੇ ਆਏ। ਫਿਰ ਪੰਚਵਟੀ ਪਹੁੰਚੇ ਜਿਥੇ ਸ੍ਰੀ ਰਾਮਚੰਦ ਸੀਤਾ ਸਮੇਤ ਰਹੇ ਸਨ। ਇਨ੍ਹਾਂ ਇਲਾਕਿਆਂ ਵਿਚ ਜਿਥੇ ਰਾਮ-ਭਗਤੀ ਸੀ ਉਥੇ ਵਹਿਮ ਵੀ ਬਹੁਤ ਸੀ। ਗੁਰੂ ਜੀ ਨੇ ਵਿਆਪਕ ਰਾਮ ਦਾ ਪ੍ਰਚਾਰ ਕੀਤਾ, ਫਿਰ ਬੰਬਈ ਪਹੁੰਚੇ ਜਿਸ ਦਾ ਪਹਿਲਾਂ ਨਾਮ 'ਬੰਗਈ' ਸੀ। ਇਹ ਇਕ ਛੋਟੀ ਜਿਹੀ ਵਸਤੀ ਸੀ, ਇਥੇ ਮਾਤਾ ਦੇਵੀ ਦੇ ਮੰਦਰ ਸਨ, ਮੇਲਾ ਲਗਦਾ ਸੀ। ਇਥੇ ਮਾਹੀਗੀਰ ਰਹਿੰਦੇ ਸਨ ਜੋ ਸ਼ਰਾਬ ਪੀਂਦੇ, ਵਿਸ਼ੇ ਭੋਗਦੇ, ਅਨੇਕਾਂ ਵਿਕਾਰਾਂ ਵਿਚ ਮਤੇ ਰਹਿੰਦੇ ਸਨ। ਗੁਰੂ ਜੀ ਨੇ ਸਤ ਦਿਨ ਧਰਮ ਦਾ ਉਪਦੇਸ਼ ਦਿਤਾ ਅਤੇ ਕਿਹਾ ਕਿ ਅਸਲੀ ਖੁਸ਼ੀਆਂ ਕਰਤਾਰ ਦੇ ਸਿਮਰਨ ਵਿਚ ਹਨ। ਇਹ ਫਿਕੇ ਰੰਗ ਦੁੱਖਾਂ ਦੇ ਕਾਰਨ ਹੁੰਦੇ ਹਨ। ਸੰਸਾਰ ਸਮੁੰਦਰ ਦੇ ਕਿਨਾਰੇ ਰਹਿੰਦੇ ਹੋਏ ਅਗਲੀ ਦਰਗਾਹ ਲਈ ਭਵ ਸਾਗਰ ਨੂੰ ਵੀ ਪਾਰ ਕਰਨਾ ਜ਼ਰੂਰੀ ਹੈ। ਨਾਮ-ਭਗਤੀ ਦੀ ਬੇੜੀ ਦੀ ਲੋੜ ਹੈ ਜਿਸ ਲਈ ਗੁਰਦੇਵ ਪਿਤਾ ਜੀ ਨੇ ਨਾਮ ਜਪੋ ਦਾ ਨਿਰਮਲ ਤੇ ਉਤਸ਼ਾਹ-ਜਨਕ ਪ੍ਰਚਾਰ ਕੀਤਾ।

# ਸੋਮਨਾਥ ਮੰਦਰ

ਬੰਬਈ ਤੋਂ ਧਰਮਪੁਰ- ਬੜੋਦਾ, ਫਿਰ ਨਰਬਦਾ ਨਦੀ ਦੇ ਕਿਨਾਰੇ ਤੇ ਪਹੁੰਚੇ। ਉਥੇ ਉਦਾਸੀ ਸਾਧੂਆਂ ਦੇ ਮੱਠ ਬਹੁਤ ਸਨ। ਉਥੇ ਗੁਰਦੁਆਰਾ ਵੀ ਹੈ। ਜੋਗੀਆਂ ਸੰਨਿਆਸੀਆਂ ਨੇ ਗੁਰੂ ਜੀ ਨਾਲ ਚਰਚਾ ਕੀਤੀ। ਗੁਰੂ ਜੀ ਨੇ ਉਹਨਾਂ ਦਾ ਹਠ ਕਰਮਾਂ ਤੋਂ ਛੁਟਕਾਰਾ ਕਰਵਾਇਆ, ਤਨ ਸਾੜ ਕੇ ਤਪਸਿਆ ਕਰਨ ਦੀ ਥਾਂ ਪ੍ਰੇਮਾ-ਭਗਤੀ ਦਾ ਮਾਰਗ ਦਰਸਾਇਆ। ਫਿਰ ਜੋਨਗੜ੍ਹ ਗਏ। ਉਥੇ ਹਿੰਦੂ ਧਰਮ ਤਿਆਗ ਕੇ ਨਵੇਂ ਨਵੇਂ ਮੁਸਲਮਾਨ ਬਣੇ ਸਨ। ਉਥੇ ਹਿੰਦੂ ਮੰਦਰ ਬਹੁਤ ਸਨ। ਉਥੇ ਸਭ ਤੋਂ ਵਡਾ ਸੋਮਨਾਥ ਦਾ ਮੰਦਰ ਸੀ, ਜੋ ਸਮੁੰਦਰ ਦੇ ਕਿਨਾਰੇ ਹੈ। ਇਸ ਮੰਦਰ ਨੂੰ ਮਹਿਮੂਦ ਗਜ਼ਨਵੀ ਨੇ ਕਈ ਵਾਰੀ ਲੁਟਿਆ। ਇਸ ਦੀ ਮੂਰਤੀ ਸ਼ਿਵਲਿੰਗ ਹੇਠੋਂ ਕਈ ਸੇਰ ਹੀਰੇ ਜਵਾਹਰਾਤ ਮਿਲੇ ਸਨ।

ਗੁਰੂ ਜੀ ਨੇ ਵੇਖਿਆ ਕਿ ਯਾਤਰੂਆਂ ਦੇ ਚਿਹਰਿਆਂ ਤੇ ਉਤਸ਼ਾਹ ਵਾਲੀ ਲਾਲੀ ਨਹੀਂ ਸੀ, ਸਗੋਂ ਸਭ ਦੇ ਚਿਹਰਿਆਂ ਦੇ ਰੰਗ ਪੀਲੇ ਪਏ ਹੋਏ ਸਨ। ਗੁਰੂ ਜੀ ਮੰਦਰ ਦੇ ਇਕ ਥੜੇ ਤੇ ਜਾ ਬੈਠੇ। ਨਿਤ ਕਰਮ ਅਨੁਸਾਰ ਮਰਦਾਨੇ ਨੂੰ ਆਖਿਆ ਭਾਈ ਮਰਦਾਨਿਆ! ਰਬਾਬ ਵਜਾ, ਮੁਰਦਿਆਂ ਨੂੰ ਸੁਰਜੀਤ ਕਰੀਏ। ਵੇਖ ਸਮੁੰਦਰ ਦੀਆਂ ਲਹਿਰਾਂ ਵਿਚ ਕਿਤਨਾ ਉਤਸ਼ਾਹ ਹੈ, ਪਰ ਮੰਦਰ ਦੀਆਂ ਕੰਧਾਂ ਦੇ ਅੰਦਰ ਮਨੁਖੀ ਜੀਵਨ ਮਰ ਚੁਕਾ ਹੈ। ਕਿਤਨੀ ਠੰਡੀ ਤੇ ਸੁੰਦਰ ਹਵਾ ਚਲ ਰਹੀ ਹੈ। ਮੰਦਰ ਦੇ ਪੁਜਾਰੀ ਪੂਜਾ ਵਿਚ ਰੁਝੇ ਹੋਏ ਹਨ। ਪੂਜਾ ਕਰਨ ਵਾਲੇ ਕਈ ਲੋਕ ਆ ਜਾ ਰਹੇ ਹਨ। ਆਪ ਨੇ ਸ਼ਬਦ ਉਚਾਰਨ ਕੀਤਾ:-

**ਜਿਨ੍ਹੀ ਨਾਮ ਵਿਸਾਰਿਆ ਦੂਜੈ ਭਰਮਿ ਭੁਲਾਈ॥**
**ਮੂਲ ਛੋਡਿ ਡਾਲੀ ਲਗੇ, ਕਿਆ ਪਾਵਹਿ ਛਾਈ ॥....**

**[ਪੰਨਾ ੪੨੦**

ਰਬੀ ਬਾਣੀ ਦੇ ਕੀਰਤਨ ਨੇ ਨਵਾਂ ਰੰਗ ਬੰਨ੍ਹ ਦਿਤਾ। ਮਨੁੱਖ ਗੁਰੂ ਜੀ ਕੋਲ ਬੈਠ ਕੇ ਕੀਰਤਨ ਸੁਣਨ ਲਗ ਪਏ। ਉਹ ਨੂਰਾਨੀ ਚਿਹਰਾ

ਤੇ ਰਸੀਲੇ ਗਲੇ ਤੋਂ ਜਿਹੜੇ ਬੋਲ ਸੁਣ ਕੇ ਮਸਤ ਹੋ ਗਏ। ਫਿਰ ਜਿਵੇਂ ਸਤਿਗੁਰੂ ਸਤਿ ਕਰਤਾਰ ਸਤਿ ਕਰਤਾਰ ਬੋਲਦੇ, ਪਿਛੇ ਪਿਛੇ ਓਹ ਝੂਮ ਕੇ ਬੋਲਦੇ। ਸ੍ਰੋਤਿਆਂ ਦੇ ਹਿਰਦੇ ਰੂਪੀ ਮੰਦਰ ਦੇ ਕਿਵਾੜ ਖੁਲ੍ਹ ਗਏ। ਫਿਰ ਮੁਖੀ ਪੰਡਤ ਵੀ ਆਉਣੇ ਸ਼ੁਰੂ ਹੋ ਗਏ। ਗੁਰੂ ਜੀ ਨੇ ਕਹਿਆ, ਪੰਡਤ ਜੀ ! ਸੋਚੋ ਕੀ ਸ਼ਿਵ ਜੀ ਦੀ ਐਨੀ ਸ਼ਕਤੀ ਇਸ ਲਿੰਗ ਵਿਚ ਹੈ ਜਿਸ ਨੇ ਯਵਨੀ (ਮੁਸਲਮਾਨ) ਲੋਕਾਂ ਨੂੰ ਮੰਦਰ ਲੁੱਟਣ, ਮੂਰਤੀਆਂ ਤੋੜਨ ਤੇ ਲਿੰਗ ਦੀ ਨਿਰਾਦਰੀ ਕਰਨ ਤੋਂ ਕਿਉਂ ਨਾ ਰੋਕਿਆ? ਪੰਡਤ ਕੋਈ ਢੁਕਵਾਂ ਉਤਰ ਨਹੀਂ ਦੇ ਪਾਏ, ਗੁਰੂ ਜੀ ਨੇ ਕਿਹਾ, ਲਿੰਗ ਪੂਜਾ ਛੋਡ, ਮਨੁੱਖੀ ਸੇਵਾ ਕਰੋ। ਮਨੁੱਖ ਭਗਵਾਨ ਦਾ ਰੂਪ ਹੈ, ਸਤਿਸੰਗ ਕਰੋ, ਤਤ-ਗਿਆਨ ਨੂੰ ਸਮਝੋ। ਧਰਮ ਦੀ ਕਿਰਤ ਕਰਕੇ ਪੇਟ ਦੀ ਪਾਲਨਾ ਕਰੋ, ਪਾਖੰਡ ਛਡੋ, ਲੋਕਾਂ ਨੇ ਗੁਰੂ ਜੀ ਨੂੰ ਵੀ ਮੰਦਰ ਦੇ ਅੰਦਰ ਜਾਣ ਲਈ ਕਿਹਾ ਅਤੇ ਪੰਡਤ ਨੂੰ ਪਹਿਲਾਂ ਜਾਣ ਦੀ ਮਨਾਹੀ ਕਰ ਦਿਤੀ। ਜਦੋਂ ਗੁਰੂ ਜੀ ਨੇ ਸੋਮਨਾਥ ਦੇ ਮੰਦਰ ਵਿਚ ਪੈਰ ਰਖਿਆ, ਮੰਦਰ ਦੇ ਟਲ ਆਪੇ ਹੀ ਵਜਣ ਲਗ ਪਏ, ਜੋਤਾਂ ਜਗ ਗਈਆਂ, ਸ਼ਿਵਲਿੰਗ ਦੀ ਮੂਰਤੀ ਲਿਫ ਗਈ। ਕਿਉਂਕਿ ਮਹਾਂ ਜੋਤਿ ਪਰਮੇਸ਼ਰ ਆਪ ਸਨ। ਇਹ ਕੌਤਕ ਵੇਖ ਕੇ ਪੰਡਤਾਂ ਨੇ ਗੁਰੂ ਜੀ ਦੇ ਚਰਨ ਫੜ ਲਏ। ਗੁਰੂ ਜੀ ਨੇ ਪੰਡਤ ਨੂੰ ਸਤਿ ਧਰਮ ਦਾ ਪ੍ਰਚਾਰ ਕਰਨ ਦੀ ਪ੍ਰੇਰਨਾ ਦਿਤੀ।

ਸੋਮਨਾਥ ਤੋਂ ਚਲ ਕੇ ਗੁਰੂ ਜੀ ਦੁਵਾਰਕਾ ਪਹੁੰਚੇ। ਇਹ ਸ਼ਹਿਰ ਸਮੁੰਦਰ ਦੇ ਕਿਨਾਰੇ ਰਿਆਸਤ ਬੜੋਦਾ ਵਿਚ ਹੈ। ਇਥੇ ਵੀ ਬਹੁਤ ਮੰਦਰ ਸਨ। ਇਥੋਂ ਦੇ ਵਸਨੀਕ ਸ੍ਰੀ ਕ੍ਰਿਸ਼ਨ ਜੀ ਦੇ ਪੁਜਾਰੀ ਸਨ। ਸੰਖ ਚੱਕਰ ਨੂੰ ਗਰਮ ਕਰਕੇ ਛਾਤੀ ਅਤੇ ਡੋਲ੍ਹਿਆਂ ਉਤੇ ਲਾਉਂਦੇ ਸਨ। ਉਹ ਕਹਿੰਦੇ ਸਨ ਸ੍ਰੀ ਕ੍ਰਿਸ਼ਨ ਜੀ ਸਰਬ ਕਲਾ ਸੰਪੰਨ ਭਗਵਾਨ ਸਨ।ਉਹਨਾਂ ਗੀਤਾ ਉਚਾਰੀ ਹੈ। ਗੁਰੂ ਜੀ ਨੇ ਕਹਿਆ ਕਿ ਸ੍ਰੀ ਕ੍ਰਿਸ਼ਨ ਜੀ ਪੁਰਸ਼ ਸਨ, ਭਗਵਾਨ ਨਹੀਂ ਸਨ, ਕਿਉਂਕਿ ਭਗਵਾਨ ਜਨਮ ਮਰਨ ਵਿਚ ਨਹੀਂ ਆਉਂਦੇ। ਉਹ ਸਰਬ ਸ਼ਕਤੀਵਾਨ ਪ੍ਰਭੂ ਆਪ ਕ੍ਰਿਸ਼ਨ ਨੂੰ ਜਨਮ ਦੇਣ ਵਾਲੇ ਹਨ। ਇਸ ਪ੍ਰਥਾਇ ਗੁਰਦੇਵ ਜੀ ਨੇ ਸ਼ਬਦ ਉਚਾਰਨ ਕੀਤਾ:-

ਪਉਣ ਉਪਾਇ ਧਰੀ ਸਭ ਧਰਤੀ,
ਜਲ ਅਗਨੀ ਕਾ ਬੰਧੁ ਕੀਆ॥
ਅੰਧੁਲੈ ਦਹਸਿਰਿ ਮੂੰਡੁ ਕਟਾਇਆ,
ਰਾਵਣੁ ਮਾਰਿ ਕਿਆ ਵਡਾ ਭਇਆ ॥੧॥
ਕਿਆ ਉਪਮਾ ਤੇਰੀ ਆਖੀ ਜਾਇ ॥
ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥੧॥ ਰਹਾਉ॥
ਜੀਅ ਉਪਾਇ ਜੁਗਤਿ ਹਥਿ ਕੀਨੀ,
ਕਾਲੀ ਨਥਿ ਕਿਆ ਵਡਾ ਭਇਆ ॥
ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ,
ਸਰਬ ਨਿਰੰਤਰਿ ਰਵਿ ਰਹਿਆ ॥੨॥
ਨਾਲਿ ਕੁਟੰਬੁ ਸਾਥਿ ਵਰਦਾਤਾ,
ਬ੍ਰਹਮਾ ਭਾਲਣ ਸ੍ਰਿਸਟਿ ਗਇਆ॥
ਆਗੈ ਅੰਤੁ ਨ ਪਾਇਓ ਤਾ ਕਾ,
ਕੰਸੁ ਛੇਦਿ ਕਿਆ ਵਡਾ ਭਇਆ ॥੩॥
ਰਤਨ ਉਪਾਇ ਧਰੇ ਖੀਰੁ ਮਥਿਆ,
ਹੋਰਿ ਭਖਲਾਏ ਜਿ ਅਸੀ ਕੀਆ॥
ਕਹੈ ਨਾਨਕੁ ਛਪੈ ਕਿਉ ਛਪਿਆ,
ਏਕੀ ਏਕੀ ਵੰਡਿ ਦੀਆ॥੪॥੭॥ [ਪੰਨਾ ੩੫੦-੫੧

## ਰਾਏ ਬੁਲਾਰ ਦਾ ਚਲਾਣਾ

ਦਵਾਰਕਾ ਨਗਰੀ ਤੋਂ ਬਾਅਦ ਓਖਲਾ, ਓਖਲਾ ਤੋਂ ਸਮੁੰਦਰ ਪਾਰ ਕਰਕੇ ਗੁਰੂ ਜੀ ਕਛ ਪ੍ਰਦੇਸ਼ ਪਹੁੰਚ ਗਏ, ਪਹਿਲਾਂ ਸ਼ਹਿਰ ਮਾਂਡਵੀ ਆਇਆ। ਇਸੇ ਤਰ੍ਹਾਂ ਸਮੁੰਦਰ ਦੇ ਕਿਨਾਰੇ ਪਹੁੰਚੇ, ਉਥੇ ਲੋਕ ਬੜੇ ਡਰੇ ਪਏ ਸਨ ਕਿ ਸਮੁੰਦਰ ਦੀਆਂ ਛੱਲਾਂ ਨਾਲ ਪਿੰਡ ਦੇ ਰੁੜ ਜਾਣ ਦਾ ਖ਼ਤਰਾ ਸੀ। ਗੁਰੂ ਜੀ ਨੇ ਲੋਕਾਂ ਨੂੰ ਦਿਲਾਸਾ ਦਿਤਾ ਤੇ ਸਤਿਨਾਮ ਦਾ ਜਾਪ ਕਰਨ ਲਈ ਆਦੇਸ਼ ਦਿਤਾ।

ਇਥੇ ਵੀ ਗੁਰੂ ਦੀ ਰਜ਼ਾ ਵਰਤੀ, ਹੜ ਰੁਕ ਗਿਆ। ਫਿਰ ਕੁਛ ਖਾੜੀ ਦੇ ਸਮੁੰਦਰ, ਮੰਦਰਾਂ ਤੇ ਇਸ ਇਲਾਕੇ ਵਿਚ 'ਕਾਂਦਲਾ' ਦੀ

ਬੰਦਰਗਾਹ ਹੈ, ਉਥੇ ਇਕ ਦੈਂਤ ਦਾ ਬੜਾ ਭੈ ਬਣਿਆ ਹੋਇਆ ਸੀ। ਗੁਰੂ ਜੀ ਨੂੰ ਦੇਖਦੇ ਸਾਰ ਦੈਂਤ ਅੰਨ੍ਹਾ ਹੋ ਗਿਆ, ਕੰਬਣ ਲਗ ਪਿਆ, ਉਸ ਦੀ ਮੁਕਤੀ ਕੀਤੀ।

## ਘਰ ਵਾਪਸੀ

ਕਛ ਪ੍ਰਦੇਸ਼ ਦਾ ਦੌਰਾ ਕਰਨ ਮਗਰੋਂ, ਰਿਆਸਤ ਬਹਾਵਲਪੁਰ ਤੋਂ ਹੁੰਦੇ ਹੋਏ ਮੁਲਤਾਨ ਸ਼ਹਿਰ ਪਹੁੰਚੇ। ਰਾਹ ਵਿਚ ਤਲੁੰਬਾ ਆਇਆ। ਇਥੋਂ ਦੇ ਸਜਣ ਠੱਗ ਨੂੰ ਗੁਰੂ ਜੀ ਪਹਿਲਾਂ ਹੀ ਸੁਧਾਰ ਗਏ ਸਨ। ਦੂਜੀ ਵਾਰ ਵੇਖਿਆ। ਉਸ ਦੇ ਜੀਵਨ ਵਿਚ ਪਰਿਵਰਤਨ ਆ ਗਿਆ ਸੀ। ਧਰਮਸਾਲ ਤੇ ਮਸੀਤ ਵਿਚੋਂ ਸਤਿ ਕਰਤਾਰ ਦੀ ਧੁਨਿ ਆਉਂਦੀ ਸੀ। ਗੁਰੂ ਜੀ ਦੀ ਆਮਦ ਸੁਣ ਕੇ ਸਜਣ ਆਪਣੇ ਆਸਣ ਤੋਂ ਉਠਿਆ ਤੇ ਗੁਰੂ ਜੀ ਦੇ ਚਰਨਾ ਤੇ ਮੱਥਾ ਟੇਕਿਆ। ਦਰਸ਼ਨ ਕਰਕੇ ਨਿਹਾਲ ਹੋਇਆ। ਇਸ ਤਰ੍ਹਾਂ, ਫਿਰਦੇ ਫਿਰਾਂਦੇ ਗੁਰੂ ਜੀ ਆਪਣੀ ਜਨਮ ਭੂਮੀ ਰਾਏ ਭੋਇੰ ਦੀ ਤਲਵੰਡੀ ਆ ਪਹੁੰਚੇ। ਕਾਫ਼ੀ ਸਮਾਂ ਬਾਹਰ ਰਹਿਣ ਕਰਕੇ ਕਈਆਂ ਨੇ ਪਛਾਣਿਆ ਹੀ ਨਾ। ਪਰ ਮਰਦਾਨਾ ਆਪਣੇ ਘਰ ਦਿਆਂ ਨੂੰ ਜਾ ਮਿਲਿਆ। ਫਿਰ ਕਾਲੂ ਜੀ, ਮਾਤਾ ਤ੍ਰਿਪਤਾ ਜੀ ਜੋ ਬਹੁਤ ਬ੍ਰਿਧ ਹੋ ਗਏ ਸਨ ਤੇ ਪੁੱਤਰ ਦੀ ਉਡੀਕ ਕਰ ਰਹੇ ਸਨ, ਆ ਮਿਲੇ। ਗੁਰੂ ਜੀ ਨੇ ਆਦਰ ਸਹਿਤ ਮਾਤਾ ਪਿਤਾ ਦੇ ਚਰਨਾ ਤੇ ਮਥਾ ਟੇਕਿਆ, ਆਪਣੇ ਦੌਰੇ ਦੇ ਹਾਲ ਸੁਣਾਏ।

ਰਾਇ ਬੁਲਾਰ ਓਦੋਂ ਬਹੁਤ ਬੀਮਾਰ ਸੀ, ਉਸ ਦੇ ਘਰ ਗੁਰੂ ਜੀ ਗਏ। ਰਾਇ ਬੁਲਾਰ ਨੇ ਆਪਣੇ ਧੰਨ ਭਾਗ ਸਮਝੇ, ਮੇਰੇ ਘਰ ਖ਼ੁਦਾ ਆ ਗਿਆ। ਬਹੁਤ ਪ੍ਰਸੰਨ ਹੋਇਆ। ਗੁਰੂ ਜੀ ਨੇ ਸਤਿ ਕਰਤਾਰ ਆਖ ਕੇ ਰਾਏ ਬੁਲਾਰ ਨੂੰ ਬਾਣੀ ਸੁਣਾਈ। ਉਸਦਾ ਜਨਮ ਮਰਨ ਕਟਿਆ। ਥੋੜੇ ਸਮੇਂ ਮਗਰੋਂ ਉਹ ਚਲਾਣਾ ਕਰ ਗਿਆ।

ਰਾਏ ਬੁਲਾਰ ਗੁਰੂ ਜੀ ਦਾ ਪਹਿਲਾ ਸਿਖ ਸੀ। ਗੁਰੂ ਜੀ ਸੁਲਤਾਨਪੁਰ ਵੀ ਗਏ। ਬੇਬੇ ਨਾਨਕੀ ਬਹੁਤ ਖ਼ੁਸ਼ ਹੋਈ। ਸਭ ਵਧਾਈਆਂ ਦੇਣ ਲਗੇ ਕਿ ਉਸਦਾ ਵੀਰ ਸਹੀ ਸਲਾਮਤ ਘਰ ਵਾਪਸ

ਆਇਆ ਹੈ। ਨਵਾਬ ਦੌਲਤ ਖਾਨ ਜੀਉਂਦਾ ਸੀ, ਉਹ ਵੀ ਆਇਆ। ਉਹ ਵੀ ਗੁਰੂ ਜੀ ਪਾਸ ਬੈਠ ਕੇ ਪ੍ਰੇਮ ਨਾਲ ਗੁਰੂ ਜੀ ਦੇ ਬਚਨ ਸੁਣਦਾ ਰਿਹਾ। ਨਵਾਬ ਨੇ ਕਿਹਾ, ਹੁਣ ਆਪ ਦੇ ਬਚੇ ਜੁਆਨ ਹਨ, ਘਰ ਬੈਠ ਜਾਓ। ਪੈਸੇ ਖਰਚਣ ਲਈ ਜਿਤਨੇ ਵੀ ਲੋੜ ਹੋਣ ਮੈਂ ਹਾਜ਼ਰ ਹਾਂ, ਮੇਰਾ ਖ਼ਜ਼ਾਨਾ ਆਪ ਜੀ ਦਾ ਹੈ। ਗੁਰੂ ਜੀ ਨੇ ਬਚਨ ਕੀਤਾ, ਨਵਾਬ ਜੀ ! ਮੈਂ ਪਰਵਾਰ ਦੀ ਸੇਵਾ ਵਿਚ ਨਹੀਂ ਹਾਂ, ਆਪਣੀ ਮਰਜ਼ੀ ਨਹੀਂ ਚਲਦੀ, ਕਰਤਾਰ ਨੇ ਮੇਰੀ ਜੋ ਸੇਵਾ ਲਾਈ ਹੈ, ਉਹ ਨਿਬਾਹੁਣੀ ਹੈ। ਕਈ ਦੇਸ਼ਾਂ ਦਾ ਦੌਰਾ ਕਰਨਾ ਹੈ, ਨਾਲ ਹੀ ਕਹਿਆ:-

**ਕਿਰਤ ਪਇਆ ਨਹ ਮੇਟੈ ਕੋਇ ॥**
**ਕਿਆ ਜਾਣਾ, ਕਿਆ ਆਗੈ ਹੋਇ ॥**
**ਜੋ ਤਿਸੁ ਭਾਣਾ ਸੋਈ ਹੂਆ ॥**
**ਅਵਰੁ ਨ ਕਰਣੈ ਵਾਲਾ ਦੂਆ ॥** [ਪੰਨਾ ੧੫੪

ਨਵਾਬ ਜੀ ! ਉਸ ਪ੍ਰਭੂ ਦੀ ਲਿਖੀ ਕਿਰਤ ਨੂੰ ਕੋਈ ਮਨੁੱਖ ਨਹੀਂ ਮੇਟ ਸਕਦਾ, ਸਭ ਕੁਝ ਕਰਨ ਵਾਲਾ ਪਰਮਾਤਮਾ ਆਪ ਹੈ। ਗੁਰੂ ਜੀ ਜਿਤਨਾ ਚਿਰ ਟਿਕੇ, ਦਿਨ ਰਾਤ ਰਬੀ-ਕੀਰਤਨ ਹੁੰਦਾ ਰਹਿਆ। ਗੁਰੂ ਜੀ ਦੇ ਸਿਰ ਕਰਤਾਰ ਦਾ ਜੋ ਹੁਕਮ ਹੈ, ਉਸ ਅਨੁਸਾਰ ਕਾਰ ਲਗੀ ਹੈ, ਦੁਖੀ ਜੀਵਾਂ ਦਾ ਉਧਾਰ ਕਰਨਾ ਹੈ। ਸੋ, ਆਪ ਜੀ ਨੇ ਸੁਲਤਾਨਪੁਰ ਤੋਂ ਚਾਲੇ ਪਾ ਦਿਤੇ।

## ਕੋਹੜੀ ਦਾ ਰੋਗ ਦੂਰ ਕਰਨਾ

ਪਾਕ ਪਟਨ ਤੋਂ ਹੋ ਕੇ ਗੁਰੂ ਜੀ ਨੀਲੀ ਬਾਰ ਦੇ ਜੰਗਲ ਤੇ ਸ਼ਹਿਰਾਂ ਵਿਚ ਦੁਖੀ ਜੀਵਾਂ ਦਾ ਉਧਾਰ ਕਰਨ ਲਈ ਗਏ। ਉਥੇ ਬੜੇ ਉਚੇ ਮੰਦਰ, ਠਾਕੁਰ ਦੁਆਰੇ ਤੇ ਧਰਮਸ਼ਾਲਾ ਸਨ। ਸ਼ਾਹੂਕਾਰ ਤੇ ਹਵੇਲੀਆਂ ਬਹੁਤ ਸਨ ਪਰ ਅੰਤਰਜਾਮੀ ਗੁਰਦੇਵ "ਆ ਗਿਆ ਬਾਬਾ ਵੈਦ ਰੋਗੀਆਂ ਦਾ" ਪਿੰਡ ਵਲ ਨਹੀਂ ਗਏ, ਸ਼ਹਿਰੋਂ ਬਾਹਰ ਇਕ ਉਜਾੜ ਵਲ ਤੁਰ ਪਏ। ਪਿੰਡ ਤੋਂ ਦੂਰ ਇਕ ਖੂਹ ਸੀ, ਖੂਹ ਉਤੇ ਕਾਨਿਆਂ ਦੀ ਕੀਮਤੀ ਛੰਨ ਸੀ। ਇਕ ਚੰਗੇ ਉਚੇ ਘਰਾਣੇ ਦੇ

ਗਭਰੂ ਨੂੰ ਕ੍ਰੋੜ ਹੋ ਗਿਆ ਸੀ, ਕੋਹੜ ਦਾ ਇਲਾਜ ਕਰਨ ਵਾਲਾ ਕੋਈ ਵੈਦ ਨਹੀਂ ਸੀ। ਘਰ ਵਾਲਿਆਂ ਨੇ ਜਵਾਬ ਦਿਤਾ ਸੀ। ਇਸਤ੍ਰੀ ਮੂੰਹ ਨਹੀਂ ਸੀ ਲਾਉਂਦੀ ਕਿਉਂਕਿ ਭਿਆਨਕ ਰੋਗ ਸੀ, ਸਭ ਜਵਾਬ ਦੇ ਗਏ, ਆਪਣਾ ਕੋਈ ਨਾ ਬਣਿਆ। ਸਭ ਨੇ ਕੋਹੜੀ ਆਖ ਕੇ ਖੂਹ ਉਤੇ ਛਡ ਦਿਤਾ, ਦਿਨ ਰਾਤ ਉਥੇ ਹੀ ਪਿਆ ਰਹਿੰਦਾ ਸੀ। ਰੋਟੀ ਪਿੰਡੋਂ ਕੋਈ ਨਾ ਕੋਈ ਦੇ ਜਾਵੇ। ਹੌਲੀ ਹੌਲੀ ਰੋਗ ਵਧਦਾ ਗਿਆ, ਲਹੂ ਤੇ ਪਾਕ, ਬਦਬੋ ਮਾਰਨ ਲਗ ਪਈ। ਅਜਿਹੀ ਬੀਮਾਰੀ ਦੇ ਕੋਈ ਨੇੜੇ ਨਹੀਂ ਲਗਦਾ। ਕਰਮੂ ਕੋਹੜੀ ਬਹੁਤ ਦੁਖੀ ਸੀ, ਦਿਨ ਰਾਤ ਹਾਇ ਹਾਇ ਕਰਦਾ ਰਹਿੰਦਾ। ਜਿਸ ਦਿਨ ਗੁਰੂ ਜੀ ਕੋਹੜੀ ਦੀ ਛੰਨ ਵਲ ਗਏ, ਹਾਲਤ ਬਹੁਤ ਭਿਆਨਕ ਸੀ। ਕੋਹੜੀ ਦਾ ਰੋਣਾ ਗੁਰੂ ਜੀ ਨੂੰ ਖਿਚ ਪਾ ਰਿਹਾ ਸੀ। ਮਰਦਾਨੇ ਨੇ ਉਸ ਕੋਹੜੀ ਦਾ ਰੋਣਾ ਸੁਣਿਆ, ਓਹ ਕੁਰਲਾ ਰਿਹਾ ਸੀ। ਗੁਰੂ ਜੀ ਮਰਦਾਨੇ ਸਹਿਤ ਉਸ ਛੰਨ ਦੇ ਬੂਹੇ ਅਗੇ ਠਹਿਰ ਗਏ। ਕੋਹੜੀ ਦਾ ਤਪਦਾ ਹਿਰਦਾ ਸ਼ਾਂਤ ਹੋ ਗਿਆ। ਐਉਂ ਜਾਪਦਾ ਸੀ ਕਿ ਪਰਮਾਤਮਾ ਨੇ ਮੈਨੂੰ ਪੁਛਣ ਵਾਸਤੇ ਕਿਸੇ ਮਹਾਂ ਪੁਰਸ਼ ਨੂੰ ਭੇਜ ਦਿਤਾ ਹੈ। ਕੋਹੜੀ ਕਹਿਣ ਲਗਾ ਇਥੇ ਤਾਂ ਪਸ਼ੂ ਵੀ ਨਹੀਂ ਆਉਂਦਾ, ਮੈਂ ਕੋਹੜੀ ਹਾਂ। ਕੋਹੜ ਛੂਤ ਦੀ ਬੀਮਾਰੀ ਹੈ, ਕੀੜੇ ਚਲ ਰਹੇ ਸਨ। ਮਰਦਾਨੇ ਨੇ ਆਖਿਆ, ਵੈਦ ਰੋਗੀਆਂ ਦਾ ਦਿਆਲੂ ਤੇ ਕਿਰਪਾਲੂ ਆਪ ਪਰਮਾਤਮਾ ਰੂਪ ਰਾਤ ਕਟਣ ਵਾਸਤੇ ਨਹੀਂ ਸੀ ਆਇਆ, ਉਹ ਤਾਂ ਰੋਗੀ ਦੀ ਸਾਰ ਲੈਣ ਆਇਆ ਸੀ। ਗੁਰੂ ਜੀ ਅਗੇ ਹੋਏ, ਕੋਹੜੀ ਤੋਂ ਬੋਲਿਆ ਨਾ ਗਿਆ, ਰੋਗ ਭੁੱਲ ਗਿਆ। ਮਾਨੋ ਭਗਵਾਨ ਆਪ ਸਾਧੂ ਭੇਸ ਵਿਚ ਆਇਆ ਹੈ। ਗੁਰੂ ਜੀ ਨੇ ਸ਼ਬਦ ਉਚਾਰਿਆ:-

**ਅੰਮ੍ਰਿਤ ਕਾਇਆ ਰਹੈ ਸੁਖਾਲੀ, ਬਾਜੀ ਇਹੁ ਸੰਸਾਰੋ ॥**
**ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥**
**ਤੂੰ ਕਾਇਆ ਮੈ ਰੁਲਦੀ ਦੇਖੀ, ਜਿਉ ਧਰ ਉਪਰਿ ਛਾਰੋ॥੧॥**
**ਸੁਣਿ ਸੁਣਿ ਸਿਖ ਹਮਾਰੀ॥**
**ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ**

**ਬਹੁੜਿ ਨ ਆਵੈ ਵਾਰੀ॥੧॥ ਰਹਾਉ॥**
**ਹਉ ਤੁਧੁ ਆਖਾ ਮੇਰੀ ਕਾਇਆ, ਤੂੰ ਸੁਣਿ ਸਿਖ ਹਮਾਰੀ॥**
**ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ॥**
**ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਈ॥**
**ਹੰਸੁ ਚਲਿਆ ਤੂੰ ਪਿਛੈ ਰਹੀਏਹਿ**
**ਛੂਟੜਿ ਹੋਈਅਹਿ ਨਾਰੀ॥੨॥**
**ਤੂੰ ਕਾਇਆ ਰਹੀਅਹਿ ਸੁਪਨੰਤਰਿ,**
**ਤੁਧੁ ਕਿਆ ਕਰਮ ਕਮਾਇਆ ॥**
**ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ॥**
**ਹਲਤਿ ਨ ਸੋਭਾ ਪਲਤਿ ਨ ਢੋਈ**
**ਅਹਿਲਾ ਜਨਮੁ ਗਵਾਇਆ ॥ ੩ ॥** [ਪੰਨਾ ੧੫੪

ਜਿਉਂ ਜਿਉਂ ਗੁਰੂ ਜੀ ਸ਼ਬਦ ਉਚਾਰਦੇ ਗਏ, ਕੋਹੜੀ ਆਰੋਗ ਹੋਣ ਲਗ ਗਿਆ। ਗੁਰੂ ਜੀ ਨੇ ਕਿਹਾ, ਪੰਜ ਵਾਰੀ ਸਤਿ ਕਰਤਾਰ ਕਹੋ, ਮੀਂਹ ਮੋਹਲੇ ਧਾਰ ਵਸਿਆ। ਮਰਦਾਨੇ ਨੇ ਕਰਮੂ ਦੀ ਖਲਾਸੀ ਤੇ ਰਖਿਆ ਕਰਵਾਈ। ਜਿਉਂ ਜਿਉਂ ਮੀਂਹ ਦੇ ਛਟੇ ਪੈਂਦੇ, ਉਹ ਆਰੋਗ ਹੁੰਦਾ ਗਿਆ, ਸਰੀਰ ਤੇ ਕੋਈ ਜਖ਼ਮ ਨਾ ਰਿਹਾ। ਉਹ ਖੁਸ਼ੀ ਵਿਚ ਸ਼ੁਦਾਈ ਜਿਹਾ ਹੋ ਗਿਆ। ਗੁਰੂ ਜੀ ਦਾ ਬਹੁਤ ਧੰਨਵਾਦ ਕੀਤਾ। ਹੇ ਦਾਤੇ! ਮੈਨੂੰ ਪੂਰਬਲੇ ਜਨਮ ਮਰਨ ਤੋਂ ਬਚਾਅ ਲਵੋ।

ਹੇ ਮਹਾਤਮਾ ! ਮੈਨੂੰ ਦਸਦਿਆਂ ਸ਼ਰਮ ਆਉਂਦੀ ਹੈ। ਇਹ ਗ੍ਰਿਹਸਤੀ ਬ੍ਰਾਹਮਣ ਮੰਦਰ ਦਾ ਪੁਜਾਰੀ ਹੈ, ਉਸ ਦੀ ਜੁਆਨ ਕੰਨਿਆ ਤੇ ਮੇਰਾ ਮਨ ਡੋਲ ਗਿਆ ਹੈ, ਮੈਂ ਜੁਆਨ ਹਾਂ, ਅਮੀਰ ਘਰਾਣੇ ਦਾ ਲੜਕਾ ਸੀ। ਇਕ ਦਿਨ ਉਸ ਕੰਨਿਆ ਨੂੰ ਮੈਂ ਜਬਰਨ ਚੁਕ ਕੇ ਲੈ ਆਇਆ। ਇਹ ਮੇਰਾ ਖੂਹ ਹੈ। ਮੈਂ ਉਸ ਨਾਲ ਮੂੰਹ ਕਾਲਾ ਕੀਤਾ। ਸੂਰਜ ਚੜ੍ਹਨ ਤੋਂ ਪਹਿਲਾਂ ਉਸ ਨੂੰ ਛਡ ਦਿਤਾ। ਓਹ ਰੋਂਦੀ ਮੰਦੇ ਬਚਨ ਬੋਲਦੀ ਘਰ ਚਲੀ ਗਈ। ਸਾਰੀ ਵਿਥਿਆ ਬਾਪ ਨੂੰ ਸੁਣਾਈ, ਜ਼ਬਾਨੀ ਮੈਨੂੰ ਨਹੀਂ ਕਿਹਾ। ਤੀਜੇ ਦਿਨ ਮੇਰਾ ਸਰੀਰ ਟੁਟਣਾ ਸ਼ੁਰੂ ਹੋ ਗਿਆ, ਮੈਨੂੰ ਕੋਹੜ ਹੋ ਗਿਆ। ਇਸ ਦੇ ਅਰੋਗੀ ਹੋਣ ਦਾ ਮਾਂ ਪਿਉ ਨੂੰ ਪਤਾ ਲਗਿਆ। ਫਿਰ ਇਹ ਗੁਰੂ ਦਾ ਸਿੱਖ

ਬਣ ਕੇ ਸਿਮਰਨ ਵਿਚ ਜੁੱਟ ਗਿਆ।

## ਦੁਨੀ ਚੰਦ ਤੇ ਸਰਾਧ

ਗੁਰੂ ਜੀ ਲਾਹੌਰ ਪੁਜੇ। ਆਪ ਰਾਵੀ ਦੇ ਕੰਢੇ ਇਕ ਦਰਖ਼ਤ ਦੀ ਛਾਂ ਹੇਠ ਬੈਠੇ ਕਰਤਾਰ ਨਾਲ ਜੁੜੇ ਹੋਏ ਸਨ। ਲਾਹੌਰ ਦਾ ਸੇਠ ਦੁਨੀ ਚੰਦ ਖਤ੍ਰੀ ਉਧਰੋਂ ਮਿਲਿਆ। ਉਹ ਗੁਰੂ ਜੀ ਨੂੰ ਵੇਖ ਕੇ ਖ਼ੁੱਸ਼ ਹੋ ਗਿਆ। ਗੁਰੂ ਜੀ ਦਾ ਪ੍ਰਭਾਵਸ਼ਾਲੀ ਚਿਹਰਾ ਵੇਖ ਕੇ ਕਹਣ ਲੱਗਾ। ਮਹਾਤਮਾ ਜੀ ! ਮੇਰੇ ਘਰ ਚਲੋ, ਮੈਂ ਬ੍ਰਾਹਮਣਾਂ ਨੂੰ ਭੋਜਨ ਛਕਾ ਰਿਹਾ ਹਾਂ। ਮੇਰੇ ਪਿਤਾ ਦਾ ਸਰਾਧ ਹੈ। ਗੁਰੂ ਜੀ ਦੁਨੀ ਚੰਦ ਦਾ ਭਰਮ ਦੂਰ ਕਰਨ ਲਈ ਉਠੇ। ਉਸ ਨਾਲ ਚਲੇ ਗਏ। ਬਹੁਤ ਵਡੀ ਹਵੇਲੀ, ਬਾਪੂ ਨੇ ਬੇਅੰਤ ਧਨ ਜੋੜਿਆ। ਇਸਤਰੀਆਂ ਨਾਲ ਵੇਹੜਾ ਭਰਿਆ ਹੋਇਆ ਸੀ। ੩੦ ਕੁ ਸਾਧੂ ਤੇ ਬ੍ਰਾਹਮਣ ਬੈਠੇ ਹੋਏ ਸਨ। ਉਨ੍ਹਾਂ ਮੱਥੇ ਤੇ ਟਿਕੇ ਲਾਏ ਹੋਏ ਸਨ। ਸਾਧੂ ਵਾਲਾ ਵੇਸ (ਪਹਿਰਾਵਾ) ਪਹਿਨਿਆ ਹੋਇਆ ਸੀ, ਲੰਮੀਆਂ ਦਾੜੀਆਂ, ਸਿਰ ਮੁੰਨੇ ਹੋਏ ਗੁਰੂ ਜੀ ਸਹਿਤ ਬੈਠ ਗਏ।

ਗੁਰੂ ਜੀ ਨੇ ਦੁਨੀ ਚੰਦ ਪਾਸੋਂ ਇਸ ਭੋਜਨ ਬਾਰੇ ਪੁਛਿਆ, ਉਸ ਨੇ ਕਹਿਆ, ਅਜ ਮੇਰੇ ਪਿਤਾ ਦਾ ਸਰਾਧ ਹੈ। ਗੁਰੂ ਜੀ ਹਸ ਪਏ ਤੇ ਕਹਿਆ ਕਿ ਮੈਂ ਨਹੀਂ ਖਾਂਦਾ, ਝੂਠ ਕਿਉਂ ਬੋਲਾਂ, ਜੋ ਕੁਝ ਖਾਣਾ ਹੈ, ਇਥੇ ਹੀ ਰਹਿ ਜਾਣਾ ਹੈ, ਤੇਰੇ ਪਿਤਾ ਨੂੰ ਕੁਝ ਨਹੀਂ ਪਹੁੰਚਣਾ। ਤੇਰਾ ਪਿਤਾ ਤਾਂ ਮਾਸ ਖਾ ਰਿਹਾ ਹੈ, ਉਹਨਾਂ ਦੀ ਖੁਰਾਕ ਹੀ ਮਾਸ ਹੈ। ਤੇਰਾ ਕੀਤਾ ਸਰਾਧ ਕਿਸ ਅਰਥ?। ਗੁਰੂ ਜੀ ਦੇ ਨੇੜੇ ਦੁਨੀ ਚੰਦ ਦਾ ਨਿਜੀ ਪ੍ਰੋਹਿਤ ਬੈਠਾ ਸੀ, ਉਹ ਗੁਰੂ ਜੀ ਦੇ ਬਚਨ ਸੁਣ ਕੇ ਬੜਾ ਹੈਰਾਨ ਹੋਇਆ ਕਿ ਤੇਰਾ ਪਿਤਾ ਤਾ ਬਘਿਆੜ ਦੀ ਜੂਨੀ ਵਿਚ ਦੁਖ ਤੇ ਭੁੱਖ ਦਾ ਮਾਰਿਆ ਹੋਇਆ ਜੰਗਲ ਵਿਚ ਫਿਰ ਰਿਹਾ ਹੈ। ਗੁਰੂ ਜੀ ਦੇ ਬਚਨ ਸੁਣ ਕੇ ਸੇਠ ਦੁਨੀ ਚੰਦ ਇਕ ਥਾਲ ਵਿਚ ਸਾਰੇ ਪਦਾਰਥ ਪ੍ਰੋਸ ਕੇ ਪਾਣੀ ਦਾ ਗਡਵਾ ਲੈ ਜਾ, ਉਹ ਵੇਖ ਕੇ ਆਪੇ ਹੀ ਖਾ ਲਵੇਗਾ। ਉਨ੍ਹਾਂ ਚਿਰ ਅਸੀਂ ਘਰ ਚਲਦੇ ਹਾਂ।

ਦੁਨੀ ਚੰਦ ਨੇ ਚਾਂਦੀ ਦਾ ਵੱਡਾ ਥਾਲ ਭੋਜਨ ਦਾ ਪਰੋਸਿਆ, ਪਾਣੀ ਦਾ ਗਡਵਾ ਲਿਆ, ਗੁਰੂ ਦੇ ਦਸੇ ਹੋਏ ਨਿਸ਼ਾਨੇ ਤੇ ਪਹੁੰਚ

ਗਿਆ। ਉਸ ਨੇ ਵੇਖਿਆ ਇਕ ਬਘਿਆੜ ਸਿਰ ਸੁਟ ਕੇ ਲੰਮਾ ਪਿਆ ਹੋਇਆ ਸੀ ਪਰ ਹਿਲਦਾ ਜੁਲਦਾ ਨਹੀਂ ਸੀ। ਪਹਿਲਾਂ ਤਾਂ ਡਰਿਆ, ਫਿਰ ਗੁਰੂ ਜੀ ਨੇ ਬਚਨ ਕੀਤੇ, ਪਿਤਾ ਨੂੰ ਆਵਾਜ਼ ਦਿਤੀ, ਇਹ ਆਵਾਜ਼ ਸੁਣ ਕੇ ਬਘਿਆੜ ਉਠ ਪਿਆ, ਉਠ ਕੇ ਖਲੋ ਗਿਆ, ਉਸ ਨੇ ਅਨੁਭਵ ਕੀਤਾ ਮੇਰਾ ਬੇਟਾ ਦੁਨੀ ਚੰਦ ਪਿਤਾ ਕਹਿ ਰਿਹਾ ਹੈ। ਬਘਿਆੜ ਦੀਆਂ ਅੱਖਾਂ ਚੋਂ ਅਥਰੂ ਗਿਰ ਰਹੇ ਸਨ। ਆਖਣ ਲਗਾ ਮੈਂ ੪ ਦਿਨ ਤੋਂ ਭੁਖਾ ਤੜਫ ਰਿਹਾ ਹਾਂ, ਭੋਜਨ ਨਹੀਂ ਮਿਲਿਆ। ਉਸ ਨੇ ਦੁਨੀ ਚੰਦ ਦੇ ਹਥੋਂ ਸ਼ੁੱਭ ਭੋਜਨ ਖਾਧਾ, ਪਾਣੀ ਪੀਤਾ, ਬਹੁਤ ਪ੍ਰਸੰਨ ਹੋਇਆ।

ਪਿਤਾ ਜੀ!, ਤੁਸੀਂ ਬਘਿਆੜ ਦੀ ਜੂਨ ਵਿਚ ਕਿਉਂ ਪਏ ਹੋ? (ਦੁਨੀ ਚੰਦ ਦੇ ਪਿਤਾ ਦੀ ਜ਼ਬਾਨੀ) ਹੇ ਪੁਤਰ ! ਜਦੋਂ ਮੈਂ ਮਰਨ ਲੱਗਾ ਸਾਂ, ਆਪਣੇ ਗਵਾਂਢ ਤੇ ਕੋਈ ਮਾਸ ਭੁੰਨ ਰਿਹਾ ਸੀ। ਉਸ ਦੀ ਵਾਸ਼ਨਾ ਨੇ ਮੇਰਾ ਮਨ ਮਾਸ ਖਾਣ ਵਾਸਤੇ ਲੋਚਿਆ। ਇਸੇ ਲੋਚਾ ਵਿਚ ਮੇਰੇ ਪ੍ਰਾਣ ਨਿਕਲ ਗਏ। ਅਗਲੇ ਦਿਨ ਹੀ ਬਘਿਆੜ ਬਣ ਕੇ ਦੂਸਰਾ ਜਨਮ ਲਿਆ। ਕੀ ਪਤਾ, ਇਸ ਜਨਮ ਵਿਚ ਕਦੋਂ ਛੁਟਕਾਰਾ ਹੋਵੇਗਾ। ਇਹ ਗਲ ਸੁਣ ਕੇ ਦੁਨੀ ਚੰਦ ਦਾ ਮਨ ਭਰ ਆਇਆ ਤੇ ਰੋ ਪਿਆ, ਬਘਿਆੜ ਜੰਗਲ ਨੂੰ ਤੁਰ ਗਿਆ। ਦੁਨੀ ਚੰਦ ਉਦਾਸ ਚਿਤ ਵਾਪਸ ਮੁੜਿਆ।

ਜਦੋਂ ਘਰ ਆਇਆ ਤਾਂ ਗੁਰੂ ਜੀ ਬੈਠੇ ਸਨ, ਸਾਧੂ ਤੇ ਬ੍ਰਾਹਮਣ ਵੀ ਬੈਠੇ ਸਨ। ਗਿਆਨ ਚਰਚਾ ਹੋ ਰਹੀ ਸੀ। ਦੁਨੀ ਚੰਦ ਨੇ ਜਾਂਦਿਆਂ ਹੀ ਥਾਲ ਵਗਾ ਕੇ ਸੁਟਿਆ। ਆਪ ਗੁਰੂ ਜੀ ਦੇ ਚਰਨ ਤੇ ਜਾ ਡਿੱਗਾ, ਰੋਣ ਲਗ ਪਿਆ। ਗੁਰੂ ਜੀ ਮੇਰੇ ਪਿਤਾ ਦਾ ਕਲਿਆਣ ਕਰੋ।

ਦੁਨੀ ਚੰਦ ਦੀ ਗਲ ਸੁਣ ਕੇ ਘਰ ਦਾ ਪੰਡਿਤ ਸ਼ਰਮ ਦਾ ਮਾਰਿਆ ਖਿਸਕ ਗਿਆ। ਦੂਜੇ ਸਾਧੂ ਵੀ ਹੈਰਾਨ ਹੋਏ। ਗੁਰੂ ਜੀ ਨੇ ਦੁਨੀ ਚੰਦ ਦੇ ਸਿਰ ਉਪਰ ਹਥ ਰਖਿਆ, ਹੌਸਲਾ ਦਿਤਾ।

ਦੁਨੀ ਚੰਦ ! ਮਾਇਆ ਮੋਹਣੀ ਹੈ, ਇਹ ਮਾਇਆ ਮੋਇਆਂ ਸਾਥ ਨਹੀਂ ਜਾਂਦੀ। ਜੇ ਜਾਂਦੀ ਹੁੰਦੀ ਤਾਂ ਤੇਰੇ ਪਿਤਾ ਮਾਸ ਲਈ

ਭੁਖੇ ਨਾ ਮਰਦੇ। ਧਨ ਇਥੇ ਹੀ ਰਹਿ ਜਾਂਦਾ ਹੈ, ਪ੍ਰਭੂ ਦਾ ਸਿਮਰਨ ਹੀ ਅਗੇ ਸਹਾਈ ਹੁੰਦਾ ਹੈ:-

**ਮਛਲੀ ਜਾਲੁ ਨ ਜਾਣਿਆ, ਸਰੁ ਖਾਰਾ ਅਸਗਾਹੁ ॥**
**ਅਤਿ ਸਿਆਣੀ ਸੋਹਣੀ, ਕਿਉ ਕੀਤੋ ਵੇਸਾਹੁ ॥**
**ਕੀਤੇ ਕਾਰਣਿ ਪਾਕੜੀ, ਕਾਲੁ ਨ ਟਲੈ ਸਿਰਾਹੁ ॥੧॥**
**ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥**
**ਜਿਉ ਮਛੀ ਤਿਉ ਮਾਣਸਾ, ਪਵੈ ਅਚਿੰਤਾ ਜਾਲੁ॥ [ਪੰਨਾ ੫੫**

ਜਦ ਤਕ ਅਗਿਆਨਤਾ ਦਾ ਭਰਮ ਦੂਰ ਨਹੀਂ ਹੁੰਦਾ, ਤਦ ਤੱਕ ਤੱਤ ਵਸਤੂ ਪ੍ਰਾਪਤ ਨਹੀਂ ਹੋ ਸਕਦੀ। ਦੁਨੀ ਚੰਦ ਗੁਰੂ ਜੀ ਦਾ ਸਿਖ ਬਣ ਗਿਆ।

ਸੋ, ਬ੍ਰਾਹਮਣਾਂ ਦੇ ਭੁਲੇਖਿਆਂ ਚੋਂ ਨਿਕਲ ਕੇ ਦੁਨੀ ਚੰਦ ਦੀ ਇਸਤਰੀ ਨੇ ਵੀ ਮੱਥਾ ਟੇਕਿਆ। ਗੁਰੂ ਜੀ ਨੇ ਕਿਹਾ, ਤੁਸੀਂ ਸਿਮਰਨ ਕਰੋ, ਸਿਮਰਨ ਦੇ ਪ੍ਰਤਾਪ ਨਾਲ ਬਾਪ ਦੀ ਬਘਿਆੜ ਰੂਪ ਜੂਨੀ ਚੋਂ ਖਲਾਸੀ ਹੋ ਜਾਵੇਗੀ।

# ਪੀਰ ਹਮਜ਼ਾ ਗੌਂਸ

ਪੂਰਨ ਭਗਤ ਦੇ ਸ਼ਹਿਰ ਸਿਆਲ ਕੋਟ ਵਿਚ ਸੂਫ਼ੀ ਫ਼ਕੀਰ ਹਮਜ਼ਾ ਗੌਂਸ ਰਹਿੰਦਾ ਸੀ। ਕਠਨ ਤਪੱਸਿਆ ਕਰਕੇ ਪ੍ਰਾਪਤ ਕੀਤੀ, ਸ਼ਕਤੀ ਕਾਰਨ ਉਸ ਦੀ ਸਭ ਪਾਸੇ ਪ੍ਰਸਿਧਤਾ ਫੈਲ ਗਈ। ਉਹ ਧਾਗੇ, ਤਵੀਤ, ਜੰਤ੍ਰ ਮੰਤ੍ਰ ਦੇ ਕੇ ਕਈਆਂ ਦੇ ਸਰੀਰਕ ਰੋਗ ਦੂਰ ਕਰਦਾ ਸੀ। ਸਾਰੇ ਪੀਰ ਉਸ ਨੂੰ ਮੰਨਣ ਲਗ ਪਏ, ਸਾਰੇ ਉਸ ਕੋਲੋਂ ਭੈ ਖਾਂਦੇ ਸਨ। ਪੀਰ ਬੇ-ਔਲਾਦ ਨੂੰ ਔਲਾਦ ਦਿੰਦਾ, ਸ਼ਕਤੀ ਕਾਰਨ ਪੀਰ ਨੂੰ ਹੰਕਾਰ ਹੋ ਗਿਆ। ਹੰਕਾਰ ਸਭ ਰੋਗਾਂ ਦਾ ਗੁਰੂ ਹੈ, ਬ੍ਰਹਮ ਦੀ ਪ੍ਰਾਪਤੀ ਨਹੀਂ ਹੁੰਦੀ। ਉਸ ਨੇ ਚਾਲੀ ਦਿਨ ਤਪੱਸਿਆ ਕਰਨ ਲਈ ਪਿੰਡੋਂ ਬਾਹਰ ਇਕ ਭੋਰਾ ਬਣਾਇਆ ਹੋਇਆ ਸੀ।

ਇਕ ਅਮੀਰ ਹਿੰਦੂ ਦੇ ਘਰ ਪੁਤਰ ਨਹੀਂ ਸੀ ਪੈਦਾ ਹੁੰਦਾ, ਉਸਨੇ ਹਮਜ਼ਾਂ ਗੌਂਸ ਕੋਲ ਬੇਨਤੀ ਕੀਤੀ। ਪੀਰ ਨੇ ਕਿਹਾ, ਤੇਰੇ ਘਰ ਪੁੱਤਰ ਹੋ ਜਾਣਗੇ ਪਰ ਪਹਿਲਾ ਪੁੱਤਰ ਮੈਨੂੰ ਦੇ ਦੇਈਂ। ਉਸ ਨੇ ਸ਼ਰਤ ਮੰਨ ਲਈ। ਉਸ ਦੇ ਘਰ ਤਿੰਨ ਪੁੱਤਰ ਹੋਏ। ਵੱਡਾ ਪੁੱਤਰ

ਉਹ ਪੀਰ ਹਮਜ਼ਾਂ ਗੋਂਸ ਪਾਸ ਜਾ ਕੇ ਦੇ ਆਇਆ। ਨਾਲ ਹੀ ਕਹਿਆ ਕਿ ਮੈਂ ਆਪਣਾ ਬਚਨ ਪੂਰਾ ਕਰਨ ਵਾਸਤੇ ਆਇਆ ਹਾਂ, ਪਲੇਠੀ ਦਾ ਪੁੱਤਰ ਤੁਹਾਨੂੰ ਦਿਤਾ ਹੈ। ਓਦੋਂ ਰਵਾਜ ਸੀ ਮੁਲ ਪਵਾ ਕੇ ਪਤਾਸੇ ਦੇਂਦੇ ਸਨ। ਪਰ ਪੀਰ ਨੇ ਕਿਹਾ, ਇਸਦਾ ਮੁਲ ਨਹੀਂ ਪਾਇਆ ਜਾਵੇਗਾ, ਪੀਰਾਂ ਦੇ ਡੇਰੇ ਰਹੇਗਾ। ਕਦੇ ਇਹ ਵੀ ਪੀਰ-ਧੀਰ ਬਣੇਗਾ, ਖਤਰੀ ਨੇ ਕਿਹਾ ਕਿ- ਹੇ ਮੌਲਾ ! ਤੁਸਾਂ ਹੀ ਸਾਨੂੰ ਤਾਰਨਾ ਹੈ। ਉਹ ਇਹ ਬਚਾ ਮੇਰੇ ਘਰ ਦਾ ਸ਼ਿੰਗਾਰ ਬਣਿਆ ਰਹਿਣ ਦਿਉ ਜੀ। ਪੀਰ ਨੇ ਕਿਹਾ, ਮੈਂ ਬਾਣੀਆ ਨਹੀਂ, ਖ਼ੁਦਾ ਤੇਰੇ ਉਤੇ ਤੁਠਾ ਹੈ, ਤੂੰ ਪੀਰ ਨੂੰ ਲਾਡਲਾ ਦੇ ਦਿਤਾ ਹੈ, ਪੀਰ ਨਾਲ ਵਿਗਾੜਨ ਦਾ ਫਲ ਬੁਰਾ ਹੁੰਦਾ ਹੈ।

ਪੀਰ ਜਦ ਨਾ ਮੰਨਿਆ ਤਾਂ ਇਹ ਲੜਕਾ ਘਰ ਲੈ ਆਇਆ ਅਤੇ ਪੀਰ ਕ੍ਰੋਧਵਾਨ ਹੋ ਕੇ ਸਿਆਲਕੋਟ ਨੂੰ ਗ਼ਰਕ ਕਰਨ ਉਤੇ ਤੁਲ ਪਿਆ। ਉਨ੍ਹਾਂ ਦਿਨਾਂ ਵਿਚ ਗੁਰੂ ਨਾਨਕ ਦੇਵ ਜੀ ਸਿਆਲ ਕੋਟ ਜਾ ਪਹੁੰਚੇ। ਬਾਹਰ ਸ਼ਮਸ਼ਾਨ ਭੂਮੀ ਦੇ ਕੋਲ ਖੂਹ ਉਤੇ ਬੋਹੜ ਦਾ ਦਰਖਤ ਸੀ, ਉਥੇ ਆਸਣ ਲਾਇਆ। ਮਰਦਾਨੇ ਨੂੰ ਸ਼ਹਿਰ ਵਿਚ ਭੇਜਿਆ, ਦੋ ਪੈਸੇ ਦਿਤੇ, ਜਾ ਇਕ ਪੈਸੇ ਦਾ ਸਚ ਤੇ ਇਕ ਪੈਸੇ ਦਾ ਝੂਠ ਖਰੀਦ ਕੇ ਲਿਆ।

ਮਰਦਾਨਾ ਜਾ ਸ਼ਹਿਰ ਵਿਚ ਵੜਿਆ ਉਥੇ ਚੁੱਪ-ਚਾਪ ਸੀ, ਹਰ ਦੁਕਾਨ ਅਗੇ ਜਾ ਕੇ ਸਚ ਤੇ ਝੂਠ ਟੋਲੀ ਜਾਵੇ। ਇਕ ਦੁਕਾਨਦਾਰ ਨੇ ਲਿਖ ਦਿਤਾ, ਜੀਉਣਾ ਝੂਠ ਤੇ ਮਰਨਾ ਸੱਚ। ਮਰਦਾਨੇ ਨੇ ਪੁਛਿਆ, ਸ਼ਹਿਰ ਵਿਚ ਸੋਗ ਕਿਉਂ ਹੈ? ਦੁਕਾਨਦਾਰ ਨੇ ਕਿਹਾ, ਪੀਰ ਹਮਜ਼ਾਂ ਨਰਾਜ਼ ਹੋ ਕੇ ਸ਼ਹਿਰ ਨੂੰ ਗ਼ਰਕ ਕਰਨ ਤੇ ਤੁਲੇ ਪਏ ਹਨ। ਦਸ ਦਿਨਾਂ ਅੰਦਰ ਸ਼ਹਿਰ ਗ਼ਰਕ ਕਰਨਾ ਹੈ।

ਮਰਦਾਨੇ ਨੇ ਕਿਹਾ, ਸ਼ਹਿਰ ਗ਼ਰਕ ਨਹੀਂ ਹੁੰਦਾ, ਮੇਰਾ ਸਤਿਗੁਰੂ ਸ਼ਹਿਰ ਨੂੰ ਬਚਾਉਣ ਵਾਸਤੇ ਆਇਆ ਹੈ। ਉਹ ਮਰਦਾਨੇ ਦੇ ਨਾਲ ਟੁਰ ਪਿਆ। ਮਥਾ ਟੇਕਿਆ, ਮਰਦਾਨੇ ਨੇ ਸਾਰੀ ਵਾਰਤਾ ਜੋ ਸੁਣੀ ਸੀ, ਗੁਰੂ ਜੀ ਨੂੰ ਦਸ ਦਿਤੀ। ਗੁਰੂ ਜੀ ਨੇ ਕਿਹਾ ਕਿ ਪੁਰਸ਼ਾ ਚਿੰਤਾ ਨਾ ਕਰ। ਰਖਣ ਵਾਲਾ ਪ੍ਰਮੇਸ਼ਰ ਆਪ ਹੈ, ਕਿਸੇ ਦੇ ਹੱਥ

ਕੁਝ ਨਹੀਂ। ਪੀਰ ਦਾ ਚਲੀਹਾ ਪੂਰਾ ਨਹੀਂ ਹੋਵੇਗਾ।

ਲੋਕਾਂ ਨੇ ਮੇਵਾ, ਗੁੜ, ਮਿਸ਼ਰੀ ਦਾ ਪ੍ਰਸ਼ਾਦ ਚੜਾਇਆ, ਗੁਰੂ ਜੀ ਨੇ ਸਭ ਸੰਗਤਾਂ ਵਿਚ ਵਰਤਾ ਦਿਤਾ।

ਗੁਰੂ ਜੀ ਨੇ ਜਾਪ ਕੀਤਾ, ਪੀਰ ਦੀ ਸਮਾਧੀ ਖੁੱਲ ਗਈ। ਗੁਰੂ ਜੀ ਨੇ ਮਰਦਾਨੇ ਨੂੰ ਪੀਰ ਕੋਲ ਭੇਜਿਆ। ਸੁਨੇਹਾ ਦਿਤਾ, ਉਸ ਨੇ ਮਰਦਾਨੇ ਨੂੰ ਧਕੇ ਮਾਰ ਕੇ ਕਢ ਦਿਤਾ।

ਗੁਰੂ ਜੀ ਨੇ ਬ੍ਰਿਤੀ ਜੋੜੀ। ਕੋਠੇ ਦੀ ਪਕੀ ਛੱਤ ਟੁਟ ਗਈ, ਉਹ ਨੱਸ ਕੇ ਬਾਹਰ ਹੋ ਗਿਆ। ੧੫ ਦਿਨ ਬਾਅਦ ਘਬਰਾਇਆ ਹੋਇਆ ਬਾਹਰ ਨਿਕਲਿਆ। ਪੀਰ ਕੁਰਲਾਉਂਦਿਆਂ ਉਠਿਆ। ਇਸ ਸ਼ਹਿਰ ਵਿਚ ਜਿਹੜਾ ਵਲੀ ਆਇਆ ਹੈ, ਉਸ ਨੇ ਮੇਰੀ ਸਮਾਧੀ ਭੰਗ ਕੀਤੀ ਹੈ।

ਫਿਰ ਗੁਰੂ ਜੀ ਮਰਦਾਨੇ ਨੂੰ ਲੈ ਕੇ ਪੀਰ ਪਾਸ ਪਹੁੰਚੇ। ਪੀਰ ਹਮਜ਼ਾਂ ਗੌਂਸ ਆਪਣੇ ਚੇਲਿਆਂ ਸਮੇਤ ਆਪ ਆਇਆ। ਗੁਰੂ ਜੀ ਦੇ ਚਿਹਰੇ ਵਲ ਦੇਖਣ ਨਾਲ ਉਸ ਦੇ ਦਿਲ ਨੂੰ ਸ਼ਾਂਤੀ ਆ ਗਈ। ਗੁਰੂ ਜੀ ਨੇ ਕਿਹਾ ਆਈਏ, ਪੀਰ ਜੀ ਬੈਠੀਏ, ਹੈਰਾਨ ਕਿਉਂ ਹੋਏ ਹੋ? ਗੁਰੂ ਜੀ ਨੇ ਕਿਹਾ, ਤੇਰੇ ਚਲੀਹੇ ਨੂੰ ਕਰਤਾਰ ਨੇ ਭੰਗ ਕੀਤਾ ਹੈ। ਤੂੰ ਹੰਕਾਰ ਦਾ ਸ਼ਿਕਾਰ ਹੋ ਕੇ ਰਚਨਾ ਨੂੰ ਬਰਬਾਦ ਕਰਨ ਲਗਾ ਸੀ। ਮਾਰਨਾ ਤੇ ਜੀਵਾਲਣਾ ਸਭ ਉਸ ਦੇ ਆਪਣੇ ਹੱਥ ਹੈ। ਗੁਰੂ ਜੀ ਨੇ ਮਰਦਾਨੇ ਨੂੰ ਕਿਹਾ, ਰਬਾਬ ਵਜਾ। ਗੁਰੂ ਜੀ ਨੇ ਬਾਣੀ ਉਚਾਰੀ:-

**ਕੁੰਗੂ ਕੀ ਕਾਇਆ, ਰਤਨਾ ਕੀ ਲਲਿਤਾ,**
**ਅਗਰਿ ਵਾਸੁ ਤਨਿ ਸਾਸੁ॥**
**ਅਠਸਠਿ ਤੀਰਥ ਕਾ ਮੁਖਿ ਟਿਕਾ,**
**ਤਿਤੁ ਘਟਿ ਮਤਿ ਵਿਗਾਸੁ ॥**
**ਓਤੁ ਮਤੀ ਸਾਲਾਹਣਾ, ਸਚੁ ਨਾਮੁ ਗੁਣਤਾਸੁ॥** [ਪੰਨਾ ੧੭

ਤੁਮ ਨੇ ਮੇਰੇ ਮਨ ਤਨ ਨੂੰ ਤਪਾਇਆ ਸੀ, ਹੰਕਾਰ ਆ ਗਿਆ। ਗੁਰੂ ਜੀ ਕਈ ਦਿਨ ਸਿਆਲਕੋਟ ਰਹੇ। ਫਿਰ ਪੀਰ ਖ਼ੁਦਾ ਦੀ ਸਚੀ ਭਗਤੀ ਕਰਨ ਲਗ ਗਿਆ।

## ਮੀਆਂ ਮਿਠੇ ਨਾਲ ਗੋਸ਼ਟੀ

ਸੂਫ਼ੀ ਫ਼ਕੀਰ ਮੀਆਂ ਮਿੱਠਾ ਦੂਜਾ ਪੀਰ ਹਮਜ਼ਾ ਗੌਂਸ ਸੀ। ਇਹ ਵੀ ਸਿਆਲਕੋਟ ਦੇ ਨੇੜੇ ਹੀ ਰਹਿੰਦਾ ਸੀ। ਇਸਦੇ ਕਈ ਚੇਲੇ ਸਨ, ਆਤਮ ਗਿਆਨ ਦੀ ਅਲਮਸਤੀ ਦਾ ਵਿਖਾਵਾ ਕਰਕੇ, ਕਈ ਹਿੰਦੂ ਨੌਜਵਾਨ ਵੀ ਇਸ ਨੇ ਮੁਸਲਮਾਨ ਬਣਾ ਲਏ ਸਨ। ਕਿਸੇ ਨੂੰ ਔਲਾਦ ਦਾ ਵਰ ਦਿੰਦਾ, ਜੇ ਕੋਈ ਆਪਣੇ ਦੁਸ਼ਮਨ ਦੀ ਤਬਾਹੀ ਚਾਹੁੰਦਾ, ਉਹ ਵੀ ਕਰ ਦਿੰਦਾ। ਇਸਤ੍ਰੀਆਂ ਮਰਦਾਂ ਨੂੰ ਧਾਗੇ ਦੇਣ ਵਾਲੇ ਕੰਮ ਵਿਚ ਵੀ ਬਹੁਤ ਮਾਹਰ ਸੀ। ਇਸ ਦੇ ਕਈ ਚੇਲੇ ਦੁਰਾਚਾਰੀ ਸਨ। ਚਰਸ ਤੇ ਭੰਗ ਪੀਂਦੇ, ਬਰਿਆਈਆਂ ਹੀ ਸੋਚਦੇ ਰਹਿੰਦੇ ਸਨ।

ਮੀਆਂ ਮਿੱਠੇ ਦਾ ਡੇਰਾ ਵਸੋਂ ਤੋਂ ਬਾਹਰ ਸੀ। ਗੁਰੂ ਨਾਨਕ ਦੇਵ ਜੀ ਵੀ ਇਕ ਦਿਨ ਡੇਰੇ ਦੇ ਰਸਤੇ ਵਿਚ ਜਾ ਬੈਠੇ। ਆਪ ਜੀ ਦਾ ਬਾਣਾ, ਨਾ ਹਿੰਦੂਆਂ ਵਾਲਾ ਤੇ ਨਾ ਮੁਸਲਮਾਨਾਂ ਵਾਲਾ ਸੀ। ਮੀਆਂ ਮਿਠੇ ਦੇ ਚੇਲੇ ਭਾਈ ਮਰਦਾਨੇ ਨੂੰ ਵੇਖ ਕੇ ਹੈਰਾਨ ਹੋਏ। ਕਈ ਮਨਚਲੇ ਗੁਰੂ ਜੀ ਪਾਸੋਂ ਪੁਛਣ ਲਈ ਖੜੇ ਹੋ ਗਏ, ਤੁਸੀਂ ਕੌਣ ਤੇ ਕਿਥੋਂ ਆਏ ਹੋ? ਗੁਰੂ ਜੀ ਨੇ ਕਿਸੇ ਨਾਲ ਕੋਈ ਸੁਆਲ ਜਵਾਬ ਨਾ ਕੀਤਾ, ਚੁਪ ਹੀ ਰਹੇ। ਮਰਦਾਨੇ ਨੂੰ ਕਿਹਾ, ਰਬਾਬ ਦੀਆਂ ਤਰਬਾਂ ਹਲਾਈਂ, ਗੁਰੂ ਜੀ ਨੇ ਜਪ ਬਾਣੀ ਦੀਆਂ ਪਉੜੀਆਂ ਉਚਾਰੀਆਂ:-

**ਪਾਤਾਲਾ ਪਾਤਾਲ, ਲਖ ਆਗਾਸਾ ਆਗਾਸ ॥**

ਸਭ ਨੇ ਪ੍ਰਭੂ ਦੀ ਸਿਫਤ ਸਾਲਾਹ ਕੀਤੀ, ਪਰ ਅੰਤ ਕਿਸੇ ਨਹੀਂ ਪਾਇਆ। ਅੰਤ ਉਸੇ ਵਿਚ ਹੀ ਅਭੇਦ ਹੋ ਗਏ।

ਮੀਆਂ ਮਿਠੇ ਨੂੰ ਉਸ ਦੇ ਚੇਲਿਆਂ ਨੇ ਜਾ ਦਸਿਆ ਕਿ ਜੋ ਬਾਹਰ ਫ਼ਕੀਰ ਆਏ ਹਨ, ਉਹ ਮੁਸਲਮਾਨਾਂ ਦੇ ਚੌਦਾਂ ਤਬਕ (ਪਾਤਾਲ ਤੇ ਅਕਾਸ਼), ਨਹੀਂ ਮੰਨਦੇ। ਅਸੀਂ ਤਾਂ ਓਹੀ ਮੰਨਦੇ ਹਾਂ ਜੋ ਕੁਝ ਵਲੀ ਦਸ ਗਏ ਹਨ। ਮਿਠਾ ਆਕੜਿਆ ਹੋਇਆ ਕਹਿਣ ਲਗਾ, ਅਸੀਂ ਇਥੇ ਕੁਫਰ ਦਾ ਪ੍ਰਚਾਰ ਨਹੀਂ ਹੋਣ ਦੇਣਾ। ਕੋਈ ਵਲੀ ਪੀਰ ਮੇਰਾ ਮੁਕਾਬਲਾ ਕਰਨ ਵਾਲਾ ਨਹੀਂ ਹੈ? ਰਿਧੀਆਂ

ਸਿਧੀਆਂ ਦੇ ਕਰਾਮਾਤੀਆਂ ਨੇ ਚਿਮਟੇ ਨੂੰ ਧਰਤੀ ਨਾਲ ਮਾਰਿਆ ਤੇ ਕਹਿਣ ਲਗਾ ਜੇ ਇਹ ਸਾਧ ਹਿੰਦੂ ਹੈ ਤਾਂ ਮੁਸਲਮਾਨ ਬਣਾਵਾਂਗਾ ਜੇ ਮੁਸਲਮਾਨ ਹੋਇਆ ਤਾਂ ਆਪਣਾ ਚੇਲਾ ਬਣਾਵਾਂਗਾ।

ਮੀਆਂ ਮਿੱਠਾ ਜਦ ਗੁਰੂ ਜੀ ਦੇ ਕੋਲ ਆਇਆ, ਚਿਹਰੇ ਵਲ ਤਕਿਆ ਤਾਂ ਉਸ ਦੇ ਅੰਦਰੋਂ ਦੀ ਸ਼ਕਤੀ ਦਾ ਅਭਾਵ ਹੋ ਗਿਆ ਕਿਉਂਕਿ ਗੁਰੂ ਜੀ ਦੇ ਨੈਣਾਂ ਵਿਚ ਰਬੀ ਸ਼ਕਤੀ ਸੀ।

ਮੀਆਂ ਮਿੱਠਾ ਤੁਅਸਬੀ ਸੀ, ਉਸ ਵਿਚ ਜੀਵਨ-ਭਗਤੀ ਦੀ ਅਣਹੋਂਦ ਸੀ। ਗੁਰੂ ਜੀ ਨੇ ਕੀਰਤਨ ਦੀ ਸਮਾਪਤੀ ਨਾ ਕੀਤੀ, ਸਗੋਂ ਹੋਰ ਕੀਰਤਨ ਕਰੀ ਗਏ:-

**ਵਣਜ ਕਰਹੁ ਵਣਜਾਰਿਹੋ, ਵਖਰੁ ਲੇਹੁ ਸਮਾਲਿ ॥**
**ਤੈਸੀ ਵਸਤੁ ਵਿਸਾਹੀਐ, ਜੈਸੀ ਨਿਬਹੈ ਨਾਲਿ ॥**
**ਅਗੈ ਸਾਹੁ ਸੁਜਾਣੁ ਹੈ, ਲੈਸੀ ਵਸਤੁ ਸਮਾਲਿ ॥੧॥**

**[ਪੰਨਾ ੨੨**

ਜੀਵ ਨੂੰ ਚੰਗੇ ਸਤਿਗੁਰੂ ਤੇ ਪ੍ਰਭੂ ਸਿਮਰਨ ਦੀ ਲੋੜ ਤੇ ਜ਼ੋਰ ਦਿਤਾ। ਜੋ ਖੋਟੇ ਕਰਮ ਕਮਾਉਂਦਾ ਹੈ, ਪਿਛੋਂ ਰੋਂਦਾ ਹੈ। ਜਿਹੜੇ ਭਗਤੀ ਕਰਦੇ ਹਨ, ਉਨ੍ਹਾਂ ਵਿਚ ਭਰਮ ਨਹੀਂ ਰਹਿੰਦਾ। ਉਸ ਨੂੰ ਆਪਣੇ ਕਾਲੇ ਚਿਤ ਕਰਕੇ ਆਪਣੇ ਆਪ ਉਤੇ ਹੰਕਾਰ ਸੀ, ਮੀਆ ਮਿੱਠੇ ਨੇ ਕਿਹਾ ਕਿ ਮੈਂ ਆਪਣੇ ਆਪ ਨੂੰ ਵੱਡਾ ਸਮਝਦਾ ਸਾਂ ਪਰ ਮੈਂ ਤੁਹਾਡੇ ਸਾਹਮਣੇ ਕੁਝ ਵੀ ਨਹੀਂ, ਕਿਉਂਕਿ ਬੰਦਗੀ ਵਾਲਾ ਅਮਲੀ ਜੀਵਨ ਨਹੀਂ। ਗੁਰੂ ਜੀ ਨੇ ਮੀਆਂ ਮਿਠੇ ਦਾ ਹੰਕਾਰ ਦੂਰ ਕਰਕੇ ਅਗੇ ਚਲ ਪਏ।

## ਕਰਤਾਰਪੁਰ ਵਸਾਉਣਾ

ਨਾਰੋਵਾਲ ਦੁਆਬੇ ਦੇ ਆਸੇ ਪਾਸੇ ਰੰਧਾਵੇ, ਸਖੀ ਸਰੋਵਰ ਦੇ ਪੁਜਾਰੀ ਰਹਿੰਦੇ ਸਨ, ਉਨ੍ਹਾਂ ਨੂੰ ਸਿਧੇ ਮਾਰਗ ਤੇ ਪਾਉਣ ਲਈ ਗੁਰੂ ਜੀ ਉਧਰ ਗਏ। ਜਿਸ ਜ਼ਮੀਨ ਤੇ ਗੁਰੂ ਜੀ ਨੇ ਆਸਣ ਲਾਇਆ, ਉਸ ਦਾ ਮਾਲਕ ਦੋਦਾ ਜਟ ਸੀ। ਦੋਦੇ ਦੀ ਵਹੁਟੀ ਨੇ ਉਸ ਦੀ ਜ਼ਮੀਨ ਵਿਚ ਦੋ ਅਤੀਤ ਬੈਠੇ ਵੇਖੇ, ਉਸ ਦੇ ਮਨ ਵਿਚ ਆਇਆ

ਕਿ ਸ਼ਾਇਦ ਭੁਖੇ ਹੋਣ। ਉਹ ਮੱਝ ਦਾ ਦੁੱਧ ਚੋ ਕੇ ਗੁਰੂ ਜੀ ਕੋਲ ਗਈ, ਪਿਛੇ ਪਿਛੇ ਦੋਦਾ ਵੀ ਆ ਗਿਆ। ਗੁਰੂ ਜੀ ਨੇ ਪ੍ਰਸੰਨ ਹੋ ਕੇ ਦੁੱਧ ਪੀ ਲਿਆ ਤੇ ਆਖਿਆ ਕਿ ਦੋਦਿਆ ! ਦੁੱਧ ਅਛਾ ਹੈ, ਇਹ ਕਰਤਾਰ ਨੇ ਦਿਤਾ ਹੈ, ਤੇਰਾ ਨਹੀਂ। ਦੋਦਾ ਕਹਿਣ ਲਗਾ, ਇਹ ਕਿਸੇ ਕਰਤਾਰ ਦਾ ਨਹੀਂ, ਮੇਰੀ ਮਝ ਸੂਈ ਹੈ, ਮੈਂ ਆਪਣੇ ਘਰੋਂ ਲਿਆਇਆ ਹਾਂ। ਕਰਤਾਰ ਦੇ ਘਰ ਤਾਂ ਲਵੇਰਾ ਹੀ ਕੋਈ ਨਹੀਂ।

ਦੋਦੇ ਦਾ ਭੋਲਾਪਨ ਵੇਖ ਕੇ ਗੁਰੂ ਜੀ ਪ੍ਰਸੰਨ ਹੋ ਗਏ। ਕਹਿਆ! ਤੂੰ ਕਰਤਾਰ ਨੂੰ ਆਪਣਾ ਗਵਾਢੀ ਸਮਝ ਲਿਆ ਹੈ, ਸਾਡਾ ਭਾਵ ਭਗਵਾਨ ਨੂੰ ਦੁਧ ਭੇਜਿਆ ਹੈ। ਤੁਸੀਂ ਕਿਥੇ ਰਹਿੰਦੇ ਹੋ, ਅਸੀਂ ਆਏ ਹਾਂ। ਮਰਦਾਨੇ ਨੇ ਆਖਿਆ ਕਿ ਰਾਵੀ ਦਾ ਸੁੰਦਰ ਕਿਨਾਰਾ ਹੈ। ਇਥੇ ਡੇਰੇ ਦੀ ਮੋਹੜੀ ਗਡੋ, ਮੈਂ ਸੇਵਾ ਕਰਾਂਗਾ। ਗੁਰੂ ਜੀ ਨੇ ਆਖਿਆ, ਦੋਦਿਆ ! ਕਰਤਾਰ ਦੀ ਪ੍ਰੇਰਨਾ ਹੋ ਰਹੀ ਹੈ। ਇਥੇ ਹੀ ਕਰਤਾਰਪੁਰ ਨਗਰ ਵਸਾਣਾ ਚੰਗਾ ਹੈ। ਤੂੰ ਟਾਹਲੀ ਦੀ ਮੋਹੜੀ ਵਢ, ਡੇਰਾ ਲਾ। ਇਸ ਨੂੰ ਕਰਤਾਰ ਦਾ ਘਰ ਮੰਨ ਲੈਂਦਾ ਹਾਂ। ਦੋਦਾ ਖੁਸ਼ੀ ਖੁਸ਼ੀ ਨਗਰ ਆਇਆ ਤੇ ਸਭ ਨੂੰ ਗੁਰੂ ਨਾਨਕ ਜੀ ਦੀ ਦਸ ਪਾਈ ਕਿ ਆਪ ਦੁਧ-ਪੁਤ ਬਖ਼ਸ਼ਦੇ ਹਨ।

ਲੋਕੀ ਹੁਮ ਹੁਮਾ ਕੇ ਗੁਰੂ ਦਰਸ਼ਨਾ ਨੂੰ ਆਏ। ਬਸਤ੍ਰ ਤੇ ਧਨ ਲਿਆਏ। ਗੁਰੂ ਜੀ ਨੇ ਸਭ ਨੂੰ ਸਤਿ ਕਰਤਾਰ ਜਪਣ ਲਈ ਕਿਹਾ, ਨਾਮ ਦਾਨ ਬਖ਼ਸ਼ਿਆ। ਜੋ ਪਦਾਰਥ ਆਏ, ਉਨ੍ਹਾਂ ਦਾ ਲੰਗਰ ਤਿਆਰ ਕਰਵਾਇਆ। ਛੰਨਾ ਬਝ ਗਈਆਂ, ਸਤਿਸੰਗ ਹੋਣ ਲਗਾ। ਇਹ ਪ੍ਰਸਿਧ ਹੋ ਗਿਆ ਕਿ ਨਾਨਕ ਨਾਮ ਨੇ ਜੋ ਡੇਰਾ ਵਸਾਇਆ ਹੈ, ਉਸਦਾ ਨਾਂ ਕਰਤਾਰਪੁਰ ਰਖਿਆ ਹੈ। ਜਿਹੜਾ ਕੋਈ ਸੇਵਾ ਕਰੇਗਾ, ਮਨ ਮੰਗੀ ਮੁਰਾਦ ਪਾਵੇਗਾ। ਲੋਕਾਂ ਦੀ ਭੀੜ ਹੋ ਗਈ, ਧਰਮਸ਼ਾਲਾ ਬਣਵਾਈ, ਉਥੇ ਸਵੇਰੇ ਆਸਾ ਕੀ ਵਾਰ ਦਾ ਕੀਰਤਨ ਹੋਣ ਲਗਾ, ਉਪਰੰਤ ਕਥਾ ਉਪਦੇਸ਼ ਦਿਨ ਰਾਤ ਇਥੇ ਰੋਣਕਾਂ ਲਗ ਗਈਆਂ।

ਇਥੋਂ ਦੇ ਬੰਦੇ ਆਕੜੇ ਹੋਏ ਜਾਂ ਸੰਤਾਂ ਦੇ ਨਾਲ ਜੰਗ ਕਰਨ ਲਈ ਤਿਆਰ ਰਹਿੰਦੇ ਸਨ। ਨਾਰੋਵਾਲ ਦਾ ਹਾਕਮ ਭਸੋੜੀਆ

ਹਿੰਦੂ ਸੀ, ਪਠਾਣਾਂ ਦੇ ਇਸ਼ਾਰਿਆਂ ਤੇ ਹਿੰਦੂਆਂ ਨੂੰ ਵੰਗਾਰਦਾ ਸੀ। ਰਾਜਬਲ ਨੇ ਉਸ ਨੂੰ ਪਾਗਲ ਬਣਾ ਦਿਤਾ ਸੀ। ਉਹ ਦੁਰਾਚਾਰੀ ਸ਼ਰਾਬੀ ਸੀ, ਉਹ ਕਹਿਣ ਲਗਾ ਕਿ ਨਾਨਕ ਨਿਰੰਕਾਰੀ ਨੇ ਰਾਵੀ ਕਿਨਾਰੇ ਡੇਰਾ ਬਣਾਇਆ ਹੈ। ਆਪਣੀ ਦੁਕਾਨ ਖੋਲ੍ਹੀ ਬੈਠਾ ਹੈ। ਨੀਵੇ ਉਚੇ ਨੂੰ ਇਕਠਾ ਕਰਕੇ ਰੋਟੀ ਖੁਵਾਉਂਦਾ ਹੈ। ਇਹ ਗਲ ਕਰੋੜੀਏ ਦੇ ਚਾਟੜੇ ਨੇ ਕਹੀ। ਇਕ ਬਜ਼ੁਰਗ ਨੇ ਉਸ ਨੂੰ ਰੋਕਿਆ ਕਿ ਵੇਖ ਭਗਵਾਨ ਦੇ ਭਗਤਾਂ ਨੂੰ ਤੰਗ ਕਰਨਾ ਠੀਕ ਨਹੀਂ। ਜੇ ਜਾਣਾ ਹੀ ਹੈ ਤਾਂ ਪੈਦਲ ਜਾਓ, ਪਰ ਘੋੜੇ ਦਾ ਸਵਾਰ ਬਣ ਕੇ ਕਰੋੜੀਏ ਨੇ ਬਜ਼ੁਰਗ ਦੀ ਗਲ ਵਲ ਧਿਆਨ ਹੀ ਨਾ ਦਿਤਾ। ਜਟ ਘੋੜੀ ਨੂੰ ਅੱਡੀ ਲਾ ਕੇ ਨਿਕਲਿਆ। ਕਰਤਾਰਪੁਰ ਦੀਆਂ ੨੦ ਪੈਲੀਆਂ ਰਹਿ ਗਈਆਂ, ਕਰੋੜੀਏ ਨੂੰ ਦਿਸਣੋ ਹੀ ਹੱਟ ਗਿਆ, ਠੁਡਾ ਲਗਾ, ਘੋੜੇ ਤੋਂ ਹੇਠਾਂ ਡਿਗ ਪਿਆ। ਸਜੀ ਲਤ ਟੁਟ ਗਈ, ਘੋੜਾ ਮਰ ਗਿਆ। ਕਰੋੜੀਏ ਨੇ ਦੁਹਾਈ ਪਾਈ, ਮੈਨੂੰ ਪਾਣੀ ਦਿਓ, ਮੈਨੂੰ ਬਚਾਓ। ਛੇਤੀ ਕਰੋ ਨਹੀਂ ਤਾਂ ਮੈਂ ਮਰ ਜਾਵਾਂਗਾ, ਕਰੋੜੀਏ ਦੇ ਬਜ਼ੁਰਗ ਦੇ ਆਖੇ ਹੋਏ ਬਚਨ ਯਾਦ ਆਏ। ਹੋ ਸਕਦਾ ਹੈ ਕਿ ਇਹ ਸਾਧ ਭਾਵ ਗੁਰੂ ਨਾਨਕ ਦੇਵ ਜੀ ਕਰਾਮਾਤੀ ਹੋਣ।

ਗੁਰੂ ਜੀ ਅਗੋਂ ਪਾਣੀ ਲੈਣ ਆਏ, ਕਿਹਾ,ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ, ਮਨੁੱਖ ਚਿਤ ਵਿਚ ਕੁਝ ਹੋਰ ਸੋਚਦਾ ਹੈ ਤੇ ਕਰਤਾਰ ਕੁਝ ਹੋਰ ਕਰਦਾ ਹੈ।

ਜਿਹੜਾ ਜਲ ਕਰੋੜੀਏ ਨੂੰ ਪਿਲਾਇਆ ਉਹ ਪਵਿਤਰ ਸੀ ਕਿਉਂਕਿ ਉਸ ਤੇ ਸਤਿਨਾਮ ਸਤਿ ਕਰਤਾਰ ਦੀ ਧੁਨੀ ਦਾ ਅਸਰ ਸੀ। ਉਹ ਅੰਮ੍ਰਿਤ ਬਣ ਗਿਆ ਸੀ। ਕਰੋੜੀਏ ਨੇ ਪੀਤਾ, ਅੱਖਾਂ ਚੋਂ ਹਨੇਰਾ ਦੂਰ ਹੋ ਗਿਆ, ਇਸ ਨੂੰ ਦਿਸਣ ਲਗ ਪਿਆ। ਕਹਿਣ ਲਗਾ, ਮੈਨੂੰ ਹੌਲੀ ਹੌਲੀ ਸੰਤਾਂ ਦੇ ਡੇਰੇ ਲੈ ਚਲੋ, ਭੁਲ ਬਖ਼ਸ਼ਾਵਾਂਗਾ। ਹੌਲੀ ਹੌਲੀ ਧਰਮਸਾਲ ਵਿਚ ਪਹੁੰਚੇ, ਅਗੇ ਸੰਗਤ ਗੁਰੂ ਜੀ ਦੇ ਬਚਨ ਸੁਣ ਕੇ ਨਿਹਾਲ ਹੋ ਰਹੀ ਸੀ। ਕਰੋੜੀਏ ਭੁਲ ਬਖ਼ਸ਼ਵਾਉਣ ਲਈ ਤਰਲੇ ਕਢੇ। ਗੁਰੂ ਜੀ ਨੇ ਪੁਛਿਆ, ਤੈਨੂੰ ਕੀ ਰੋਗ ਹੈ? ਜੀ ਮੈਂ ਇਸ ਪਰਗਨੇ ਦਾ ਥਾਨੇਦਾਰ ਕਰੋੜੀਆ ਹਾਂ। ਸਰਦਾਰੀ ਮਦ

ਦਾ ਮੈਨੂੰ ਹੰਕਾਰ ਮਾਰ ਗਿਆ। ਜਲ ਪੀਣ ਨਾਲ ਮੈਨੂੰ ਨਿਗਾਹ ਮਿਲ ਗਈ।

ਗੁਰੂ ਜੀ ਨੇ ਕਹਿਆ ਇਹ ਕਰਤਾਰੀ ਜਲ ਹੈ, ਡੇਰੇ ਦਾ ਨਾਮ ਹੀ ਕਰਤਾਰਪੁਰ ਰਖਿਆ ਹੈ, ਇਸ ਦਾ ਰਾਖਾ ਕਰਤਾਰ ਆਪ ਹੈ। ਤੇਰੀ ਲੱਤ ਠੀਕ ਹੋ ਜਾਵੇਗੀ। ਘੋੜਾ ਮਰਿਆ ਨਹੀਂ ਹੈ, ਆਦਮੀ ਭੇਜਦੇ ਹਾਂ, ਤੇਰਾ ਘੋੜਾ ਜੀਉਂਦਾ ਹੈ, ਘੋੜੇ ਨੂੰ ਲੈ ਆਏ। ਕਰੋੜੀਏ ਦੀ ਆਤਮਾ ਨਿਰਮਲ ਹੋ ਗਈ:-

**ਮਨਮੁਖਿ ਭੁਲੈ ਭੁਲਾਈਐ, ਭੁਲੀ ਠਉਰ ਨ ਠਾਇ ॥**
**ਗੁਰ ਬਿਨੁ ਕੋ ਨ ਦਿਖਾਵਈ, ਅੰਧੀ ਆਵੈ ਜਾਇ ॥**
**ਗਿਆਨ ਪਦਾਰਥੁ ਖੋਇਆ, ਠਗਿਆ ਮੁਠਾ ਜਾਇ॥**
**ਬਾਬਾ ਮਾਇਆ ਭਰਮਿ ਭੁਲਾਇ ॥**
**ਭਰਮਿ ਭੁਲੀ ਡੋਹਾਗਣੀ, ਨ ਪਿਰ ਅੰਕਿ ਸਮਾਇ॥੧॥**

**[ਪੰਨਾ ੬੦**

ਗੁਰੂ ਸੇਵਾ ਤੋਂ ਖੁਸ਼ ਹੁੰਦਾ, ਜੋ ਕਰਦਾ ਹੈ, ਉਸਦਾ ਹਿਰਦਾ ਨਿਰਮਲ ਹੋ ਜਾਂਦਾ ਹੈ। ਜਦੋਂ ਕਰੋੜੀਏ ਦਾ ਹੰਕਾਰ ਦੂਰ ਹੋ ਗਿਆ, ਉਸ ਨੂੰ ਨਾਮ ਪਦਾਰਥ ਮਿਲ ਗਿਆ।

ਕਰੋੜੀਏ ਨੇ ਸੱਚਾ ਗਿਆਨ, ਧਿਆਨ ਨਾਲ ਸੁਣਿਆ, ਹੰਕਾਰ ਦੂਰ ਹੋ ਗਿਆ। ਗੁਰੂ ਜੀ ਦੇ ਚਰਨਾ ਤੇ ਮੱਥਾ ਟੇਕਿਆ, ਕਰੋੜੀਏ ਦੀ ਲੱਤ ਠੀਕ ਹੋ ਗਈ। ਅਫਸਰੀ ਦੇ ਹੰਕਾਰ ਵਿਚ ਨੁਕਸਾਨ ਕਰਨ ਆਇਆ ਸੀ, ਸਤਿਗੁਰੂ ਜੀ ਦੀ ਤਨ, ਮਨ, ਧਨ ਨਾਲ ਸੇਵਾ ਕੀਤੀ। ਕਰੋੜੀਏ ਨੇ ਕਿਹਾ ਮੈਨੂੰ ਸੇਵਾ ਦਸੋ? ਮੈਂ ਡੇਰਾ ਪੱਕਾ ਬਣਾ ਲਿਆ ਹੈ, ਮੇਰੇ ਕੋਲ ਕਈ ਕਰੋੜ ਮਾਇਆ ਹੈ, ਮੇਰੇ ਬਾਪ ਨੇ ਮੇਰਾ ਨਾਮ ਨਾਉ ਹੀ ਕਰੋੜੀਆ ਰਖਿਆ ਸੀ।

ਬਹੁਤ ਚੰਗੀ ਗਲ ਹੈ, ਪਰੰਤੂ ਇਹ ਮਾਇਆ ਗਰੀਬਾਂ, ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਨ ਹਿਤ ਖਰਚ ਕਰ।

ਇਹ ਸੁਣ ਕੇ ਕਰੋੜੀਆ ਗੁਰੂ ਜੀ ਨੂੰ ਆਪਣੇ ਨਗਰ ਲੈ ਗਿਆ। ਕਰੋੜੀਏ ਨੇ ਬਹੁਤ ਸੇਵਾ ਕੀਤੀ, ਪਕੀ ਹਵੇਲੀ ਬਣਾਈ, ਪੱਕਾ ਡੇਰਾ ਬਣਾਇਆ।

## ਗੁਰੂ ਜੀ ਦੇ ਪਰਵਾਰ ਦਾ ਕਰਤਾਰਪੁਰ ਆਉਣਾ

ਗੁਰੂ ਜੀ ਵਲੋਂ ਕਰਤਾਰਪੁਰ ਵਿਖੇ ਧਰਮਸਾਲਾ ਬਣਾਉਣ ਦੀ ਖਬਰ ਦੂਰ ਦੂਰ ਤਕ ਫੈਲ ਗਈ। ਮਰਦਾਨੇ ਨੇ ਗੁਰੂ ਜੀ ਦੇ ਸਹੁਰੇ ਘਰ ਪਖੋਂ ਕੇ ਵੀ ਇਹ ਖ਼ਬਰ ਪਹੁੰਚਾ ਦਿਤੀ। ਗੁਰੂ ਜੀ ਦਾ ਸਹੁਰਾ ਪਰਵਾਰ ਸਮੇਤ ਕਰਤਾਰਪੁਰ ਆਇਆ। ਸ੍ਰੀ ਚੰਦ ਜੀ, ਲਛਮੀ ਚੰਦ ਜੀ ਅਤੇ ਮਾਤਾ ਸੁਲਖਣੀ ਜੀ ਭੀ ਨਾਲ ਆਏ। ਗੁਰੂ ਜੀ ਦਾ ਸਹੁਰਾ ਬੜਾ ਗਰਮ ਹੋਇਆ ਤੇ ਕਿਹਾ ਕਿ ਸਾਧੂ ਬਣਾ ਕੇ ਆਪਣੇ ਬੇਦੀ ਕੁਲ ਨੂੰ ਕਲੰਕ ਲਗਾ ਦਿਤਾ ਹੈ। ਉਸ ਨੂੰ ਇਹ ਨਹੀਂ ਪਤਾ ਕਿ ਆਪ ਜੀ ਕਰਤਾਰ ਦਾ ਰੂਪ ਹਨ। ਗੁਰੂ ਜੀ ਨੇ ਸੁਲਖਣੀ ਤੇ ਸਾਹਿਬਜ਼ਾਦਿਆਂ ਨੂੰ ਸਿਖ ਸੇਵਕਾਂ ਦੀ ਟਹਿਲ ਕਰਨ ਲਗੇ, ਪਿਤਾ ਕਾਲੂ ਜੀ ਮਾਤਾ ਤ੍ਰਿਪਤਾ ਵੀ ਗੁਰੂ ਜੀ ਨੂੰ ਆ ਮਿਲੇ। ਗੁਰੂ ਜੀ ਕਰਤਾਰੀ ਨਾਮ ਵਿਚ ਮਸਤ ਪਿਛਲ-ਰਾਤੀ ਜਾਗਦੇ, ਸਿਮਰਨ ਵਿਚ ਜੁਟ ਜਾਂਦੇ। ਗੁਰਬਾਣੀ ਤੇ ਕਥਾ ਉਪਦੇਸ਼ ਤੋਂ ਵਿਹਲੇ ਹੋ ਕੇ ਖੇਤਾਂ ਵਲ ਵੀ ਜਾਂਦੇ। ਆਏ ਗਏ ਸਿਖਾਂ ਦਾ ਵੀ ਖਿਆਲ ਰਖਦੇ।

ਮਸਿਆ ਤੇ ਪੁੰਨਿਆ ਨੂੰ ਭਾਰੀ ਇਕਠ ਹੋਣਾ ਸ਼ੁਰੂ ਹੋ ਗਿਆ। ਗੁਰੂ ਕਾ ਲੰਗਰ ਅਤੁਟ ਵਰਤਣ ਲਗਾ।

## ਬਾਬਾ ਬੁੱਢਾ ਜੀ ਦਾ ਮੇਲ

ਬਾਬਾ ਬੁੱਢਾ ਜੀ ਦੇ ਨਾਮ ਤੋਂ ਸਿਖ ਜਗਤ ਦਾ ਬੱਚਾ ਬੱਚਾ ਜਾਣੂੰ ਹੈ। ਆਪ ਜੀ ਦਾ ਜਨਮ ਸੁਘੇ ਰੰਧਾਵੇ ਦੇ ਘਰ ਮਾਤਾ ਗੌਰਾਂ ਦੀ ਕੁੱਖ ਤੋਂ ੭ ਕੱਤਕ ਸੰਮਤ ੧੫੬੩ ਬਿ. ਨੂੰ ਪਿੰਡ ਕੱਥੂ ਨੰਗਲ (ਜਿਲਾ ਅੰਮ੍ਰਿਤਸਰ) ਵਿਖੇ ਹੋਇਆ। ਮਾਤਾ ਪਿਤਾ ਨੇ ਆਪ ਜੀ ਦਾ ਨਾਮ ਬੂੜਾ ਰਖਿਆ ਸੀ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਜਗਤ-ਫੇਰੀ ਵਿਚਰਦੇ ਹੋਏ ਬੂੜਾ ਜੀ ਦੇ ਪਿੰਡ ਵਲ ਆਏ, ਤਦ ਇਹ ਪਸ਼ੂ ਚਾਰਦੇ ਹੋਏ ਬੜੀ ਪ੍ਰੇਮ-ਭਾਵਨਾ ਨਾਲ ਦੁੱਧ ਲੈ ਕੇ ਗੁਰੂ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਏ।

ਜਦੋਂ ਗੁਰੂ ਸਾਹਿਬ ਨੇ ਬਾਬਾ ਬੁੱਢਾ ਜੀ ਤੋਂ ਪੁਛਿਆ ਕਿ ਕਿਹੜੀ ਇੱਛਾ ਜਾਂ ਕਾਮਨਾ ਨਾਲ ਇਥੇ ਆਏ ਹੋ, ਤਾਂ ਆਪ ਜੀ ਨੇ ਉਤਰ

ਦਿਤਾ, ਮੈਨੂੰ ਮੌਤ ਦੇ ਦੁੱਖ ਤੋਂ ਡਰ ਲਗਦਾ ਹੈ। ਚੌਰਾਸੀ ਲਖ ਜੂਨਾਂ ਵਿਚ ਪੈਣ ਵਾਲਾ ਗੇੜਾ ਬਹੁਤ ਦੁਖਦਾਈ ਹੈ, ਇਸ ਤੋਂ ਬਚਾਓ, ਗੁਰੂ ਜੀ ਨੇ ਕਿਹਾ ਅਜੇ ਤੇਰੀ ਬਾਲ ਅਵਸਥਾ ਹੈ, ਖਾਣ-ਪੀਣ, ਹਸਣ-ਖੇਡਣ ਦਾ ਵੇਲਾ ਹੈ, ਤੂੰ ਅਜਿਹੇ ਫ਼ਿਕਰ ਵਿਚ ਕਿਉਂ ਪੈ ਗਿਆ ਹੈਂ? ਤਾਂ ਬੂੜਾ ਜੀ ਨੇ ਉਤਰ ਦਿੱਤਾ ਸਾਡੇ ਪਿੰਡ ਵਿਚ ਪਠਾਣ ਫਸਲਾਂ ਕਟਣ ਆਉਂਦੇ ਹਨ, ਓਹ ਪੱਕੀਆਂ, ਅੱਧ-ਪੱਕੀਆਂ ਅਤੇ ਕੱਚੀਆਂ ਵੀ ਵਢ ਕੇ ਲੈ ਜਾਂਦੇ ਹਨ। ਇਸੇ ਤਰ੍ਹਾਂ ਬਚਪਨ, ਭਰ-ਜਵਾਨੀ ਜਾਂ ਬੁਢੇਪਾ ਕਿਸੇ ਵੇਲੇ ਵੀ ਮੌਤ ਆ ਸਕਦੀ ਹੈ, ਆਪਣੀ ਵਾਰੀ ਦਾ ਕਿਸੇ ਨੂੰ ਵੀ ਨਹੀਂ ਪੱਤਾ, ਸੋ ਆਪ ਮੇਰਾ ਮੌਤ ਦਾ ਡਰ ਦੂਰ ਕਰੋ ਜੀ। ਗੁਰੂ ਜੀ ਇਹ ਗੱਲਾਂ ਸੁਣ ਕੇ ਹੱਸ ਪਏ ਅਤੇ ਕਹਿਆ, ਤੇਰੀਆਂ ਗੱਲਾਂ ਬੱਚਿਆਂ ਵਾਲੀਆਂ ਨਹੀਂ, ਤਕੜਾ ਹੋ ਬੁਢਿਆ, ਡਰ ਨਹੀਂ, ਜੇ ਤੂੰ ਪਰਮੇਸ਼ਰ ਦਾ ਬਣ ਜਾਵੇਂ ਤਾਂ ਮੌਤ ਤੈਨੂੰ ਨਹੀਂ ਡਰਾ ਸਕੇਗੀ, ਬਸ ! ਮਨ ਵਿਚ ਰੱਬੀ-ਪਿਆਰ ਦੀ ਹੋਂਦ ਹੋਣੀ ਚਾਹੀਦੀ ਹੈ। ਭਾਵੇਂ ਤੂੰ ਉਮਰ ਕਰਕੇ ਛੋਟਾ ਹੈ ਪਰ ਤੇਰੀ ਸਮਝ-ਸੋਝੀ ਬੁਢਿਆਂ ਵਾਲੀ ਹੈ। ਅਜਿਹੀ ਵਾਰਤਾਲਾਪ ਮਗਰੋਂ ਆਪ ਜੀ ਦਾ ਨਾਂ ਬੁੱਢਾ ਪ੍ਰਸਿਧ ਹੋ ਗਿਆ। ਆਪ ਜੀ ਦੇ ਜਨਮ ਤੋਂ ਥੋੜੇ ਦਿਨਾਂ ਮਗਰੋਂ ਹੀ ਆਪ ਜੀ ਦੇ ਮਾਤਾ ਪਿਤਾ ਰਾਮਦਾਸ ਪਿੰਡ (ਜਿਲਾ ਅੰਮ੍ਰਿਤਸਰ) ਵਿਚ ਆ ਵਸੇ ਸਨ।

ਬਾਬਾ ਬੁਢਾ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਗੁਰਸਿਖੀ ਵਾਲੀ ਮਤਿ ਧਾਰਨ ਕਰਕੇ ਆਪਣਾ ਜੀਵਨ ਸਿੱਖਾਂ ਲਈ ਇਕ ਨਮੂੰਨਾ ਬਣਾਇਆ ਅਤੇ ਗੁਰੂ ਘਰ ਵਿੱਚ ਵੱਡਾ ਮਾਣ ਪ੍ਰਾਪਤ ਕੀਤਾ। ਕਿਉਂਕਿ ਆਪ ਜੀ ਘਰ-ਬਾਰ ਤਿਆਗ ਕੇ ਗੁਰੂ ਘਰ ਦੀ ਟਹਿਲ-ਸੇਵਾ ਕਰਨ ਵਿਚ ਨਿਮਗਨ ਹੋ ਗਏ। ਅੰਮ੍ਰਿਤ ਵੇਲੇ ਜਾਗਣਾ, ਧਰਮ ਦੀ ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣ ਵਾਲਾ ਗੁਰ-ਉਪਦੇਸ਼ ਆਪਣੇ ਪਲੇ ਬੰਨ੍ਹ ਲਿਆ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪ ਉਤੇ ਪ੍ਰਸੰਨਤਾ ਹੋਈ। ਇਥੋਂ ਤਕ ਕਿ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰ-ਗੱਦੀ ਸੌਂਪੀ ਤਾਂ ਗੁਰਿਆਈ ਵੇਲੇ ਤਿਲਕ ਦੇਣ ਦਾ ਮਾਣ ਬਾਬਾ ਬੁਢਾ ਜੀ ਨੂੰ ਬਖ਼ਸ਼ਿਆ। ਸਚ ਜਾਣੋ,

ਇਹ ਸਾਰੀ ਬਰਕਤ ਨਾਮ-ਕਮਾਈ, ਭਗਤੀ ਅਤੇ ਸੇਵਾ ਦੀ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਗੁਰੂ ਅੰਗਦ ਦੇਵ ਜੀ ਦੇ ਹਿਰਦੇ ਵਿਚ ਗੁਰ-ਵਿਛੋੜੇ ਦੀ ਐਨੀ ਬ੍ਰਿਹੋਂ ਜਾਗੀ ਕਿ ਆਪ ਗੁਪਤ-ਵਾਸ ਹੋ ਗਏ। ਸੰਗਤਾਂ ਆਪ ਜੀ ਨੂੰ ਲਭਣ ਲਈ ਬਹੁਤ ਬਿਹਬਲ ਹੋ ਗਈਆਂ, ਹੋਰ ਕੋਈ ਹੀਲਾ ਵਸੀਲਾ ਨ ਲਭਿਆ, ਤਦੋਂ ਸਿਖ ਸੰਗਤਾਂ ਬਾਬਾ ਬੁਢਾ ਜੀ ਪਾਸ ਆਈਆਂ ਅਤੇ ਕਿਹਾ ਕਿ ਬਾਬਾ ਜੀ ਆਪ ਅਰਦਾਸਿ ਕਰੋ ਅਤੇ ਗੁਰੂ ਜੀ ਦਸ ਪਾਓ ਕਿ ਆਪ ਕਿਥੇ ਹਨ। ਬਾਬਾ ਬੁੱਢਾ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਧਿਆਨ ਕੀਤਾ, ਅਰਦਾਸਿ ਕੀਤੀ ਤਾਂ ਅਨੁਭਵ ਹੋਇਆ ਕਿ ਗੁਰੂ ਅੰਗਦ ਦੇਵ ਜੀ ਮਾਈ ਭਿਰਾਈ ਦੇ ਘਰ ਬਿਰਾਜ ਰਹੇ ਹਨ। ਅਗਲੇ ਦਿਨ ਆਪ ਸੰਗਤਾਂ ਨੂੰ ਨਾਲ ਲੈ ਕੇ ਖੰਡੂਰ ਸਾਹਿਬ ਜਾ ਕੇ ਸੰਗਤਾਂ ਨੂੰ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਾਏ।

ਇਸੇ ਤਰ੍ਹਾਂ ਹੀ ਇਕ ਹੋਰ ਇਤਿਹਾਸਕ ਘਟਨਾ ਹੈ। ਜਦੋਂ ਸ੍ਰੀ ਗੁਰੂ ਅਮਰਦਾਸ ਜੀ ਦਾਤੂ ਦੀ ਈਰਖਾ-ਅਗਨੀ ਮੱਠੀ ਕਰਨ ਪਿੰਡ ਤੋਂ ਬਾਹਰ ਨਿਕਲ ਕੇ ਗੁਪਤ ਹੋ ਬੈਠੇ ਤਾਂ ਵੀ ਸੰਗਤਾਂ ਨੇ ਬਾਬਾ ਬੁੱਢਾ ਜੀ ਅਗੇ ਅਰਜ਼ੋਈ ਕੀਤੀ (ਜਿਸ ਕੋਠੇ ਵਿਚ ਗੁਰੂ ਅਮਰਦਾਸ ਜੀ ਲੁਕੇ ਬੈਠੇ ਸਨ, ਉਸ ਦੀ ਕੰਧ ਨੂੰ ਸੰਨ ਲਾਈ ਸੀ ਕਿਉਂਕਿ ਬਾਹਰ ਲਿਖਿਆ ਹੋਇਆ ਸੀ ਕਿ ਕੋਠੇ ਦੇ ਦਰਵਾਜੇ ਨੂੰ ਖੋਲ੍ਹਣ ਵਾਲਾ ਗੁਰੂ ਦਾ ਦੇਣਦਾਰ ਹੋਵੇਗਾ।' ਸੋ, ਸੰਨ੍ਹ ਲਾਉਣ ਮਗਰੋਂ ਆਪ ਜੀ ਨੇ ਖਿਮਾ ਵੀ ਮੰਗੀ ਤੇ ਪ੍ਰੇਰਨਾ ਭਰੀ ਬੇਨਤੀ ਵੀ ਕੀਤੀ ਕਿ ਗੁਰੂ ਜੀ ਸੰਗਤਾਂ ਨੂੰ ਦਰਸ਼ਨ ਬਖ਼ਸ਼ੋ ਜੀ।

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤ ਸਰੋਵਰ,ਅੰਮ੍ਰਿਤਸਰ ਦੀ ਤਿਆਰੀ ਆਰੰਭੀ ਤਾਂ ਇਸ ਸੇਵਾ ਦੇ ਮੁਖ ਮੋਢੀ ਬਾਬਾ ਬੁਢਾ ਜੀ ਬਣਾਏ ਗਏ। ਸ੍ਰੀ ਦਰਬਾਰ ਸਾਹਿਬ ਵਿਚ ਸਰੋਵਰ ਦੇ ਕਿਨਾਰੇ 'ਬਾਬੇ ਦੀ ਬੇਰ' ਅਜ ਵੀ ਬਾਬਾ ਬੁਢਾ ਜੀ ਦੀ ਯਾਦ ਚੇਤੇ ਕਰਾਉਂਦੀ ਹੈ। ਇਸ ਬੇਰ ਹੇਠਾਂ ਬੈਠ ਕੇ ਆਪ ਰਾਜਾਂ, ਮਜਦੂਰਾਂ ਨੂੰ ਤਨਖਾਹਾਂ ਵੰਡਦੇ ਸਨ, ਸੰਗਤੀਆਂ ਟੋਕਰੀਆਂ ਆਦਿ ਸਮਾਨ ਦਿੰਦੇ ਸਨ, ਆਪ ਜੀ ਵੀ ਸੇਵਾ ਵਿਚ ਪੂਰਾ ਯੋਗਦਾਨ ਪਾਉਂਦੇ ਸਨ।

ਸੰਮਤ ੧੬੬੧ ਵਿਚ ਆਪ ਸ੍ਰੀ ਹਰਿਮੰਦਰ ਸਾਹਿਬ ਦੇ ਪਹਿਲੇ ਗ੍ਰੰਥੀ ਥਾਪੇ ਗਏ। 'ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ' (ਪੰਨਾ ੩੯੬) ਦਾ ਪਿਛੋਕੜ ਵੀ ਆਪ ਜੀ ਦੇ ਜੀਵਨ ਨਾਲ ਸੰਬੰਧਤ ਹੈ।

ਜਿਲਾ ਅੰਮ੍ਰਿਤਸਰ ਤਹਿਸੀਲ ਅਤੇ ਥਾਣਾ ਤਰਨਤਾਰਨ ਇਲਾਕਾ ਦੇ ਚੁਭਾਲ (ਝਬਾਲ) ਪਿੰਡ ਠੱਟਾ ਅਥਵਾ ਠੱਠਾ ਤੋਂ ਪਛਮ ਦਿਸ਼ਾ ਵਲ ਇਕ ਮੀਲ ਦੇ ਕਰੀਬ ਬਾਬਾ ਬੁੱਢਾ ਜੀ ਦਾ ਅਸਥਾਨ ਹੈ, ਜਿਸ ਨੂੰ ਬਾਬਾ ਬੁੱਢਾ ਜੀ ਦੀ ਬੀੜ ਆਖਦੇ ਹਨ। ਬਾਬਾ ਜੀ ਨੇ ਆਪਣੀ ਉਮਰ ਦਾ ਬਹੁਤ ਹਿੱਸਾ ਇਸ ਗੁਰੂ ਦੀ ਬੀੜ ਵਿਚ ਹੀ ਬਿਤੀਤ ਕੀਤਾ। ਗੁਰੂ ਅਰਜਨ ਦੇਵ ਜੀ ਨੇ ਵੀ ਇਥੇ ਪਾਵਨ ਚਰਨ ਪਾਏ। ਮਾਤਾ ਗੰਗਾ ਜੀ ਨੂੰ ਵੀ ਇਥੇ ਹੀ ਵਰ ਪ੍ਰਾਪਤ ਹੋਇਆ। ਜਿਸ ਤੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਪ੍ਰਗਟ ਹੋਏ।

ਬਾਬਾ ਬੁਢਾ ਜੀ ਗੁਰੂ ਘਰ ਦੇ ਮਹਾਨ ਪ੍ਰੀਤਵਾਨ ਸਿਖ ਸਨ। ਆਪ ਜੀ ਦਾ ਜਦੋਂ ਅੰਤਮ ਸਮਾਂ ਨੇੜੇ ਆਇਆ ਜਾਪਿਆ ਤਾਂ ਆਪ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੰ ਦਰਸ਼ਨ ਦੇਣ ਲਈ ਬੇਨਤੀ ਕੀਤੀ। ਗੁਰੂ ਸਾਹਿਬ ੧00 ਸਵਾਰ ਲੈ ਕੇ ਸ੍ਰੀ ਅੰਮ੍ਰਿਤਸਰ ਪੁਜੇ। ਆਪ ਜੀ ਦੇ ਪਿੰਡ ਵਿਚ ਤਿੰਨ ਦਿਨ ਰਹੇ।

ਮੁਕਦੀ ਗਲ, ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਤੀਕ ਬਾਬਾ ਬੁਢਾ ਜੀ ਦੇ ਹਥੀਂ ਹੀ ਸਤਿਗੁਰਾਂ ਨੂੰ ਗੁਰ-ਗਦੀ ਤੇ ਬਿਰਾਜਣ ਸਮੇਂ ਤਿਲਕ ਮਿਲਦਾ ਰਿਹਾ। ੧੪ ਮੱਘਰ ਸੰਮਤ ੧੬੮੮ ਨੂੰ ਪਿੰਡ ਰਾਮਦਾਸ (ਜ਼ਿਲਾ ਵਿਚ) ਆਪ ਦਾ ਦਿਹਾਂਤ ਹੋਇਆ। ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਜੀ ਦਾ ਸਸਕਾਰ ਆਪਣੇ ਹਥੀਂ ਕੀਤਾ। ਸਤਾਰਵੀਂ ਤੇ ਬਾਬਾ ਜੀ ਦੇ ਪੜੋਤੇ ਭਾਨੇ ਨੂੰ ਪਗ ਬੰਨ੍ਹਾਈ ਗਈ। ਇਹ ਬਾਬਾ ਜੀ ਦੀ ਇਕ ਅਮਰ ਯਾਦ ਹੈ।



# ਤੀਸਰੀ ਉਦਾਸੀ ਉੱਤਰ ਪਾਸੇ ਦੀ
## (ਸੰਮਤ ੧੫੭੩ ਤੋਂ ੧੫੭੫)

### ਸਿੱਧਾਂ ਨਾਲ ਗੋਸਟਿ

ਭਾਰਤ ਵਿਚ ਗੋਸ਼ਟਿ ਕਰਨ ਦੀ ਪਰੰਪਰਾ ਪ੍ਰਾਚੀਨ ਕਾਲ ਤੋਂ ਹੀ ਪ੍ਰਚਲਤ ਸੀ। ਧਾਰਮਿਕ ਮਸਲਿਆਂ ਨੂੰ ਸੁਲਝਾਉਣ ਹਿਤ ਹੀ ਗੋਸ਼ਟੀਆਂ ਦਾ ਆਰੰਭ ਹੋਇਆ। ਸੁਕਰਾਤ ਤੇ ਪਲੈਟੋ ਦੀਆਂ ਗੋਸ਼ਟਾਂ ਪ੍ਰਸਿਧ ਹਨ। ਮਹਾਤਮਾ ਬੁੱਧ, ਈਸਾ ਅਤੇ ਹੋਰ ਕਈ ਮਹਾਂ ਪੁਰਸ਼ਾਂ ਦੀਆਂ ਜੀਵਨੀਆਂ ਵਿਚ ਕਈ ਗੋਸ਼ਟਾਂ ਦਾ ਵਰਨਣ ਹੈ।

ਇਸੇ ਤਰ੍ਹਾਂ 'ਸਿਧ ਗੋਸਟਿ' ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਪ੍ਰਸਿਧ ਅਤੇ ਉਤਕ੍ਰਿਸ਼ਟ ਰਚਨਾ ਹੈ ਜੋ ਪੰਦਰਵੀਂ-ਸੋਲਵੀਂ ਸਦੀ ਦੇ ਸਮੇਂ ਦੀ ਤਸਵੀਰ ਪੇਸ਼ ਕਰਦੀ ਹੈ। ਓਦੋਂ ਉਤਰੀ ਭਾਰਤ, ਸਿੱਧਾਂ ਸਾਧਾਂ ਅਤੇ ਜੋਗੀਆਂ ਨਾਲ ਘਿਰਿਆ ਹੋਇਆ ਸੀ। ਲੋਕ-ਸਮਾਜ ਅਥਵਾ ਗ੍ਰਿਹਸਥ ਨੂੰ ਛੱਡ ਕੇ ਸ਼ਕਤੀਆਂ ਪ੍ਰਾਪਤ ਕਰਨ ਲਈ ਜੰਗਲਾਂ, ਪਹਾੜਾਂ ਦੀਆਂ ਕੰਦਰਾਂ ਵਿਚ ਰਹਿਣਾ, ਧੂਣੀਆਂ ਰਮਾਉਣ ਦਾ ਪ੍ਰਚਾਰ ਸਿਖਰਾਂ ਤੇ ਸੀ। ਹਿਕਮਤ ਦੀ ਅਣਹੋਂਦ ਵਿਚ ਜੋਗੀ ਰੱਬੀ- ਸ਼ਕਤੀਆਂ ਰਖਣ ਕਾਰਨ ਲੋਕਾਂ ਦੇ ਵਿਸ਼ਵਾਸ਼-ਪਾਤਰ ਬਣੇ ਹੋਏ ਸਨ। ਨਾਥਾਂ ਅਤੇ ਜੋਗੀਆਂ ਦਾ ਗ੍ਰਿਹਸਤੀ ਲੋਕਾਂ ਉਤੇ ਵਧੇਰੇ ਪ੍ਰਭਾਵ ਪਿਆ ਹੋਇਆ ਸੀ।

ਨਾਥ, ਜੋਗੀ, ਸਿਧ ਇਹ ਸਾਰੇ ਹੀ ਹਉਮੈ ਵਿਚ ਗ੍ਰਸਤ ਸਨ। ਸਿੱਧ ਆਪਣੇ ਆਪ ਨੂੰ ਸਭ ਤੋਂ ਵੱਡਾ ਸਮਝਦੇ ਸਨ। ਇਸ ਲਈ, ਵਿਚਾਰਾਤਮਿਕ ਸੰਵਾਦ ਦਾ ਉਭਰਨਾ ਸੁਭਾਵਿਕ ਸੀ। 'ਸਿਧ ਗੋਸਟਿ' ਬਾਣੀ ਦਾ ਅਧਿਐਨ ਕਰਦਿਆਂ ਇਹ ਗਲ ਪਰਤੱਖ ਪ੍ਰਗਟ ਹੁੰਦੀ ਹੈ ਕਿ ਸਿੱਧਾਂ ਨੇ ਗੁਰੂ ਨਾਨਕ ਜੀ ਪਾਸੋਂ ਕਈ ਪ੍ਰਸ਼ਨ ਪੁਛੇ ਜਿਨ੍ਹਾਂ ਦੇ ਉਤਰ ਇਸ ਰਚਨਾ ਵਿਚ ਦਰਜ ਹਨ।

ਸਿਧ ਗੋਸਟਿ ਦੀ ਰਚਨਾ ੭੩ ਪਉੜੀਆਂ ਵਿਚ ਵਿਦਮਾਨ ਹੈ, ਜਿਹਨਾਂ ਵਿਚੋਂ ਚਰਪਟ ਤੇ ਲੋਹਾਰੀਪਾ ਆਦਿ ਸਿੱਧਾਂ ਵਲੋਂ ਜਗਿਆਸੂ ਰੂਪ ਵਿਚ ਪ੍ਰਸ਼ਨ ਪੁਛੇ ਗਏ ਸਨ, ਜਿਨ੍ਹਾਂ ਦੇ ਉਤਰ ਗੁਰੂ

ਬਾਬਾ ਜੀ ਨੇ ਦੇ ਕੇ ਉਨ੍ਹਾਂ ਦੀਆਂ ਜਗਿਆਸਾਵਾਂ ਨੂੰ ਸ਼ਾਂਤ ਕੀਤਾ।

'ਸਿੱਧ' ਸ਼ਬਦ ਦੇ ਅਰਥ ਹਨ- ਸਿਧੀ ਨੂੰ ਪ੍ਰਾਪਤ ਹੋਇਆ ਪੁਰਸ਼ ਅਤੇ 'ਗੋਸਟਿ' ਦੇ ਅਰਥ ਹਨ ਵਾਰਤਾਲਾਪ, ਚਰਚਾ ਆਦਿ।

ਸਿੱਧਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਵਿਚਾਰ ਵਟਾਂਦਰਾ ਕਰਦਿਆਂ ਪੁਛਿਆ ਕਿ ਤੁਹਾਡਾ 'ਮੱਤ ਕੀ ਹੈ?, ਸੰਸਾਰ ਸਾਗਰ ਨੂੰ ਕਿਵੇਂ ਪਾਰ ਕੀਤਾ ਜਾ ਸਕਦਾ ਹੈ? ਜੇ ਗੁਰੂ ਰਾਹੀਂ ਸੰਸਾਰ ਨੂੰ ਪਾਰ ਕੀਤਾ ਜਾ ਸਕਦਾ ਹੈ ਤਾਂ ਗੁਰੂ ਕਿਸ ਤਰ੍ਹਾਂ ਮਿਲਦਾ ਹੈ?, ਸ੍ਰਿਸ਼ਟੀ ਦੀ ਉਤਪਤੀ ਕਿਵੇਂ ਹੋਈ? ਮਾਇਆ ਦੇ ਪ੍ਰਭਾਵ ਤੋਂ ਕਿਵੇਂ ਬਚਿਆ ਜਾ ਸਕਦਾ ਹੈ? ਮਨ ਦੀ ਭਟਕਣਾ ਕਿਵੇਂ ਦੂਰ ਕੀਤੀ ਜਾ ਸਕਦੀ ਹੈ? ਗੁਰੂ ਬਾਬਾ ਜੀ ਨੇ ਜਿਗਿਆਸਾ ਬ੍ਰਿਤੀ ਨੂੰ ਸ਼ਾਂਤ ਕਰਨ ਲਈ ਇਹਨਾਂ ਸਾਰੇ ਪ੍ਰਸ਼ਨਾਂ ਦੇ ਉਤਰ ਦਿਤੇ, ਜੋ ਇਸ ਬਾਣੀ ਵਿਚ ਦਰਜ ਹਨ।

ਅਸਲ ਵਿਚ ਜੋਗੀ ਘਰ ਬਾਰ ਛੱਡ ਕੇ ਰੁੱਖਾਂ ਹੇਠ ਰਹਿ ਕੇ, ਕੰਦ ਮੂਲ ਖਾ ਕੇ ਗੁਜ਼ਾਰਾ ਕਰਨ ਅਤੇ ਵਿਕਾਰਾਂ ਤੋਂ ਬਚਣ ਦਾ ਸਾਧਨ ਸਮਝਦੇ ਸਨ ਪਰ ਗੁਰੂ ਸਾਹਿਬ ਸਿੱਧਾਂ ਦੇ ਵਿਚਾਰਾਂ ਨਾਲ ਸਹਿਮਤ ਨਹੀਂ ਸਨ। ਗੁਰੂ ਸਾਹਿਬ ਜੀ ਨੇ ਇਹ ਵੀਚਾਰ ਪ੍ਰਗਟਾਏ:-

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈਸਾਣੇ॥**
**ਸੁਰਤਿ ਸਬਦ ਭਵਸਾਗਰੁ ਤਰੀਐ, ਨਾਨਕ ਨਾਮੁ ਵਖਾਣੇ॥**
**ਰਹਹਿ ਇਕਾਂਤਿ ਏਕੋ ਮਨਿ ਵਸਿਆ, ਆਸਾ ਮਾਹਿ ਨਿਰਾਸੋ॥**
**ਅਗਮੁ ਅਗੋਚਰੁ ਦੇਖਿ ਦਿਖਾਏ, ਨਾਨਕੁ ਤਾ ਕਾ ਦਾਸੋ॥੫॥**
**[ਪੰਨਾ ੯੩੮**

ਸਿੱਖ ਧਰਮ ਦਾ ਸਿਧਾਂਤ ਹੈ:-

**ਰਾਜ ਮਹਿ ਰਾਜੁ, ਜੋਗ ਮਹਿ ਜੋਗੀ ॥**
**ਤਪ ਮਹਿ ਤਪੀਸਰੁ, ਗ੍ਰਿਹਸਤ ਮਹਿ ਭੋਗੀ ॥**
**ਧਿਆਇ ਧਿਆਇ ਭਗਤਹ ਸੁਖੁ ਪਾਇਆ ॥**
**ਨਾਨਕ, ਤਿਸੁ ਪੁਰਖ ਕਾ, ਕਿਨੈ ਅੰਤੁ ਨ ਪਾਇਆ॥ [ਪੰਨਾ ੨੮੪**

ਸਹੀ ਅਰਥਾਂ ਵਿੱਚ ਇਹ ਜੀਵਨ-ਜਾਚ ਹੈ। ਜੋਗੀ ਗ੍ਰਹਸਤ ਨੂੰ ਚੰਗਾ ਨਹੀਂ ਸਨ ਸਮਝਦੇ ਤੇ ਮਾਇਆ ਤੇ ਸੰਪਦਾ ਨੂੰ ਸਖਣਾ ਤਾਲ ਸਮਝਦੇ ਸਨ। ਇਸ ਬਾਰੇ ਭਾ.ਸ. ਗੁਰਦਾਸ ਜੀ ਅਤੇ ਗੁਰੂ ਨਾਨਕ ਦੇਵ ਜੀ ਨੇ ਭੰਗਰ ਨਾਥ ਜੋਗੀ ਨੂੰ ਜੋ ਕਿਹਾ, ਉਸ ਦਾ ਵਰਨਣ

ਇਉਂ ਉਪਲਬਧ ਹੈ:-

**...॥ਨਾਨਕ ਆਖੇ ਭੰਗ੍ਰਨਾਥ, ਤੇਰੀ ਮਾਉ ਕੁਚਜੀ ਆਹੀ ।**
**ਭਾਂਡਾ ਧੋਇ ਨ ਜਾਤਿਓਨਿ, ਭਾਇ ਕੁਚਜੇ ਫੁਲੁ ਸੜਾਈ।**
**ਹੋਇ ਅਤੀਤ ਗ੍ਰਿਹਸਤਿ ਤਜਿ, ਫਿਰਿ ਉਨ ਕੇ ਘਰਿ ਮੰਗਣਿ ਜਾਈ।**
**ਬਿਨੁ ਦਿਤੇ ਕਛੁ ਹਥਿ ਨ ਆਈ।** [ਭਾ. ਗੁ. ਵਾ. ੧-੪੦

ਜੋਗੀਆਂ ਦਾ ਸ਼ਬਦ ਸਰੀਰ ਨੂੰ ਕਸ਼ਟ ਦੇਣਾ, ਪ੍ਰਾਣਾਯਾਮ ਕਰਨਾ, ਸਰੀਰਕ-ਸੱਤਾ ਪ੍ਰਾਪਤ ਕਰਨ ਲਈ ਜੜੀਆਂ ਬੂਟੀਆਂ ਦਾ ਸੇਵਨ ਕਰਨਾ ਆਦਿ ਆਦਿ, ਪਰ ਗੁਰਮਤਿ ਅਨੁਸਾਰ ਸ਼ਬਦ ਦੀ ਪ੍ਰਾਪਤੀ ਗੁਰ-ਪ੍ਰਮੇਸ਼ਰ ਦੁਆਰਾ ਹੁੰਦੀ ਹੈ। ਗੁਰੂ ਦੇ ਸ਼ਬਦ ਨੂੰ ਵਸਾ ਕੇ ਆਪਣੀ ਸੁਰਤਿ ਨੂੰ ਪ੍ਰਮਾਤਮਾ ਨਾਲ ਜੋੜਨਾ ਹੈ। ਸ਼ਬਦ ਤੇ ਬ੍ਰਹਮ ਵਿਚ ਕੋਈ ਭੇਦ ਨਹੀਂ। ਕੰਨਾਂ ਵਿਚ ਮੁੰਦਰਾਂ ਪਾਉਣੀਆਂ, ਜੱਟਾ ਵਧਾਉਣੀਆਂ, ਪਿੰਡੇ ਤੇ ਸੁਆਹ ਮਲਣੀ, ਇਤਾਦਿ ਕਰਮ ਰਬੀ-ਮਿਲਾਪ ਵਿਚ ਰੁਕਾਵਟ ਹਨ। ਜੰਗਲਾਂ ਵਿਚ ਕੀਤੀ ਤਪੱਸਿਆ ਅਤੇ ਮਾਨਸਿਕ ਤਾਕਤ ਦਾ ਨਸ਼ੇ ਵਿਚ ਨਿਰਾ ਹੰਕਾਰ ਹੈ। ਲੋਕਾਂ ਨੂੰ ਵਰ ਸਰਾਪ ਦੇਣ ਵਿਚ ਹੀ ਉਮਰ ਵਿਅਰਥ ਬਿਤੀਤ ਹੋ ਜਾਂਦੀ ਹੈ।

ਪਰਮਾਤਮਾ ਦੀ ਪ੍ਰਾਪਤੀ ਦਾ ਤਰੀਕਾ ਕੇਵਲ ਪ੍ਰਭੂ ਦਾ ਸਿਮਰਨ ਹੈ, ਪ੍ਰਭੂ ਦੇ ਨਾਮ ਨਾਲ ਓਤਿ ਪੋਤਿ ਹੋਣਾ ਹੈ। ਸੁਰਤਿ ਨੂੰ ਸ਼ਬਦ ਵਿਚ ਜੋੜਨਾ, ਇਕ-ਮਿੱਕ ਕਰਨਾ ਹੀ ਸਭ ਤੋਂ ਵੱਡਾ ਸਾਧਨ ਹੈ। ਗੁਰਮਤਿ ਵਿਚ ਰਿਧੀਆਂ, ਸਿਧੀਆਂ, ਕਰਾਮਾਤਾਂ ਲਈ ਕੋਈ ਥਾਂ ਨਹੀਂ।

ਸਿਧ-ਜੋਗੀਆਂ ਦੇ ਮਤ ਅਤੇ ਗੁਰਮੱਤ ਵਿਚ ਬੁਨਿਆਦੀ ਅੰਤਰ ਪ੍ਰਵਿਰਤੀ ਤੇ ਨ੍ਰਿਵਿਰਤੀ ਮਾਰਗ ਦਾ ਹੈ। ਪਰਮਾਤਮਾ ਨੂੰ ਗ੍ਰਿਹਸਤੀ ਜੀਵਨ ਧਾਰਨ ਕਰਕੇ, ਸੰਸਾਰ ਵਿਚ ਵਿਚਰਦਿਆਂ ਹੀ ਪਾਇਆ ਜਾ ਸਕਦਾ ਹੈ। ਪੰਜਾਂ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਤੇ ਕਾਬੂ ਪਾ ਕੇ ਪਰਮੇਸ਼ਰ ਦੀ ਭਗਤੀ ਕਰਨੀ ਚਾਹੀਦੀ ਹੈ। ਇਸ ਲਈ ਸੰਸਾਰ ਦਾ ਤਿਆਗ ਕਰਨਾ ਉਚਿਤ ਨਹੀਂ।

ਜਿਹੜੇ ਪਾਠਕ ਹੋਰ ਵਿਸਥਾਰ ਨਾਲ 'ਸਿਧ ਗੋਸਟਿ' ਦੇ ਚਾਹਵਾਨ ਹੋਣ, ਓਹ ਇਸੇ ਕਲਮ ਤੋਂ ਰਚਿਤ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ" ਦੀ ਪੋਥੀ ਨੌਵੀਂ ਦਾ ਡੂੰਘਾ ਅਧਿਐਨ

ਕਰਨ, ਉਨ੍ਹਾਂ ਨੂੰ ਸਮੂਹਕ ਗਿਆਨ ਪ੍ਰਾਪਤ ਹੋ ਜਾਵੇਗਾ। ਮਨ ਦੀਆਂ ਉਕਤੀਆਂ ਜੁਗਤੀਆਂ ਵਿਚ ਉਕਾ ਨਹੀਂ ਫਸਣਾ ਚਾਹੀਦਾ।

ਅੰਤ ਵਿਚ ਤੱਤ ਇਹ ਹੈ ਕਿ 'ਸਿੱਧ ਗੋਸਟਿ' ਅਨੁਸਾਰ ਗ੍ਰਿਹਸਤ ਮਾਰਗ ਛੱਡਣ ਦਾ ਕੋਈ ਲਾਭ ਨਹੀਂ। ਗ੍ਰਿਹਸਤ ਛਡਿਆਂ ਨਾ ਕੋਈ ਮਾਇਕੀ ਬੰਧਨਾ ਤੋਂ ਛੁੱਟ ਸਕਦਾ ਹੈ, ਨਾ ਸੁੱਚਾ ਹੋ ਸਕਦਾ ਹੈ। ਹਾਂ, ਪਰਮਾਤਮਾ ਦੀ ਯਾਦ ਵਿਚ ਜੁੜਿਆਂ ਹੀ ਮਨ ਪਵਿੱਤਰ ਹੋ ਸਕਦਾ ਹੈ। ਸੋ, ਜਦ ਤਕ ਜੀਵ ਪ੍ਰਭੂ ਦੀ ਸਿਫਤਿ ਸਾਲਾਹ ਵਿਚ ਨਹੀਂ ਜੁੜਦਾ, ਮਾਇਕੀ ਬੰਧਨਾਂ ਤੋਂ ਖਲਾਸੀ ਨਹੀਂ ਪਾ ਸਕਦਾ।

## ਕਮਲਦਾਸ ਤੇ ਬ੍ਰਹਮਦਾਸ

ਗੁਰੂ ਨਾਨਕ ਦੇਵ ਜੀ ਅਨੰਤ ਨਾਗ ਤੋਂ ਮਟਨ ਪਹੁੰਚ ਕੇ ਮਾਰਤੰਡ ਦੇ ਚਸ਼ਮੇ ਦੇ ਕੋਲ ਜਾ ਬਿਰਾਜੇ। ਕਸ਼ਮੀਰੀ ਅਯਾਲੀਆਂ ਨੇ ਆਪ ਜੀ ਨੂੰ ਚੌਕੜਾ ਮਾਰ ਕੇ ਬੈਠੇ ਰੂਪ ਵਿਚ ਵੇਖਿਆ। ਉਹ ਹੋਰ ਪੰਜ ਮਨੁੱਖ ਨਾਲ ਲੈ ਕੇ ਨੇੜੇ ਆ ਬੈਠੇ, ਜਿਥੇ ਸੁਰੀਲੀ ਸੁਰ ਵਿਚ ਸ਼ਬਦ ਗਾਇਨ ਹੋ ਰਿਹਾ ਸੀ। ਗੁਰੂ ਜੀ ਦਾ ਨੂਰੀ ਚਿਹਰਾ ਵੇਖ ਕੇ ਬੜੇ ਪ੍ਰਭਾਵਤ ਹੋਏ। ਰਾਗ ਸੱਪਾਂ ਤੇ ਹੋਰ ਪੰਛੀਆਂ ਨੂੰ ਵੀ ਕੀਲ ਲੈਂਦਾ ਹੈ, ਜਦੋਂ ਕਿ ਮਨੁੱਖਾਂ ਦਾ ਪ੍ਰਭਾਵਤ ਹੋਣਾ ਸੁਭਾਵਿਕ ਸਚਾਈ ਹੈ। ਇਕ ਅਯਾਲੀ ਨੇ ਬਕਰੀਆਂ ਦਾ ਦੁੱਧ ਚੋਇਆ ਅਤੇ ਫਲ ਤੋੜ ਕੇ ਲੈ ਆਇਆ, ਗੁਰੂ ਜੀ ਅਗੇ ਆਣ ਰਖੇ, ਮਥਾ ਟੇਕਿਆ ਤੇ ਗੁਰੂ ਜੀ ਨੇ ਅਯਾਲੀ ਪਾਸੋਂ ਕੋਈ ਜਾਤ, ਧਰਮ ਨਹੀਂ ਪੁਛਿਆ। ਦੁੱਧ ਦਾ ਕਟੋਰਾ ਪੀ ਲਿਆ। ਰੋਟੀ ਵਾਸਤੇ ਬੇਨਤੀ ਕੀਤੀ, ਪਰ ਗੁਰੂ ਜੀ ਨੇ ਨਾਹ ਕਰ ਦਿਤੀ। ਆਪ ਜੀ ਨੇ ਥੋੜਾ ਖਾਣਾ, ਥੋੜਾ ਸੌਣਾ ਜੀਵਨ ਦਾ ਪਰਮ ਧਰਮ ਬਣਾਇਆ ਹੋਇਆ ਸੀ। ਅਯਾਲੀਆਂ ਨੇ ਦੂਰ ਦੂਰ ਤਕ ਖ਼ਬਰ ਕਰ ਦਿਤੀ ਕਿ ਇਥੇ ਇਕ ਨਾਨਕ ਨਿਰੰਕਾਰੀ ਵਲੀ ਆਇਆ ਹੈ, ਜਿਸ ਦਾ ਦਰਸ਼ਨ ਕਰਕੇ ਮਨ ਤਨ ਸੀਤਲ ਹੋ ਜਾਂਦਾ ਹੈ।

ਇਕ ਸੂਫ਼ੀ ਮੁਸਲਮਾਨ ਫ਼ਕੀਰ ਕਮਾਲ ਸੀ। ਗੁਰੂ ਜੀ ਦੀ ਉਪਮਾ ਸੁਣ ਕੇ ਆ ਗਿਆ, ਕਿਉਂਕਿ ਉਹ ਖ਼ੁਦਾ ਦਾ ਢੂੰਢਾਊ ਸੀ।

ਗੁਰੂ ਜੀ ਦਾ ਦਰਸ਼ਨ ਕਰਕੇ ਉਸ ਦਾ ਮਨ ਸ਼ਾਂਤ ਹੋ ਗਿਆ। ਗੁਰੂ ਜੀ ਨੇ ਕੀਰਤਨ ਕਰਦਿਆਂ ਸ਼ਬਦ ਉਚਾਰਿਆ:-

**ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰੁ,**
**ਕਵਣੁ ਬੁਝੈ ਬਿਧਿ ਜਾਣੈ॥**
**ਉਤਭੁਜ ਚਲਤ ਆਪਿ ਕਰਿ ਚੀਨੈ, ਆਪੇ ਤਤੁ ਪਛਾਣੈ ॥੧॥**
**ਐਸਾ ਗਿਆਨੁ ਬੀਚਾਰੈ ਕੋਈ॥**
**ਤਿਸ ਤੇ ਮੁਕਤਿ ਪਰਮ ਗਤਿ ਹੋਈ॥੧॥ਰਹਾਉ॥**
**ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ,**
**ਉਸਨ ਸੀਤ ਬਿਧਿ ਸੋਈ॥**
**ਤਾ ਕੀ ਗਤਿ ਮਿਤਿ ਅਵਰੁ ਨ ਜਾਣੈ,**
**ਗੁਰ ਬਿਨੁ ਸਮਝ ਨ ਹੋਈ॥੨॥**
**ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ,**
**ਬੂਝਹੁ ਬ੍ਰਹਮ ਗਿਆਨੀ॥**
**ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ,**
**ਗੁਰਮੁਖਿ ਅਕਥ ਕਹਾਨੀ ॥੩॥**
**ਮਨ ਮਹਿ ਜੋਤਿ, ਜੋਤਿ ਮਹਿ ਮਨੂਆ, ਪੰਚ ਮਿਲੇ ਗੁਰ ਭਾਈ॥**
**ਨਾਨਕ ਤਿਨ ਕੈ ਸਦ ਬਲਿਹਾਰੀ,**
**ਜਿਨ ਏਕ ਸਬਦਿ ਲਿਵ ਲਾਈ॥੪॥੯॥** [ਪੰਨਾ ੮੭੮-੭੯

ਕਮਾਲ ਨੇ ਇਸ ਸ਼ਬਦ ਦੇ ਅਰਥ ਪੁਛੇ। ਗੁਰੂ ਜੀ ਨੇ ਬੜੇ ਪ੍ਰੇਮ ਨਾਲ ਸ਼ਬਦ ਅਰਥਾਂ ਦੀ ਸੋਝੀ ਕਰਾਈ। ਉਸ ਦੇ ਅੰਦਰ ਸਚਾ ਪ੍ਰੇਮ ਸੀ ਜਿਸ ਕਰਕੇ ਉਸ ਨੂੰ ਗੁਰੂ ਜੀ ਨੇ ਨਿਹਾਲ ਕਰ ਦਿਤਾ। ਨਾਲ ਹੀ ਆਦੇਸ਼ ਦਿਤਾ, ਹੰਕਾਰ ਨਹੀਂ ਕਰਨਾ, ਪਰਮਾਤਮਾ ਦਾ ਸਿਮਰਨ ਕਰਨਾ ਹੈ।

ਕਸ਼ਮੀਰ ਵਿਦਿਆ ਦਾ ਘਰ ਸੀ, ਕਸ਼ਮੀਰੀ ਪੰਡਤ ਸੰਸਕ੍ਰਿਤ ਭਾਸ਼ਾਂ ਤੋਂ ਜਾਣੂੰ ਸਨ। ਧਰਮ ਦਾਸ ਪੰਡਤ ਵੀ ਉਥੇ ਸੀ, ਉਸ ਨੂੰ ਖਿਚ ਪਈ, ਗੁਰੂ ਬਾਬਾ ਜੀ ਦੇ ਦਰਸ਼ਨ ਕਰਨ ਲਈ ਗੁਰੂ ਜੀ ਕੋਲ ਆਇਆ, ਗੁਰੂ ਜੀ ਨੇ ਉਸਦਾ ਹੰਕਾਰ ਤੋੜਨ ਲਈ ਨੈਣ ਉਚੇ ਕੀਤੇ।

ਪੰਡਤ ਜੀ ਨੇ ਕਿਹਾ, ਗੁਰੂ ਜੀ ਅਸਾਂ ਗਰੀਬਾਂ ਉਤੇ ਵੀ ਕ੍ਰੋਪੀ ਹੈ, ਕਿਉਂ ਘੂਰ ਘੂਰ ਕੇ ਦੇਖਦੇ ਜੇ। ਮੈਂ ਤਾਂ ਤੁਹਾਡੇ ਕਪੜਿਆਂ ਵਲ ਵੇਖ ਰਿਹਾ ਹਾਂ, ਬ੍ਰਹਮ ਹੰਸ ਨੇ ਕਿਹਾ।

ਗੁਰੂ ਜੀ ਨੇ ਕਿਹਾ ਕਪੜਿਆਂ ਦਾ ਸੰਬੰਧ ਦੇਸ਼ ਕਾਲ ਦੇ ਵਾਯੂ ਮੰਡਲ ਨਾਲ ਹੈ, ਆਤਮਾ ਨਾਲ ਨਹੀਂ। ਇਹ ਤਨ ਢਕਣ ਦਾ ਵਸੀਲਾ ਹੈ। ਬ੍ਰਹਮ ਦਾਸ ਨੇ ਕਿਹਾ ਕੀ ਤੁਸੀਂ ਹਰ ਮਨੁੱਖ ਭਾਵੇਂ ਕਿਸੇ ਧਰਮ ਜਾਤ ਜਾਂ ਦੇਸ਼ ਦਾ ਹੋਵੇ, ਉਸਦੇ ਹੱਥੋਂ ਅੰਨ ਜਲ ਗ੍ਰਹਿਣ ਕਰ ਲੈਂਦੇ ਹੋ।

ਗੁਰੂ ਜੀ ਨੇ ਕਹਿਆ, ਹਰੇਕ ਮਨੁੱਖ ਕੋਲੋਂ ਨਹੀਂ ਕੇਵਲ ਪਵਿਤਰ ਆਤਮਾ ਤੋਂ ਲੈਣਾ ਲੋਚਦੇ ਹਾਂ, ਜਾਤ ਧਰਮ ਦਾ ਵੀਚਾਰ ਨਹੀਂ ਕਰਦੇ। ਸਾਰੇ ਮਨੁੱਖ ਪ੍ਰਭੂ ਦੀ ਕ੍ਰਿਤ ਅੰਸ ਹਨ। ਬ੍ਰਹਮ ਦਾਸ ਨੇ ਪੁਛਿਆ, ਈਸ਼ਵਰ ਦੀ ਪਹਿਲੀ ਅਵਸਥਾ ਬਾਰੇ ਕੁਝ ਦਸੋ? ਗੁਰੂ ਜੀ ਨੇ ਸ਼ਬਦ ਉਚਾਰਿਆ:-

**ਅਰਬਦ ਨਰਬਦ ਧੁੰਧੂਕਾਰਾ ॥**
**ਧਰਣਿ ਨ ਗਗਨਾ ਹੁਕਮੁ ਅਪਾਰਾ ॥**
**ਨਾ ਦਿਨੁ ਰੈਨਿ, ਨ ਚੰਦੁ ਨ ਸੂਰਜੁ,**
**ਸੁੰਨ ਸਮਾਧਿ ਲਗਾਇਦਾ ॥੧॥....** [ਪੰਨਾ ੧੦੩੫

ਅੰਤ, ਸੁੰਨ ਸਮਾਧੀ ਨੂੰ ਪਰਮਾਤਮਾ ਨਾਲ ਬੋਲਦੇ ਹਨ। ਜਦੋਂ ਉਸਦਾ ਜੀਅ ਕੀਤਾ, ਦ੍ਰਿਸ਼ਟ ਮਾਨ ਤੇ ਅਦ੍ਰਿਸ਼ ਧਰਤੀ, ਪੰਛੀ, ਪਸ਼ੂ, ਬਨਾਸਪਤੀ, ਚੰਦ, ਸੂਰਜ ਬਣਾ ਦਿਤੇ। ਆਪ ਜੀ ਨੇ ਜੋਤਿ ਅਤੇ ਗੁਰਮਤ ਦਾ ਪ੍ਰਚਾਰ ਕੀਤਾ।

ਕਮਾਲ ਤੇ ਬ੍ਰਹਮਦਾਸ ਨੂੰ ਨਿਹਾਲ ਕਰਕੇ ਗੁਰੂ ਜੀ ਸ੍ਰੀਨਗਰ ਆਏ। ਬੇੜੀਆਂ ਵਿਚ ਮਿਟੀ ਪਾ ਕੇ ਬੀਜੀਆਂ ਹੋਈਆਂ ਖੇਤੀਆਂ ਨੂੰ ਵੇਖ ਕੇ ਬੜੇ ਹੈਰਾਨ ਹੋਏ। ਸਤ ਧਰਮ ਦਾ ਉਪਦੇਸ਼ ਦੇਂਦੇ ਹੋਏ ਵੈਸ਼ਨੂੰ ਦੇਵੀ ਦੇ ਮੰਦਰ ਜਾ ਪਹੁੰਚੇ। ਉਥੇ ਵੈਸ਼ਨੋ ਦੇਵੀ ਦੀ ਮੂਰਤਿ ਅਸਚਰਜ ਸੀ। ਦੇਵੀ ਦੇ ਥਣ ਪੂਜੇ ਜਾਂਦੇ ਸਨ, ਦੇਵੀ ਦੇ ਸ਼ਸਤ੍ਰ ਪੂਜੇ ਜਾਂਦੇ ਸਨ। ਤ੍ਰਿਸ਼ੂਲ ਤੇਜ ਤੋਰ ਦਾ ਦਰਸ਼ਨ ਇਕ ਮੀਲ ਲੰਮੀ ਗੁਫਾ ਵਿਚ ਹੁੰਦਾ ਹੈ। ਉਸ ਨੂੰ ਚਰਨ ਗੰਗਾ ਆਖਿਆ ਜਾਂਦਾ ਹੈ। ਦੀਵਿਆਂ ਦੀ ਰੋਸ਼ਨੀ ਨਾਲ ਲੰਘਣਾ ਪੈਂਦਾ ਹੈ। ਇਹ ਬਹੁਤ ਭੂਤਾਂ ਨੂੰ ਲੁੱਟਣ ਦਾ ਢੰਗ ਤੇ ਪਾਖੰਡ ਹੈ। ਦੀਵੇ ਬੁਝਣ ਤੇ ਰੌਲਾ ਪਾਉਂਦੇ ਹਨ ਕਿ ਯਾਤਰੂ ਬਦਚਲਨ ਹੈ। ਪਾਪ ਕਰਮ ਕਰਕੇ ਹੀ ਜੋਤਿ ਬੁਝੀ ਹੈ।

ਸੁਖਣਾ ਸੁਖੇ, ਦਾਨ ਕਰੇ ਤਾਂ ਪਾਪ ਖੰਡਨ ਹੋ ਸਕਦੇ ਹਨ। ਅਮੀਰ ਯਾਤਰੂ ਘਬਰਾ ਕੇ ਸੋਨੇ ਚਾਂਦੀ ਦੀ ਸੁਖਣਾ ਸੁਖਦੇ ਹਨ।

ਗੁਰੂ ਜੀ ਨੇ ਵੈਸ਼ਨੋ ਦੇਵੀ ਦੇ ਮੰਦਰ ਵਿਚ ਪੰਡਤਾਂ ਦੀ ਠਗੀ ਦਸੀ ਅਤੇ ਪ੍ਰਗਟ ਕੀਤਾ ਕਿ ਕੋਈ ਦੇਵੀ ਨਹੀਂ, ਕੁਦਰਤਿ ਨੇ ਮਾਨੋ ਪਹਾੜ ਦੀ ਗੁਫਾ ਬੱਧੀ ਬਣਾਈ ਹੈ, ਪਾਣੀ ਸਿਮਦਾ ਹੈ। ਪੂਜਾ ਲੈਣ ਦੀ ਖਾਤਰ ਕਿਸੇ ਚਾਲਾਕ ਪੁਰਸ਼ ਨੇ ਇਸ ਨੂੰ ਮੰਦਰ ਪ੍ਰਸਿਧ ਕਰ ਦਿਤਾ। ਗੁਰੂ ਜੀ ਦੇ ਵੀਚਾਰ ਸੁਣ ਕੇ ਬਹੁਤੇ ਲੋਕ ਦੇਵੀ ਪੂਜਾ ਤੋਂ ਪਰੇ ਹੱਟ ਗਏ।

ਜੰਮੂ ਤੋਂ ਮਾਧੋਪੁਰ, ਰਸਤੇ ਵਿਚ ਚੱਲੜੀ ਨਗਰ ਪੁਜੇ, ਇਥੇ ਸ਼ਿਵ ਜੀ ਦਾ ਮੰਦਰ ਪਾਰਬਤੀ ਦੇ ਬਾਪ ਦਾ ਨਗਰ ਦਸਿਆ ਜਾਂਦਾ ਹੈ। ਸ਼ਿਵ ਜੀ ਲਿੰਗ ਜੋਤੀ ਰੂਪ ਵਿਚ ਏਥੇ ਪ੍ਰਵੇਸ਼ ਕਰ ਰਹੇ ਹਨ। ਉਸ ਸਮੇਂ ਲਿੰਗ ਪੂਜਾ ਬਹੁਤ ਸੀ। ਗੁਰੂ ਜੀ ਨੇ ਲੋਕਾਂ ਨੂੰ ਸ਼ਿਵਲਿੰਗ ਪੂਜਾ ਵਲੋਂ ਹੋੜਿਆ। ਉਥੋਂ ਕਰਤਾਰਪੁਰ ਦੀ ਥਾਂ ਸਿਧੇ ਸੁਲਤਾਨਪੁਰ ਚਲੇ ਗਏ। ਭੈਣ ਨਾਨਕੀ ਜੀ ਯਾਦ ਕਰ ਰਹੀ ਸੀ, ਜਾ ਮਿਲੇ।

ਕਤਕ ਦਾ ਮਹੀਨਾ ਸੀ, ਜਦੋਂ ਗੁਰੂ ਜੀ ਸੁਲਤਾਨਪੁਰ ਪਹੁੰਚੇ, ਸਾਰੇ ਗੁਰੂ ਜੀ ਦਾ ਦਰਸ਼ਨ ਕਰਨ ਲਈ ਆਏ। ਬੇਬੇ ਨਾਨਕੀ ਜੀ ਦਾ ਸਰੀਰ ਬ੍ਰਿਧ ਹੋ ਚੁਕਾ ਸੀ। ਇਕ ਦਿਨ ਸਭ ਨੇ ਮਰਨਾ ਹੈ-

**ਕਬੀਰ, ਜਿਸੁ ਮਰਨੇ ਤੇ ਜਗੁ ਡਰੈ, ਮੇਰੈ ਮਨਿ ਆਨੰਦੁ॥**
**ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ॥੨੨॥ [ਪੰਨਾ ੧੩੬੫**

ਮੌਤ ਨਾਮ ਹੈ ਆਤਮਾ ਦੇ ਸਰੀਰਕ ਚੋਲਾ ਬਦਲਣ ਦਾ, ਪੰਜਾਂ ਤੱਤਾਂ ਦਾ ਸਰੀਰ ਛਡ ਕੇ ਜੀਵ ਪ੍ਰਭੂ ਨਾਲ ਇਕਮਿਕ ਹੋ ਜਾਂਦਾ ਹੈ।

ਬੇਬੇ ਨਾਨਕੀ ਜੀ ਘਬਰਾਏ ਨਹੀਂ। ਉਨ੍ਹਾਂ ਨੂੰ ਇਹ ਤਾਂਘ ਸੀ ਕਿ ਜਨਮ-ਮਰਨ ਦੇ ਦੁੱਖ ਦੂਰ ਕਰਨ ਵਾਲਾ ਮੇਰਾ ਵੀਰ ਮੈਨੂੰ ਦਰਸ਼ਨ ਦੇਵੇ। ਮਿਲ ਕੇ ਬਹੁਤ ਪ੍ਰਸੰਨ ਹੋਈ। ਨਾਨਕੀ ਨੇ ਆਖਿਆ, ਵੀਰ ਜੀ ! ਮੈਂ ਇਸ ਜਗਤ ਨੂੰ ਛਡ ਰਹੀ ਹਾਂ, ਖ਼ਿਮਾ ਕਰਨਾ, ਮੁਆਫ਼ ਕਰ ਦਿਉ ਜੀ। ਸੇਵਾ ਕਰਦਿਆਂ ਕੋਈ ਭੁਲ ਚੁਕ ਹੋ ਗਈ ਹੋਵੇ,

ਗੁਰੂ ਜੀ ਨੇ ਕਿਹਾ ਭੈਣ ਜੀ ਤੁਸੀਂ ਮੈਥੋਂ ਵਡੇ ਹੋ, ਵਡੇ ਛੋਟਿਆਂ ਕੋਲੋਂ ਖ਼ਿਮਾ ਨਹੀਂ ਮੰਗਦੇ। ਖਿਮਾ ਤਾਂ ਮੈਂ ਮੰਗਣੀ ਹੈ, ਤੁਹਾਡੀ ਸੇਵਾ

ਨਹੀਂ ਕਰ ਸਕਿਆ। ਫਿਰਦੇ ਫਿਰਾਂਦੇ ਕਿਤਨਾ ਚਿਰ ਹੀ ਅਜਿਹੇ ਬਚਨ ਬਿਲਾਸ ਚਲਦੇ ਰਹੇ। ਸਾਰਾ ਪਰਵਾਰ ਤੇ ਹੋਰ ਉਸੇ ਤਰ੍ਹਾਂ ਮੇਲ ਮਿਲਾਪ ਨਾਲ ਸਤਸੰਗੀ ਇਕਠੇ ਹੋਏ। ਬੀਬੀ ਨੇ ਪੰਜ ਭੂਤਕ ਸਰੀਰ ਛਡ ਦਿਤਾ, ਪਰਲੋਕ ਗਮਨ ਕਰ ਗਈ, ਪਰਵਾਰ ਦਾ ਕੋਈ ਜੀਵ ਰੋਇਆਂ ਨਹੀਂ ਮਿਲ ਸਕਦਾ। ਨਾਨਕ ਜੀ ਨੇ ਕਿਸੇ ਨੂੰ ਰੋਣ ਨਹੀਂ ਦਿਤਾ। ਯਾਦ ਵਿਚ ਅਖੰਡ ਕੀਰਤਨ ਕੀਤਾ। ਆਪ ਜੀ ਇਕ ਮਹੀਨਾ ਸੁਲਤਾਨਪੁਰ ਰਹਿਣ ਮਗਰੋਂ ਕਰਤਾਰਪੁਰ ਆ ਗਏ।

## ਮਾਇਆ ਦੀ ਸਾਖੀ

ਜਦੋਂ ਚੋਜੀ ਦਾਤਾਰ ਜੀ ਨੇ ਸ੍ਰੀ ਕਰਤਾਰਪੁਰ ਨਿਵਾਸ ਕਰ ਲਿਆ ਤਾਂ ਸੰਗਤਾਂ ਦੀ ਬੇਅੰਤ ਭੀੜ ਹੋਣ ਲਗ ਪਈ। ਲੰਗਰ ਅਤੁੱਟ ਵਰਤੇ, ਗੁਰੂ ਦੇ ਲੰਗਰ ਲਈ ਵਸਤਾਂ ਗਡਿਆਂ ਦੇ ਗਡੇ, ਕਪੜੇ, ਮਾਇਆ ਆਉਣ ਲਗ ਪਈ। ਗੁਰੂ ਜੀ ਸਭ ਕੁਝ ਵੰਡ ਦੇਂਦੇ ਰਹੇ, ਮਾਇਆ ਨੂੰ ਦਾਸੀ ਬਣਾ ਕੇ ਰਖਦੇ।

ਇਕ ਦਿਨ ਅਚਰਜ ਕੌਤਕ ਹੋਇਆ। ਗੁਰੂ ਜੀ ਦਰਿਆ ਰਾਵੀ ਦੇ ਕਿਨਾਰੇ ਮੌਜ ਨਾਲ ਬਿਰਾਜੇ ਹੋਏ ਸਨ, ਮਰਦਾਨਾ ਤੇ ਕੁਝ ਕੁ ਹੋਰ ਸਿਖ ਨਾਲ ਸਨ। ਆਤਮਿਕ ਗਿਆਨ ਦੀ ਚਰਚਾ ਹੋ ਰਹੀ ਸੀ ਤੇ ਨਾਲ ਮਾਇਆਵਾਦੀ ਗਲਾਂ ਛਿੜ ਪਈਆਂ। ਗੁਰੂ ਜੀ ਨੇ ਕਲਿਜੁਗੀ ਜੀਵਾਂ ਉਤੇ ਮਾਇਆ ਦਾ ਪ੍ਰਭਾਵ ਦਰਸਾਉਂਦਿਆਂ ਗਲ ਕੀਤੀ। ਸੌ ਕੁ ਗਜ਼ ਦੀ ਦੂਰੀ ਤੇ ਇਕ ਇਸਤਰੀ ਖੜੀ ਨਜ਼ਰ ਪਈ। ਉਹ ਮਤਵਾਲੀ ਤੇ ਨਵ-ਜੋਬਨ ਵਾਲੀ ਸੀ। ਦੂਰੋਂ ਹੀ ਹੱਥ ਜੋੜੀ ਜਾਂਦੀ ਸੀ। ਮਰਦਾਨੇ ਦੀ ਨਿਗਾਹ ਪਈ ਤੇ ਸਤਿਗੁਰੂ ਜੀ ਨੂੰ ਆਖਿਆ, 'ਗੁਰੂ ਜੀ ! ਉਹ ਲੜਕੀ ਖਲੋਤੀ ਦੂਰੋਂ ਹੀ ਹਥ ਜੋੜੀ ਜਾਂਦੀ ਹੈ ਅਗੇ ਨਹੀਂ ਆਉਂਦੀ। ਮੈਂ ਉਸ ਨੂੰ ਆਵਾਜ਼ ਦਿਆਂ, ਸ਼ਾਇਦ ਉਹ ਆਪ ਜੀ ਦਾ ਦਰਸ਼ਨ ਕਰਨਾ ਚਾਹੁੰਦੀ ਹੈ।

ਗੁਰੂ ਜੀ ਨੇ ਕਿਹਾ ਮਰਦਾਨਿਆ ! ਉਹ ਦਰਸ਼ਨ ਤਾਂ ਸਾਡਾ ਕਰਨਾ ਚਾਹੁੰਦੀ ਹੈ, ਪਰ ਅਸਾਂ ਉਸ ਨੂੰ ਰੋਕਿਆ ਹੈ, ਨੇੜੇ ਨਾ ਆਈਂ। ਮਰਦਾਨੇ ਕਿਹਾ ਕਿਉਂ? ਗੁਰੂ ਜੀ ਨੇ ਕਿਹਾ, ਮਰਦਾਨਿਆ!

ਇਸਤਰੀ ਰੂਪ ਮਾਇਆ ਮੋਹਣੀ ਹੈ। ਇਹ ਕਈ ਰੂਪ ਧਾਰਨ ਕਰ ਲੈਂਦੀ ਹੈ, ਇਹ ਅਗ ਹੈ, ਇਹ ਭਗਤੀ ਵਿਚ ਖ਼ਲਲ ਪਾਉਂਦੀ ਹੈ। ਰਿਸ਼ੀਆਂ ਮੁਨੀਆਂ ਦੇ ਤਪ ਨੂੰ, ਜਤੀਆਂ ਦੇ ਜਤ ਨੂੰ ਖ਼ਾਕ ਵਿਚ ਰੋਲ ਦਿੰਦੀ ਹੈ। ਇਹ ਸਾਡੇ ਕੋਲ ਮਾੜੀ ਨੀਤ ਨਾਲ ਆਉਂਦੀ ਹੈ। ਪਹਿਲਾਂ ਹੀ ਚੰਗੀ ਤੇ ਸੁਖ ਦੇਣ ਵਾਲੀ ਪ੍ਰਤੀਤ ਹੁੰਦੀ ਹੈ, ਜਦ ਦੁੱਖਾਂ ਦੀ ਪੰਡ ਬਣ ਜਾਂਦੀ ਹੈ ਤਾਂ ਇਸ ਨੂੰ ਜਰਿਆ ਨਹੀਂ ਜਾ ਸਕਦਾ। ਜੇ ਕੌਤਕ ਵੇਖਣਾ ਹਈ ਤਾਂ ਇਸਦੇ ਕੋਲ ਚਲਾ ਜਾ।

ਮਰਦਾਨਾ ਗੁਰੂ ਜੀ ਦਾ ਕੌਤਕ ਦੇਖਣਾ ਚਾਹੁੰਦਾ ਸੀ, ਮਾਇਆ ਕੋਲ ਚਲਾ ਗਿਆ। ਉਹ ਆਯੂ ਵਿਚ ਹੋਰ ਛੋਟੀ ਹੋ ਗਈ, ਜਿਵੇਂ ੧੫ ਸਾਲ ਦੀ ਸੁੰਦਰ ਯੁਕਤੀ ਹੁੰਦੀ ਹੈ। ਮਰਦਾਨੇ ਨੇ ਪੁਛਿਆ ਤੂੰ ਕੌਣ ਹੈਂ?, ਮਾਇਆ ਬੋਲੀ, ਮੈਂ ਮਾਇਆ, ਲਛਮੀ ਹਾਂ, ਜਿਸ ਦੇ ਘਰ ਚਲੀ ਜਾਵਾਂ ਉਹ ਧਨਵਾਨ ਹੋ ਜਾਂਦਾ ਹੈ, ਸਭ ਸੁਖ ਹੀ ਸੁਖ ਹੋ ਜਾਂਦੇ ਹਨ। ਮਰਦਾਨੇ ਕਿਹਾ ਮੇਰੇ ਨਾਲ ਚਲ ਮਾਇਆ ਨੇ ਕਿਹਾ, ਮੈਨੂੰ ਚੁਕ ਕੇ ਲੈ ਚਲ, ਦੇਖ ਮੈਂ ਕਿਤਨੀ ਸੁੰਦਰ ਹਾਂ। ਇਹ ਸੁਣ ਕੇ ਮਰਦਾਨੇ ਨੇ ਮਾਇਆ ਨੂੰ ਮੋਢੇ ਤੇ ਚੁਕ ਲਿਆ। ਮਰਦਾਨੇ ਨੂੰ ਘੋੜਾ ਸਮਝ ਕੇ ਉਸ ਨੇ ਅੱਡੀਆਂ ਮਾਰਨੀਆਂ ਸ਼ੁਰੂ ਕਰ ਦਿਤੀਆਂ। ਪਹਿਲਾਂ ਤਾਂ ਮਰਦਾਨੇ ਨੂੰ ਸੁਆਦ ਆਇਆ, ਫਿਰ ਦਰਦ ਸ਼ੁਰੂ ਹੋਈ, ਮਾਇਆ ਨੇ ਸਰੀਰ ਵਡਾ ਕਰ ਲਿਆ, ਮਰਦਾਨੇ ਨੂੰ ਭਾਰ ਲਗਾ। ਭਾਰ ਤੇ ਅਡੀਆਂ ਨਾਲ ਮਰਦਾਨਾ ਚੀਕ ਉਠਿਆ। ਉਹ ਆਖੇ ਮੋਢੇ ਤੋਂ ਉਤਰ, ਪਰ ਉਹ ਸੁਣੇ ਹੀ ਨਾ, ਹਸਦੀ ਰਹੀ। ਗੁਰੂ ਦੇ ਸਿਖ ਦੇਖ ਰਹੇ ਸਨ। ਆਖਰ ਮਰਦਾਨਾ ਬੌਂਦਲ ਕੇ ਡਿਗ ਪਿਆ, ਤਾਂ ਗੁਰੂ ਜੀ ਅਗੇ ਹੋਏ। 'ਸਤਿ ਕਰਤਾਰ' ਉਚਾਰਿਆ, ਮਾਇਆ ਅਰੂਪ ਹੋ ਕੇ ਚੀਕ ਮਾਰਦੀ ਨਸ ਗਈ। ਮਾਇਆ ਗਈ ਤਾਂ ਮਰਦਾਨੇ ਨੂੰ ਹੋਸ਼ ਆਈ। ਹਥ ਜੋੜ ਕੇ ਕਹਿਣ ਲਗਾ, ਮਹਾਰਾਜ ! ਮਾਇਆ ਬਹੁਤ ਬੁਰੀ ਹੈ। ਇਸਦਾ ਸੇਵਕ ਸੁਖ ਨਹੀਂ ਪਾ ਸਕਦਾ, ਇਹ ਤਾਂ ਦੁਖ ਹੀ ਦੁਖ ਹੈ।



# ਚੌਥੀ ਉਦਾਸੀ - ਪੱਛਮ ਦੀ
## (ਸੰਮਤ ੧੫੭੫ ਤੋਂ ੧੫੭੯)

## ਮੱਕੇ ਮਦੀਨੇ ਦੀ ਫੇਰੀ

ਬਾਬਾ ਫਿਰਿ ਮਕੇ ਗਇਆ, ਨੀਲ ਬਸਤ੍ਰ ਧਾਰਿ ਬਨਵਾਰੀ॥
ਆਸਾ ਹਥਿ ਕਿਤਾਬ ਕਛਿ, ਕੂਜਾ ਬਾਂਗ ਮੁਸੱਲਾ ਧਾਰੀ॥
ਬੈਠਾ ਜਾਇ ਮਸੀਤ ਵਿਚਿ, ਜਿਥੈ ਹਾਜੀ ਹਜਿ ਗੁਜਾਰੀ॥
ਜਾ ਬਾਬਾ ਸੁਤਾ ਰਾਤਿ ਨੋ, ਵਲਿ ਮਹਰਾਬੇ ਪਾਇ ਪਸਾਰੀ॥
ਜੀਵਣਿ ਮਾਰੀ ਲਤਿ ਦੀ, ਕੇਹੜਾ ਸੁਤਾ ਕੁਫਰ ਕੁਫਾਰੀ॥
ਲਤਾ ਵਲਿ ਖੁਦਾਇ ਦੇ ਕਿਉ ਕਰਿ ਪਇਆ ਹੋਇ ਬਜਗਾਰੀ॥
ਟੰਗੋ ਪਕੜਿ ਘਸੀਟਿਆ, ਫਿਰਿਆ ਮਕਾ ਕਲਾ ਦਿਖਾਰੀ ॥
ਹੋਇ ਹੈਰਾਨੁ ਕਰੇਨਿ ਜੁਹਾਰੀ ॥ [ਭਾ.ਗੁ. ਵਾਰ ੧-੩੨

ਗੁਰੂ ਜੀ ਚਾਰ ਪੰਜ ਮਹੀਨੇ ਸ੍ਰੀ ਕਰਤਾਰਪੁਰ ਰਹੇ, ਜੀਵਾਂ ਦਾ ਉਧਾਰ ਕਰਦੇ ਰਹੇ। ੧੩ ਚੇਤ ੧੫੭੬ ਬਿ: ਨੂੰ ਗੁਰੂ ਜੀ ਦੇ ਮਾਤਾ ਤ੍ਰਿਪਤਾ ਤੇ ਪਿਤਾ ਕਾਲੂ ਜੀ ਚਲਾਣਾ ਕਰ ਗਏ। ਉਨ੍ਹਾਂ ਦੇ ਮ੍ਰਿਤਕ ਸੰਸਕਾਰ ਪਿਛੋਂ ਫਿਰ ਮਧ ਏਸ਼ੀਆ ਦੇ ਮੁਸਲਮਾਨ ਦੇਸ਼ਾਂ (ਅਰਬ, ਮਿਸਰ, ਈਰਾਨ, ਕਾਬਲ ਅਫ਼ਗਾਨਿਸਤਾਨ) ਦਾ ਗਮਨ ਕੀਤਾ। ਕਰਤਾਰਪੁਰ ਤੋਂ ਤਲਵੰਡੀ, ਤਲਵੰਡੀ ਤੋਂ ਮੁਲਤਾਨ ਨੂੰ ਗਏ। ਮੁਲਤਾਨ ਤੋਂ ਅਗੇ ਤੁਰਨ ਸਮੇਂ ਆਪਣਾ ਬਾਣਾ ਬਦਲ ਲਿਆ। ਆਪ ਜਿਥੇ ਜਾਂਦੇ ਸਨ, ਓਥੋਂ ਦੇ ਵਸਨੀਕਾਂ ਵਰਗਾ ਬਾਣਾ ਪਾ ਲੈਂਦੇ ਸਨ। ਸੋ, ਨੀਲੇ ਕਪੜੇ, ਲਿਖਤੀ ਕਾਪੀ (ਕਿਤਾਬ) ਕਛ ਵਿਚ ਪਾ ਲਈ।

ਓਨਾਂ ਦਿਨਾਂ ਵਿਚ ਮੱਕੇ ਤੇ ਮਦੀਨੇ ਦਾ ਸਾਲਾਨਾ ਹਜ ਨੇੜੇ ਸੀ। ਹਿੰਦਸੁਤਾਨ ਦੇ ਮੁਸਲਮਾਨ ਹਜ ਕਰਨ ਲਈ ਜਾ ਰਹੇ ਸਨ, ਆਪ ਵੀ ਕਰਾਚੀ ਤੋਂ ਉਨ੍ਹਾਂ ਨਾਲ ਜਹਾਜ਼ ਵਿਚ ਬੈਠੇ ਤੇ ਅੰਜਨ ਦੀ ਬੰਦਰਗਾਹ ਜਾ ਉਤਰੇ। ਸਤਿਨਾਮ ਦਾ ਪ੍ਰਚਾਰ ਕਰਦੇ ਰਹੇ। ਵਲੀ ਹਿੰਦ ਤੇ ਪੀਰ ਨਾਨਕ ਸ਼ਾਹ ਕਲੰਦਰ ਨਾਮ ਨਾਲ ਗੁਰੂ ਜੀ ਨੂੰ ਅਦਨ ਦੇ ਵਸਨੀਕ ਯਾਦ ਕਰ ਰਹੇ ਹਨ। ਅਦਨ ਤੋਂ ਕਾਫਲਿਆਂ ਨਾਲ ਮੱਕੇ ਨੂੰ ਜਾਂਦੇ ਹਨ। ਅਰਸੂਲ ਦਾ ਰਸਤਾ ਪੈਂਦਾ ਹੈ।

ਮਰਦਾਨਾ ਰੇਤ ਦੇ ਪਹਾੜ ਵੇਖ ਕੇ ਕੰਬ ਗਿਆ। ਗੁਰੂ ਜੀ ਨਾਲ ਰਸਤੇ ਵਿਚ ਇਕ ਕਾਜ਼ੀ ਰਲ ਪਿਆ। ਗਿਆਨ ਚਰਚਾ ਹੋਈ। ਗ਼ੈਰ ਮੁਸਲਮਾਨਾਂ ਨੂੰ ਮੱਕੇ ਦਾ ਹਜ ਨਹੀਂ ਕਰਨ ਦਿਤਾ ਜਾਂਦਾ। ਰਸਤੇ ਵਿਚ ਗੁਰੂ ਜੀ ਦੇ ਸਿਰ ਉਪਰ ਬਦਲੀ ਤੁਰੀ ਜਾਂਦੀ ਦਿਖਾਈ ਦਿੰਦੀ। ਬਾਕੀ ਅਸਮਾਨ ਵਿਚ ਬਦਲ ਨਹੀਂ ਸੀ। ਹਾਜੀ ਨੇ ਕਿਹਾ ਕਿ ਸ਼ਰ੍ਹਾ ਆਖਦੀ ਹੈ ਕਿ ਕਾਫ਼ਰ ਦੇ ਨਾਲ ਤੁਰਿਆਂ ਹਜ ਕਬੂਲ ਨਹੀਂ ਹੁੰਦਾ, ਤੂੰ ਅਗੇ ਤੁਰ ਜਾਂ ਪਿਛੇ।

ਸ਼ਾਹ ਸ਼ਰਫ਼ ਹਾਜੀ ਦਾ ਨਾਮ ਸੀ। ਗੁਰੂ ਜੀ ਪਿਛੇ ਪਿਛੇ ਤੁਰ ਪਏ। ਕੁਝ ਦੇਰ ਬਾਅਦ ਜਦ ਹਾਜ਼ੀ ਨੇ ਨਜ਼ਰ ਮਾਰੀ ਤਾਂ ਆਪ ਨਜ਼ਰ ਹੀ ਨਾ ਆਏ। ਅਕਾਸ਼ ਬਾਣੀ ਹੋਈ ਸ਼ਾਹ ਸ਼ਰਫ਼ ਸੁਣ ਕੇ ਹੈਰਾਨ ਹੋ ਗਿਆ, ਤੇਰੇ ਨਾਲ ਖ਼ੁਦਾ ਆਪ ਤੁਰਿਆ ਜਾਂਦਾ ਸੀ ਤੂੰ ਭੁਲ ਕੀਤੀ ਹੈ?

ਮੱਕਾ ਅਰਬ ਦਾ ਵਾਪਾਰਕ ਤੇ ਮੁਸਲਮਾਨਾਂ ਦਾ ਧਾਰਮਿਕ ਸ਼ਹਿਰ ਹੈ। ਇਥੇ ਇਕ ਵਡੀ ਮਸੀਤ ਹੈ ਜਿਸ ਨੂੰ 'ਕਾਅਬਾ' ਕਿਹਾ ਜਾਂਦਾ ਹੈ। ਇਥੇ ਇਕ 'ਸੰਗੇ ਅਸਮਦ' ਹੈ, ਅੱਖਾਂ ਤੇ ਪੱਟੀ ਬੰਨ੍ਹ ਕੇ ਯਾਤਰੂ ਉਸ ਨੂੰ ਹੱਥ ਲਾ ਕੇ ਪਾਕ ਹੁੰਦੇ ਹਨ। ਇਹ ਮਸੀਤ ਹਜ਼ਰਤ ਸਾਹਿਬ ਤੋਂ ਪਹਿਲਾਂ ਦੀ ਹੈ। ਇਥੇ ਆਪ ਰਾਤ ਰਹੇ, ਕਾਅਬੇ ਦੇ ਪੂਰਬ ਵਲ ਪੈਰ ਕਰਕੇ ਸੌਂ ਗਏ। ਰਾਤ ਤਾਂ ਸੁਤੇ ਰਹੇ ਪਰ ਸਵੇਰੇ ਜੀਵਨ ਨਾਮ ਵਾਲਾ ਮਸੀਤ ਦੀ ਸਫਾਈ ਕਰਨ ਆਇਆ। ਜੋ ਨਵਾ ਹਾਜੀ ਦਰਵੇਸ਼ ਕਿਬਲੇ ਵਲ ਲਤਾਂ ਕਰਕੇ ਸੁਤਾ ਪਿਆ ਹੈ। ਜੀਵਨ ਨੂੰ ਗੁੱਸਾ ਆਇਆ, ਇਹ ਮੋਮਨ ਹੈ, ਇਹ ਮੁਨਫਕ ਹੈ, ਗੁਰੂ ਜੀ ਨੂੰ ਲਤ ਕਢ ਮਾਰੀ, ਗੁਰੂ ਜੀ ਜਾਗ ਪਏ। ਗੁਰੂ ਜੀ ਨੇ ਕਿਹਾ ਜਿਧਰ ਕਿਬਲਾ ਨਹੀਂ ਹੈ, ਉਧਰ ਲਤਾਂ ਕਰ ਦੇ। ਜਦੋਂ ਲਤਾਂ ਤੋਂ ਪਕੜ ਕੇ ਘੁੰਮਾਇਆ ਤਾਂ 'ਫਿਰਿਆ ਮੱਕਾ ਕਲਾ ਦਿਖਾਰੀ'। ਜੀਵਨ ਧੌਣ ਪਰਨੇ ਡਿਗਾ। ਜਦੋਂ ਉਸ ਨੂੰ ਹੋਸ਼ ਆਈ, ਵੇਖ ਕੇ ਹੈਰਾਨ ਹੋਇਆ, ਜਿਧਰ ਉਸ ਨੇ ਗੁਰੂ ਜੀ ਦੇ ਪੈਰ ਕੀਤੇ ਸੀ ਉਧਰ ਹੀ ਕਾਅਬਾ ਸੀ। ਹੈ ਕਾਬਾ ਫਿਰ ਰਿਹਾ ਹੈ? ਹੈਰਾਨ ਹੋਇਆ। ਕਾਜ਼ੀ ਰੁਕਨ ਦੀਨ ਵਲ ਦੌੜਦਾ ਗਿਆ। ਰੁਕਨ ਦੀਨ ਆਇਆ,

ਵਾਕਈ ਕਾਬੇ ਦਾ ਮੂੰਹ ਦੂਸਰੀ ਦਿਸ਼ਾ ਵਲ ਹੈ। ਗੁਰੂ ਨਾਨਕ ਜੀ ਤੇ ਮਰਦਾਨਾ ਉਹਦੇ ਵਲ ਮੂੰਹ ਕਰਕੇ ਸ਼ਬਦ ਗਾ ਰਹੇ ਸਨ:-

**ਨਉ ਸਤ ਚਉਦਹ ਤੀਨਿ ਚਾਰਿ ਕਰਿ,**
**ਮਹਲਤਿ ਚਾਰਿ ਬਹਾਲੀ ॥**
**ਚਾਰੇ ਦੀਵੇ ਚਹੁ ਹਥਿ ਦੀਏ, ਏਕਾ ਏਕਾ ਵਾਰੀ॥੧॥**

**[ਪੰਨਾ ੧੧੯੦**

ਜੀਵਨ, ਰੁਕਨ ਦੀਨ ਤੇ ਹੋਰ ਹਾਜੀਆਂ ਨੂੰ ਸ਼ਬਦ ਦੀ ਸਮਝ ਨਾ ਪਈ, ਉਹ ਬਹੁਤ ਪ੍ਰੇਸ਼ਾਨ ਹੋਏ।

ਮੱਕੇ ਦੇ ਹਾਜੀਆਂ ਤੇ ਮੌਲਾਣਿਆਂ ਨਾਲ ਗਿਆਨ ਚਰਚਾ ਮਗਰੋਂ ਗੁਰੂ ਜੀ ਮਦੀਨੇ ਚਲੇ ਗਏ ਜਿਥੇ ਹਜ਼ਰਤ ਮੁਹੰਮਦ ਸਾਹਿਬ ਦਾ ਚਲਾਣਾ ਹੋਇਆ ਸੀ। ਇਥੇ ਹੀ ਉਹ ਇਸਲਾਮ ਧਰਮ ਨੂੰ ਪ੍ਰਚਾਰਦੇ ਰਹੇ। ਜਦ ਕੋਈ ਮੱਕੇ ਹਜ ਕਰਨ ਜਾਂਦਾ, ਓਹ ਮਦੀਨੇ ਵੀ ਜ਼ਰੂਰ ਜਾਂਦਾ। ਗੁਰੂ ਜੀ ਨਾਲ ਇਥੇ ਸ਼ਰਈਆਂ ਦੀ ਬਹਿਸ ਹੋਈ। ਗੁਰੂ ਜੀ ਨੇ ਕਿਹਾ, ਮਜ਼੍ਹਬੀ ਈਰਖਾ ਮਾੜੀ ਹੈ, ਹੰਕਾਰ ਖ਼ੁਦਾ ਨੂੰ ਨਹੀਂ ਚੰਗਾ ਲਗਦਾ, ਹੰਕਾਰੀ ਨਰਕ ਚਲਾ ਜਾਂਦਾ ਹੈ। ਚਾਰੇ ਇਮਾਮ ਲਾ ਜਵਾਬ ਹੋ ਗਏ। ਉਨ੍ਹਾਂ ਨੇ ਗੁਰੂ ਜੀ ਨੂੰ ਕਲਜੁਗ ਦਾ ਵਲੀ ਸਮਝਿਆ ਤੇ ਸਤਿਕਾਰ ਕੀਤਾ। ਇਕ ਮਹੀਨਾ ਗੁਰੂ ਜੀ ਇਥੇ ਰਹੇ।

## ਹਾਜ਼ਰਨਾਮਾ

ਸ਼ਾਹ ਸ਼ਰਫ਼ ਅਤੇ ਹੋਰ ਮੁਸਲਮਾਨ ਪੀਰਾਂ, ਕਾਜ਼ੀਆਂ, ਹਾਜੀਆਂ ਦੀ ਹਜ-ਕਾਬੇ ਮੱਕੇ ਮਦੀਨੇ ਦੀ ਯਾਤਰਾ ਨੂੰ ਜੇ ਜਨਮ ਸਾਖੀਆਂ ਦੇ ਅਧਾਰ ਤੇ ਵਿਸਥਾਰ ਸਹਿਤ ਬਿਆਨ ਕੀਤਾ ਜਾਵੇ ਤਾਂ ਪੁਸਤਕ ਦਾ ਆਕਾਰ ਬਹੁਤ ਵੱਡਾ ਹੋ ਜਾਵੇਗਾ। ਇਸ ਲਈ, ਤੱਤ ਰੂਪ ਵਿਚ ਪਾਠਕਾਂ ਤਾਈਂ ਲੋੜੀਂਦੀ ਜਾਣਕਾਰੀ ਦੇਣੀ ਹੀ ਉਚਿਤ ਸਮਝੀ ਹੈ।

ਜਦੋਂ ਹਾਜੀ ਤੇ ਕਾਜ਼ੀ ਮੱਕੇ ਤੇ ਕਾਬੇ ਹਜ ਕਰਨ ਦੀ ਤਿਆਰੀ ਕਰ ਰਹੇ ਸਨ ਤਾਂ ਗੁਰੂ ਬਾਬਾ ਜੀ ਨਾਲ ਇਹਨਾਂ ਜਾਤੀਆਂ ਦਾ ਮੇਲ ਹੋ ਗਿਆ। ਹਾਜੀ ਮੁਸਲਮਾਨੀ ਮਤ ਵਿਚ ਕਟੜ ਸਨ, ਉਨ੍ਹਾਂ ਨੇ

ਗੁਰੂ ਬਾਬਾ ਜੀ ਨੂੰ ਹਿੰਦੂ ਸਮਝ ਕੇ ਆਪਣੇ ਨਾਲ ਲਿਜਾਣਾ ਨਾ ਪਰਵਾਨਿਆ। ਭਾਈ ਮਰਦਾਨਾ ਕੁਝ ਉਦਾਸ ਹੋਇਆ ਤਾਂ ਗੁਰੂ ਬਾਬਾ ਜੀ ਨੇ ਕਹਿਆ, ਮਰਦਾਨਿਆ ! ਇਹਨਾਂ ਕਾਜੀਆਂ ਤਾਈਂ ਜਾਣ ਦੇ। ਜੇ ਅਸਾਡੇ ਨਸੀਬ ਹਜ ਕਾਬੇ ਦੀ ਹੋਈ ਤਾਂ ਅਸੀਂ ਵੀ ਜ਼ਰੂਰ ਜਾਵਾਂਗੇ। ਮਰਦਾਨਿਆ ! ਏਹੁ ਰਾਹੁ ਐਸਾ ਹੈ ਜੇ ਮਿਹਰ ਮੁਹਬਤਿ ਖਿਜਮਤਿ ਕਰਦਿਆਂ ਜਾਈਏ ਤਾਂ ਫ਼ੈਜ਼ਯਾਬ ਹੋਈਦਾ ਹੈ। ਜੇ ਹੁਜਤ ਹਾਸਾ ਨਾ ਕਰੀਏ, ਰੰਜ ਕਰਦਿਆਂ ਜਾਈਏ ਤਾਂ ਹਾਜੀ ਨਹੀਂ ਹੋਈਦਾ। ਤਾਂ ਓਥੇ ਹਾਜ਼ਰ ਹਾਜੀਆਂ ਨੇ ਕਹਿਆ, ਜੀ ! ਫਿਰ ਹਾਜੀ ਕਿਉਂ ਕਰਿ ਹੋਈਦਾ ਹੈ ਅਤੇ ਕਿਵੇਂ ਹਜ ਕਰੀਏ? ਉਹ ਅਮਲ ਕੈਸੇ ਹੈਨ ਜਿਨ੍ਹਾਂ ਅਮਲਾਂ ਕਰ ਹੱਜ ਦਰੁੱਸਤ ਹੋਵੇ ਤਾਂ ਬਾਬੇ ਨਾਨਕ ਜੀ ਨੇ 'ਹਾਜ਼ਰ ਨਾਮਾ' ਕੀਤਾ।

ਹਾਜ਼ਰ ਨਾਮੇ ਤੋਂ ਪਹਿਲਾਂ ਹਾਜੀਆਂ ਤੇ ਕਾਜ਼ੀਆਂ ਨਾਲ ਜੋ ਵਾਰਤਾਲਾਪ ਗੁਰੂ ਬਾਬਾ ਜੀ ਦੀ ਹੋਈ, ਉਸ ਦਾ ਸੰਖੇਪ ਜ਼ਿਕਰ ਭਾ.ਸ. ਗੁਰਦਾਸ ਜੀ ਦੀਆਂ ਰਚਿਤ ਵਾਰਾਂ ਵਿਚ ਇਉਂ ਅੰਕਿਤ ਹੈ:-

**ਟੰਗੋ ਪਕੜਿ ਘਸੀਟਿਆ ਫਿਰਿਆ ਮਕਾ ਕਲਾ ਦਿਖਾਰੀ।**
**ਹੋਇ ਹੈਰਾਨੁ ਕਰੇਨਿ ਜੁਹਾਰੀ ।** **[ਵਾਰ ੧-੩੨**

## ਕਾਰੂੰ ਬਾਦਸ਼ਾਹ ਦਾ ਮੇਲ

ਮਦੀਨੇ ਤੋਂ ਗੁਰੂ ਜੀ ਮਿਸਰ ਤੇ ਰੂਮ ਸਾਗਰ ਦੇ ਚੌਗਿਰਦੇ ਦੇਸ਼ਾਂ ਵਿਚ ਗਏ। ਰੂਮ ਵਿਚ ਪਹੁੰਚੇ। ਇਸ ਪਾਸੇ ਦੇ ਸਾਰੇ ਦੇਸ਼ ਇਸਲਾਮ ਧਰਮ ਦੇ ਅਧੀਨ ਸਨ। ਈਸਾਈ ਧਰਮ ਕਮਜ਼ੋਰ ਹੋ ਚੁਕਾ ਸੀ। ਇਸਲਾਮ ਦਾ ਜ਼ੋਰ ਸੀ, ਰਾਜ ਪ੍ਰਬੰਧ ਮੁਸਲਮਾਨਾਂ ਦੇ ਹੱਥ ਵਿਚ ਸੀ।

ਰੂਮ ਈਸਾਈ ਧਰਮ (ਕਥਾਲਿਕ ਪੋਪਾਂ ਦੀ ਰਾਜਧਾਨੀ ਹੈ), ਇਥੇ ਇਟਲੀ ਦੀ ਵੀ ਰਾਜਧਾਨੀ ਹੈ। ਗੁਰੂ ਜੀ ਨੇ ਈਸਾਈ ਸਮਝ ਕੇ ਪੋਪਾਂ ਤੇ ਪਾਦਰੀਆਂ ਦੀ ਹਾਲਤ ਦੇਖੀ, ਜੋ ਹਿੰਦੂਆਂ ਮੁਸਲਮਾਨਾਂ ਨਾਲੋਂ ਵੀ ਮਾੜੀ ਸੀ, ਲੋਕਾਂ ਨੂੰ ਭਰਮਾਂ ਵਿਚ ਪਾ ਕੇ ਐਸ਼ ਕਰਦੇ ਸਨ। ਝੂਠ, ਧੋਖਾ, ਧਰਮ ਦੇ ਪੜਦੇ ਹੇਠ ਪ੍ਰਚਲਤ ਹੋ ਰਿਹਾ ਸੀ।

ਪੋਪਾਂ ਦੀ ਜ਼ਬਾਨੀ ਗੁਰੂ ਜੀ ਨੂੰ ਪਤਾ ਲੱਗਾ ਕਿ ਰੂਮ ਦਾ ਸੁਲਤਾਨ ਹਮੀਦ ਕਾਰੂੰ ਬਹੁਤ ਜ਼ਾਲਮ ਤੇ ਲਾਲਚੀ ਹੈ। ਪਰਜਾ ਨੂੰ ਲੁਟ ਰਿਹਾ ਹੈ। ਗੁਰੂ ਜੀ ਨੇ ਜ਼ਾਲਮ ਸੁਲਤਾਨ ਨੂੰ ਮਿਲਣ ਦਾ ਮਨ ਬਣਾਇਆ। ਆਪ ਸੁਲਤਾਨ ਦੇ ਮਹਿਲਾਂ ਨੂੰ ਜਾਣ ਵਾਲੇ ਰਸਤੇ ਉਪਰ ਬੈਠ ਗਏ, ਨਿਰਾਲਾ ਵੇਸ ਵੇਖ ਕੇ ਲੋਕੀ, ਕੋਲ ਖਲੋ ਜਾਂਦੇ, ਉਪਦੇਸ਼ ਸੁਣਦੇ, ਇਕ ਪੁਰਾਤਨ ਸੁਲਤਾਨ ਦੇ ਨਾਲ ਦੀ ਕਹਾਣੀ ਸੁਣੀ। 'ਹੇ ਦਰਵੇਸ਼! ਕਾਜ਼ੀ ਨੇ ਲੋਕਾਂ ਕੋਲੋ ਰੁਪਏ ਖਿਚਣ ਦਾ ਇਕ ਨਵਾ ਢੌਂਗ ਰਚਿਆ ਹੈ। ਉਸ ਨੇ ਸ਼ਹਿਰ ਵਿਚ ਢੰਡੋਰਾ ਫਿਰਾਇਆ ਹੈ ਕਿ ਜੇ ਕੋਈ ਕੁਆਰਾ ਜਵਾਨ ਰੂਮ ਬਾਦਸ਼ਾਹੀ ਦਾ ਇਕ ਰੁਪਇਆ ਲੈ ਕੇ ਆਵੇ, ਉਸ ਨਾਲ ਮੈਂ ਸ਼ਹਜ਼ਾਦੀ ਦੀ ਸ਼ਾਦੀ ਕਰ ਦਿਆਂਗਾ। ਰੁਪਇਆ ਕਿਸੇ ਕੋਲ ਨਹੀਂ। ਚੀਜ਼ਾਂ ਦੇ ਬਦਲੇ ਚੀਜ਼ਾਂ ਲੈ ਕੇ ਲੋਕੀ ਗੁਜ਼ਾਰਾ ਕਰਦੇ ਸਨ। ਇਕ ਵਿਧਵਾ ਦਾ ਪੁਤਰ ਘਰ ਗਿਆ ਉਸ ਨੇ ਮਾਂ ਪਾਸੋਂ ਇਕ ਰੁਪਇਆ ਮੰਗਿਆ, ਮੇਰਾ ਵਿਆਹ ਹੋ ਜਾਣਾ ਹੈ। ਮਾਂ ਸੁਣ ਕੇ ਖੁਸ਼ ਹੋਈ ਵੀ ਤੇ ਹਸੀ ਵੀ। ਜਾ ਤੇਰੇ ਬਾਪ ਨੂੰ ਦਫ਼ਨਾਉਣ ਵੇਲੇ ਇਕ ਰੁਪਇਆ ਉਸ ਦੀ ਛਾਤੀ ਤੇ ਰਖਿਆ ਸੀ। ਇਹ ਸੁਣ ਕੇ ਮੁੰਡਾ ਕਬਰ ਪੁਟ ਕੇ ਵਿਚੋਂ ਰੁਪਇਆ ਕਢ ਕੇ ਸੁਲਤਾਨ ਦੇ ਦਰਬਾਰ ਵਿਚ ਜਾ ਹਾਜ਼ਰ ਹੋਇਆ। ਸੁਲਤਾਨ ਨੇ ਪੁਛਿਆ, ਰੁਪਇਆ ਕਿਥੋਂ ਲਿਆਂਦਾ ਹੈ ਤਾਂ ਉਸ ਨੇ ਸਾਰੀ ਕਹਾਣੀ ਸੁਣਾਈ। ਸੁਲਤਾਨ ਨੇ ਕਿਹਾ ਇਸ ਪਾਸੋਂ ਰੁਪਇਆ ਖੋਹ ਲਵੋ ਤੇ ਧਕੇ ਮਾਰ ਕੇ ਬਾਹਰ ਕਢ ਦਿਉ। ਸੁਲਤਾਨ ਝੂਠਾ ਨਿਕਲਿਆ। ਹੁਕਮ ਦਿਤਾ, ਅਜ ਹੀ ਸਾਰੀਆਂ ਕਬਰਾਂ ਪੁਟ ਕੇ ਮੁਰਦਿਆਂ ਕੋਲੋ ਰੁਪਏ ਇਕਠੇ ਕਰੋ। ਉਸੇ ਤਰ੍ਹਾਂ ਕੀਤਾ ਗਿਆ।

ਗੁਰੂ ਜੀ ਅੰਤਰਜਾਮੀ ਸਨ, ਆਪ ਨੂੰ ਸਭ ਕੁਝ ਪਤਾ ਸੀ। ਲੋਕਾਂ ਨੇ ਕਾਰੂੰ ਅਗੇ ਸ਼ਿਕਾਇਤ ਕੀਤੀ ਕਿ ਇਥੇ ਇਕ ਫ਼ਕੀਰ ਲੋਕਾਂ ਨੂੰ ਬਗ਼ਾਵਤ ਵਾਸਤੇ ਪ੍ਰੇਰ ਰਿਹਾ ਹੈ। ਸੁਲਤਾਨ ਆਪ ਗੁਰੂ ਜੀ ਕੋਲ ਆਇਆ ਤਾਂ ਵੇਖਿਆ ਕਿ ਗੁਰੂ ਜੀ ਠੀਕਰੀਆਂ ਤੇ ਰੋੜ ਇਕਠੇ ਕਰਨ ਲਗ ਪਏ। ਸੁਲਤਾਨ ਵੇਖ ਕੇ ਹੈਰਾਨ ਹੋਇਆ, ਗੁਰੂ ਜੀ ਨੂੰ ਮੰਦਾ ਬੋਲਣ ਤੇ ਉਸਦਾ ਹੌਸਲਾ ਨਾ ਪਿਆ। ਉਸ ਨੇ

ਪੁਛਿਆ, ਹੇ ਦਰਵੇਸ਼ ! ਇਹ ਠੀਕਰੀਆਂ ਕਿਉਂ ਇਕਠੀਆਂ ਕਰ ਰਹੇ ਹੋ? ਗੁਰੂ ਜੀ ਨੇ ਕਿਹਾ, ਅਗਲੀ ਦੁਨੀਆ ਵਿਚ ਨਾਲ ਲੈ ਕੇ ਜਾਣੀਆਂ ਹਨ। ਸੁਲਤਾਨ ਨੇ ਕਿਹਾ, ਕਦੇ ਠੀਕਰੀਆਂ ਜਾਂ ਹੋਰ ਚੀਜ਼ਾਂ ਮਰਨ ਸਮੇਂ ਨਾਲ ਜਾਂਦੀਆਂ ਹਨ? ਗੁਰੂ ਜੀ ਨੇ ਕਿਹਾ, ਹਾਂ ਚਲਦੀਆਂ ਹਨ। ਸੁਲਤਾਨ ਨੇ ਕਿਹਾ ਕਿਸ ਤਰ੍ਹਾਂ? ਗੁਰੂ ਜੀ ਨੇ ਕਿਹਾ, ਜੇ ਇਹ ਠੀਕਰੀਆਂ ਨਹੀਂ ਜਾਣਗੀਆਂ, ਤਾਂ ਤੇਰੇ ਚਾਲੀ ਗੰਜ ਜੋੜੇ ਹੋਏ ਕਿਵੇਂ ਤੇਰੇ ਨਾਲ ਜਾਣਗੇ? ਤੂੰ ਕਿਸ ਵਾਸਤੇ ਜੋੜ ਰਿਹਾ ਹੈ? ਪਰਜਾ ਭੁਖੀ ਨੰਗੀ ਤੜਫ਼ ਕੇ ਮਰ ਰਹੀ ਹੈ।

ਸੁਲਤਾਨ ਸੋਚਣ ਲਗਾ, ਵਜੀਰ ਤੇ ਲੋਕੀ ਹੈਰਾਨ ਹੋ ਗਏ। ਖ਼ੁਦਾ ਕੋਲੋਂ ਨਾ ਡਰਨ ਵਾਲਾ ਪ੍ਰਦੇਸੀ ਸੰਤ ਕੋਲ ਧਰਤੀ ਉਤੇ ਬੈਠ ਗਿਆ। ਸੁਲਤਾਨ ਨੇ ਕਿਹਾ ਖ਼ਜ਼ਾਨੇ ਬਿਨਾ ਬਾਦਸ਼ਾਹ ਨਹੀਂ ਰਹਿ ਸਕਦਾ। ਓਇ ਸੁਲਤਾਨ ਹੋਸ਼ ਕਰ, ਜੇ ਪਰਜਾ ਨੰਗੀ ਭੁਖੀ ਮਰ ਜਾਵੇ ਤਾਂ ਬਾਦਸ਼ਾਹ ਕਿਸ ਗਲ ਦਾ? ਉਹ ਤਾਂ ਖ਼ੂਨੀ ਹੈ, ਖ਼ੁਦਾ ਉਸ ਨੂੰ ਨਰਕਾਂ ਦੀ ਅੱਗ ਵਿੱਚ ਸੁਟੇਗਾ। ਫਿਰ ਗੁਰੂ ਜੀ ਨੇ ਇਕ 'ਨਸੀਹਤਨਾਮਾ' ਜੋ ਜਨਮ ਸਾਖੀ ਭਾਈ ਬਾਲਾ ਜੀ ਨੇ ਉਚਾਰੀ, ਵਿੱਚ ਚੰਗੇ ਬਚਨ ਇਉਂ ਦਰਜ ਹਨ:-

**ਕੀਚੈ ਨੇਕ ਨਾਮੀ ਜੋ ਦੇਵੇ ਖੁਦਾਇ।**
**ਜੋ ਦੀਸੈ ਜ਼ਿਮੀ ਪਰ ਸੋ ਹੋਸੀ ਫ਼ਨਾਹਿ।....**

ਜਦੋਂ ਕਾਰੂੰ ਨੇ ਗੁਰੂ ਜੀ ਦੇ ਬਚਨ ਸੁਣੇ ਤਾਂ ਕਾਰੂੰ ਦੇ ਕਪਾਟ ਖੁਲ ਗਏ। ਫਿਰ ਪੁਛਿਆ, ਮੈਂ ਕੀ ਕਰਾਂ? ਗੁਰੂ ਜੀ ਬੋਲੇ-

'ਹੇ ਸੁਲਤਾਨ ! ਖ਼ੁਦਾ ਨੂੰ ਚੇਤੇ ਕਰ, ਸਾਰੇ ਬੰਦੀਖ਼ਾਨੇ ਖ਼ਾਲੀ ਕਰ, ਗਰੀਬਾਂ ਦੀ ਸਹਾਇਤਾ ਕਰ। ਖ਼ਜ਼ਾਨਾ ਲੋਕਾਂ ਵਿਚ ਵੰਡ ਦੇ। ਵਰਤ ਲਾ, ਨਿਆਂ ਕਰ, ਨੇਕੀਆਂ ਕਰ, ਧਾਰਮਿਕ ਆਗੂਆਂ ਨੂੰ ਤੰਗ ਨਾ ਕਰ। ਕਾਰੂੰ ਬੜਾ ਪ੍ਰੇਸ਼ਾਨ ਹੋਇਆ। ਸਦਾ ਵਰਤ ਲਾ ਕੇ ਗਰੀਬਾਂ ਨੂੰ ਅੰਨ ਕਪੜਾ ਵੰਡਿਆ। ਪਰਜਾ ਨੇ ਸੁਖ ਦਾ ਸਾਹ ਲਿਆ। ਦੁਖੀਆਂ ਦੇ ਦਰਦ ਦੂਰ ਕੀਤੇ 'ਘਰ ਘਰ ਬਾਬਾ ਪੂਜੀਐ ਹਿੰਦੂ ਮੁਸਲਮਾਨ ਦੁਹਾਈ'। (ਭਾ.ਗੁ. ਵਾਰ ੧-੩੪)

# ਬਗਦਾਦ ਫੇਰੀ

ਫਿਰਿ ਬਾਬਾ ਗਇਆ ਬਗ਼ਦਾਦ ਨੋ,
ਬਾਹਰਿ ਜਾਇ ਕੀਆ ਅਸਥਾਨਾ॥
ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ ॥
ਦਿਤੀ ਬਾਂਗਿ ਨਿਵਾਜਿ ਕਰਿ, ਸੁੰਨਿ ਸਮਾਨਿ ਹੋਆ ਜਹਾਨਾ॥
ਸੁੰਨਿ ਮੁੰਨਿ ਨਗਰੀ ਭਈ, ਦੇਖਿ ਪੀਰ ਭਇਆ ਹੈਰਾਨਾ ॥
ਵੇਖੈ ਧਿਆਨੁ ਲਗਾਇ ਕਰਿ, ਇਕੁ ਫਕੀਰੁ ਵਡਾ ਮਸਤਾਨਾ॥
ਪੁਛਿਆ ਫਿਰਿਕੈ ਦਸਤਗੀਰ,
ਕਉਣ ਫਕੀਰੁ ਕਿਸਕਾ ਘਰਿਹਾਨਾ?
ਨਾਨਕ ਕਲਿ ਵਿਚਿ ਆਇਆ, ਰਬੁ ਫਕੀਰੁ ਇਕੋ ਪਹਿਚਾਨਾ॥
ਧਰਤਿ ਆਕਾਸ ਚਹੁ ਦਿਸ ਜਾਨਾ ॥ [ਭਾ. ਗੁ. ਵਾ. ੧-੩੫

ਕਾਰੂੰ ਨੂੰ ਨਸੀਹਤ ਕਰਨ ਮਗਰੋਂ ਗੁਰੂ ਜੀ ਬਗ਼ਦਾਦ ਗਏ। ਇਥੋਂ ਦਾ ਬਾਦਸ਼ਾਹ ਨੌਸ਼ੇਰਵਾਂ ਹੋਇਆ ਹੈ, ਇਸਲਾਮ ਦਾ ਵੱਡਾ ਸੀ। ਕੁਰਾਨ ਦੀ ਸ਼ਰ੍ਹਾ ਅਨੁਸਾਰ ਹਰ ਗਲ ਕਰਦਾ ਸੀ। ਇਥੋਂ ਦੇ ਲੋਕ ਈਰਖਾਲੂ ਸਨ। ਬਗ਼ਦਾਦ ਦਾ ਪੀਰ ਇਸਲਾਮ ਦੀ ਗਦੀ ਦਾ ਵਾਰਸ ਚਸਤਗੀਰ ਅਬਦੁਲ ਕਾਦਰ ਸੀ ਇਸ ਨੂੰ ਪੀਰ ਬਗਦਾਦ ਆਖਿਆ ਜਾਂਦਾ ਸੀ।

ਗੁਰੂ ਨਾਨਕ ਦੇਵ ਜੀ ਮਰਦਾਨੇ ਨੂੰ ਨਾਲ ਕੇ ਬਗ਼ਦਾਦ ਸ਼ਹਿਰ ਦੇ ਕਬਰਸਤਾਨ ਵਿਚ ਜਾ ਵੜੇ। ਉਥੇ ਵਡੇ ਵਡੇ ਪੀਰ ਤੇ ਇਮਾਮ ਕਬਰਾਂ ਵਿਚ ਸੁਤੇ ਪਏ ਸਨ। ਉਥੇ ਕੋਈ ਰਾਗ ਰੰਗ ਨਹੀਂ ਸੀ ਹੋਣ ਦਿਤਾ ਜਾਂਦਾ। ਸੜੀਆਂ ਰੂਹਾਂ ਨੂੰ ਤੰਗ ਨਹੀਂ ਸੀ ਕੀਤਾ ਜਾਂਦਾ। ਪੀਰ ਬਹਲੋਲ ਦੀਨ ਦੀ ਕਬਰ ਲਾਗੇ ਹਰੇ ਘਾਹ ਉਤੇ ਗੁਰੂ ਜੀ ਬੈਠ ਗਏ। ਮਰਦਾਨੇ ਨੂੰ ਕਿਹਾ, ਰਬਾਬ ਛੇੜ, ਕਰਤਾਰੀ ਮਹਿਮਾ ਕਰੀਏ। ਮਰਦਾਨੇ ਨੇ ਰਬਾਬ ਉਤੇ ਹਥ ਧਰਿਆ, 'ਸਤਿ ਕਰਤਾਰ' ਦੀ ਧੁਨੀ ਉਤਪੰਨ ਹੋਈ। ਰਬਾਬ ਘੰਟਾ ਆਪੇ ਹੀ ਵਜਦਾ ਰਿਹਾ। ਇਸ ਪਿਛੋਂ ਗੁਰੂ ਜੀ ਨੇ ਸ੍ਰੀ ਜਪੁ ਸਾਹਿਬ ਬਾਣੀ ਦਾ ਪਾਠ ਕੀਤਾ। ਕਬਰਸਤਾਨ ਵਿਚ ਇਹ ਪਹਿਲਾ ਸਮਾਂ ਸੀ ਕਿ ਗੁਰੂ ਜੀ ਨੇ ਰਾਗ ਗਾਇਨ ਕੀਤਾ, ਬਗਦਾਦ ਵਿਚ ਸਵੇਰੇ ਜੋ ਕੋਈ ਵੀ ਰਾਗ ਨਹੀਂ ਸੀ ਗਾ ਸਕਦਾ। ਲੋਕ ਸੁਣ ਕੇ ਜਾਗੇ। ਫਿਰ ਗੁਰੂ ਜੀ ਨੇ ਬਾਂਗ ਦਿਤੀ,

ਉਚੀ ਆਵਾਜ਼ ਵਿਚ, ਜੋ ਸਭ ਨੂੰ ਸੁਣਾਈ ਦਿਤੀ। 'ਅੱਲਾ ਹੂ ਅਕਬਰ ਲਾ ਇਲਾਹ ਇੱਲ ਲਿੱਲਾ', ਸੁਣਨ ਵਾਲੇ ਹੈਰਾਨ ਹੋਏ ਕਿ ਮੁਹੰਮਦ ਰਸੂਲ ਅਲਾ ਦਾ ਨਾਮ ਨਹੀਂ ਲਿਆ। ਮੌਲਵੀ ਕਾਜ਼ੀ ਸੋਚ ਰਹੇ ਸੀ ਕਿ ਇਹ ਕਿਸ ਨੇ ਇਤਨਾ ਕੁਫ਼ਰ ਕੀਤਾ ਹੈ। ਲੋਕ ਜਾਗ ਪਏ, ਭਾਰੀ ਚਰਚਾ ਹੋਈ। ਬਹੁਤ ਭੀੜ ਹੋ ਗਈ, ਦਿਨ ਚੜ੍ਹ ਗਿਆ, ਗੁਰੂ ਜੀ ਨੇ ਗਾਇਨ ਕੀਤਾ:-

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ, ਵੇਦ ਕਹਨਿ ਇਕ ਵਾਤ ॥**
**ਸਹਸ ਅਠਾਰਹ ਕਹਨਿ ਕਤੇਬਾ, ਅਸੁਲੂ ਇਕੁ ਧਾਤੁ॥**
**ਲੇਖਾ ਹੋਇ ਤ ਲਿਖੀਐ, ਲੇਖੈ ਹੋਇ ਵਿਣਾਸੁ ॥**
**ਨਾਨਕ ਵਡਾ ਆਖੀਐ, ਆਪੇ ਜਾਣੈ ਆਪੁ॥੨੨॥** [ਪੰਨਾ ੫

ਗੁਰੂ ਜੀ ਨੇ ਇਸ ਪਉੜੀ ਦੀ ਵਿਆਖਿਆ ਕੀਤੀ। ਸੁਣਨ ਵਾਲੇ ਅਸਚਰਜ ਹੋ ਗਏ। ਇਹ ਬਜ਼ੁਰਗ ਕੁਝ ਹੋਰ ਕਹਿ ਰਹਿਆ ਹੈ। ਕੁਰਾਨ ਸ਼ਰੀਫ ਕੁਝ ਹੋਰ ਕਹਿੰਦਾ ਹੈ। ਹਰ ਪਾਸੇ ਖ਼ਬਰ ਫੈਲ ਗਈ। ਲੋਕੀ ਆਉਣ ਲਗ ਪਏ। ਜਿਹੜਾ ਗੁਰੂ ਜੀ ਦਾ ਦਰਸ਼ਨ ਕਰਦਾ, ਨਿਹਾਲ ਹੋ ਜਾਂਦਾ। ਉਹ ਕਹਿਣ ਚੌਦਾਂ ਤਬਕ ਨਹੀਂ, ਸਗੋਂ ਲੱਖਾਂ ਹਨ। ਐਨਾ ਕੁਫ਼ਰ ਗੁਰੂ ਜੀ ਨੇ ਨਿਰਭੈ ਹੋ ਕੇ ਕਿਹਾ ਕਿ ਪੀਰ ਇਥੇ ਆ ਜਾਵੇ। ਉਨ੍ਹਾਂ ਮਹਿਸੂਸ ਕੀਤਾ ਕਿ ਇਹ ਕੋਈ ਵਲੀ ਹੈ। ਬ਼ਗਦਾਦ ਵਿਚ ਢੋਲ ਫਿਰਾਇਆ ਗਿਆ, ਲੋਕੋ ! ਘਰੋਂ ਨਿਕਲੋ, ਪੱਥਰ ਹੱਥਾਂ ਵਿਚ ਫੜ ਕੇ ਰੌਲਾ ਪਾਉਂਦੇ ਕਬਰਸਤਾਨ ਵਲ ਆਏ। ਐਨਾ ਜੋਸ਼ ਵੇਖ ਕੇ ਮਰਦਾਨਾ ਡਰ ਗਿਆ। ਗੁਰੂ ਜੀ ਨੇ ਕਿਹਾ, ਮਰਦਾਨਿਆ ! ਚਿੰਤਾ ਨਾ ਕਰ, ਕਰਤਾਰ ਰਾਖਾ ਹੈ? ਕਰਤਾਰ ਦਾ ਸਿਮਰਨ ਕਰੀਏ। ਮਰਦਾਨੇ ਰਬਾਬ ਛੇੜ ਦਿਤੀ, ਗੁਰੂ ਜੀ ਰਬੀ ਜਸ ਗਾਉਣ ਲਗੇ। ਜਦੋਂ ਉਨ੍ਹਾਂ ਦੇ ਕੰਨਾਂ ਵਿਚ ਆਵਾਜ਼ ਪਈ, ਜੋਸ਼ ਮੱਠਾ ਹੋ ਗਿਆ। ਹਥੋਂ ਪੱਥਰ ਗਿਰ ਗਏ। ਕ੍ਰੋਧ ਜਾਂਦਾ ਰਿਹਾ। ਕਬਰਸਤਾਨ ਵਿਚ ਪਹੁੰਚ ਕੇ ਸਾਰਿਆਂ ਦੇ ਹੱਥ ਖ਼ਾਲੀ ਹੋ ਗਏ। ਗੁਰੂ ਜੀ ਪਾਸ ਆ ਕੇ ਬੈਠ ਗਏ। ਉਹ ਇਸ ਤਰ੍ਹਾਂ ਕੀਲੇ ਗਏ ਜਿਵੇਂ ਸੱਪ ਬੀਨ ਤੇ ਕੀਲਿਆ ਜਾਂਦਾ ਹੈ।

ਚੁਗਲਖੋਰਾਂ ਨੇ ਪੀਰ ਤੇ ਖ਼ਲੀਫ਼ੇ ਨੂੰ ਦਸਿਆ ਕਿ ਜੋ ਪਥਰ ਮਾਰਨ ਵਾਲੇ ਸਨ ਉਹ ਤਾਂ ਉਲਟਾ ਫ਼ਕੀਰ ਦੇ ਸ਼ਰਧਾਲੂ ਬਣ ਗਏ ਹਨ। ਕੋਈ ਯਤਨ ਕਰੋ, ਇਸਲਾਮੀ ਰਸਮਾਂ ਖ਼ਤਮ ਹੋਣ ਲਗੀਆਂ ਹਨ। ਇਹ ਸੁਣ ਕੇ ਪੀਰ ਦਸਤਗੀਰ ਆਪ ਆ ਗਿਆ। ਚਿਹਰੇ ਨੂੰ ਵੇਖ ਕੇ ਹੈਰਾਨ ਹੋਇਆ, ਜ਼ਬਾਨੋ ਕੋਈ ਮੰਦਾ ਸ਼ਬਦ ਬੋਲ ਨਾ ਸਕਿਆ। ਮਨ ਵਿਚ ਕਹਿਣ ਲਗਾ ਕਿ ਇਹ ਕੋਈ ਜਾਦੂਗਰ ਹੈ, ਨਹੀਂ ਤਾਂ ਬਗ਼ਦਾਦ ਤੁਅੱਸਬੀ ਜਨਤਾ ਕਿਵੇਂ ਚੁਪ ਬੈਠੀ ਰਹਿੰਦੀ। ਪੀਰ ਤੇ ਉਸਦਾ ਪੁੱਤਰ ਗੁਰੂ ਜੀ ਕੋਲ ਬੈਠ ਗਏ। ਭਾ. ਗੁਰਦਾਸ ਜੀ ਨੇ ਲਿਖਿਆ ਹੈ:-

**ਪੁਛੇ ਪੀਰ ਤਕਰਾਰ ਕਰਿ, ਏਹ ਫਕੀਰ ਵਡਾ ਅਤਾਈ॥**
**ਏਥੇ ਵਿਚਿ ਬਗ਼ਦਾਦ ਦੇ, ਵਡੀ ਕਰਾਮਾਤਿ ਦਿਖਲਾਈ ॥**
**ਪਾਤਾਲਾ ਆਕਾਸ ਲਖ ਓੜਕਿ ਭਾਲੀ ਖਬਰੁ ਸੁਣਾਈ ॥**
**ਫੇਰਿ ਦੁਰਾਇਣ ਦਸਤਗੀਰ, ਅਸੀ ਭਿ ਵੇਖਾ ਜੋ ਤੁਹਿ ਪਾਈ॥**
**ਨਾਲਿ ਲੀਤਾ ਬੇਟਾ ਪੀਰ ਦਾ, ਅਖੀ ਮੀਟਿ ਗਇਆ ਹਾਵਾਈ॥**
**ਲਖਅਕਾਸ ਪਤਾਲ ਲਖ, ਅਖਿ ਫੁਰਕ ਵਿਚਿ ਸਭਿ ਦਿਖਲਾਈ॥**
**ਭਰਿ ਕਚਕੋਲ ਪ੍ਰਸਾਦਿ ਦਾ, ਧੁਰੋ ਪਤਾਲੋ ਲਈ ਕੜਾਹੀ ॥**
**ਜ਼ਾਹਰ ਕਲਾ ਨ ਛਪੈ ਛਪਾਈ ॥ [ਭਾ. ਗੁ. ਵਾਰ ੧-੩੬**

ਜੇ ਇਹ ਫਕੀਰ ਲਖਾਂ ਅਕਾਸ਼ ਕਹਿੰਦਾ ਹੈ ਤਾਂ ਇਸ ਨੂੰ ਕਹਿੰਦੇ ਹਾਂ, ਅਸੀਂ ਵੇਖਣਾ ਚਾਹੁੰਦੇ ਹਾਂ, ਸਾਨੂੰ ਵਿਖਾਓ ਤਾਂ ਵਿਸ਼ਵਾਸ਼ ਬਣੇਗਾ।

ਗੁਰੂ ਜੀ ਨੇ ਮੁਸਕਰਾ ਕੇ ਆਖਿਆ, ਪੀਰ ਜੀ ! ਅਸੀਂ ਕਰਾਮਾਤੀ ਨਹੀਂ, ਨਾ ਜਾਦੂਗਰ ਹਾਂ, ਖ਼ੁਦਾ ਨੂੰ ਚੇਤੇ ਕਰਦੇ ਹਾਂ। ਖ਼ੁਦਾਈ ਬੰਦੇ ਹਾਂ। ਸਚ ਨੂੰ ਪ੍ਰਚਾਰ ਰਹੇ ਹਾਂ, ਜੇ ਖ਼ੁਦਾ ਦੀ ਇਛਾ ਹੋਈ ਤਾਂ ਸਚ ਦੀ ਰੋਸ਼ਨੀ ਤੁਹਾਨੂੰ ਬਖਸ਼ ਦੇਣਗੇ। ਪੀਰ ਦਸਤਗੀਰ ਨੇ ਕਿਹਾ, ਹੁਣ ਅਸਾਂ ਨੂੰ ਲਖਾਂ ਪਾਤਾਲਾਂ ਦੇ ਦਰਸ਼ਨ ਕਰਾਓ। ਗੁਰੂ ਜੀ ਨੇ ਕਿਹਾ, ਅੱਖਾਂ ਮੀਟੋ, ਖ਼ੁਦਾ ਨੂੰ ਯਾਦ ਕਰੋ। ਜਦ ਤਕ ਮੈਂ ਨਾ ਆਖਾਂ, ਅੱਖਾਂ ਨਹੀਂ ਖੋਲਣੀਆਂ, ਰਬ ਦੀ ਕਿਰਪਾ ਹੋ ਜਾਵੇ, ਤੁਹਾਨੂੰ ਸਚ ਦੇ ਦਰਸ਼ਨ ਹੋ ਜਾਣ। ਉਨ੍ਹਾਂ ਅੱਖਾਂ ਮੀਟੀਆਂ, ਗੁਰੂ ਜੀ ਨੇ ਦੋਹਾਂ ਦੇ ਸਿਰ ਉਤੇ ਹੱਥ ਰਖੇ। ਉਨ੍ਹਾਂ ਨੂੰ ਪ੍ਰਤੀਤ ਹੋਇਆ ਜਿਵੇਂ

ਧਰਤੀ ਤੋਂ ਉਠ ਕੇ ਅਸਮਾਨ ਵਲ ਜਾ ਰਹੇ ਹਾਂ। ਗੁਰੂ ਜੀ ਵੀ ਉਨ੍ਹਾਂ ਦੇ ਨਾਲ ਹਨ। ਪਾਤਾਲ, ਉਪਰਲੇ ਮੰਡਲ ਵਿਚ ਫਿਰੇ। ਕਈ ਲਖਾਂ ਆਸਮਾਨ ਪੀਰ ਤੇ ਉਸਦੇ ਪੁਤਰ ਨੇ ਵੇਖੇ। ਵੇਖ ਵੇਖ ਕੇ ਹੈਰਾਨ ਹੁੰਦੇ ਰਹੇ। ਬ੍ਰਹਮਖੰਡ ਬੈਕੁੰਠ ਤਕ ਜਾ ਪਹੁੰਚੇ ਜਿਥੇ ਸਰਬ ਸ਼ਕਤੀਮਾਨ ਪਰਮਾਤਮਾ ਦੀ ਅਲਾਹ ਸ਼ਕਤੀ ਬਿਰਾਜਮਾਨ ਸੀ। ਓਥੋਂ ਲਕੜ ਦੇ ਪਿਆਲੇ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਪੀਰ ਨੂੰ ਜਾ ਦਿਤੀ। ਆਕਾਸ਼ ਦੇਖਣ ਪਿਛੋਂ ਪਤਾਲਾਂ ਨੂੰ ਚਲੇ ਗਏ, ਕਈ ਮੁਹੰਮਦ ਈਸਾ ਬ੍ਰਹਮ ਵਰਗੀਆਂ ਹਸਤੀਆਂ ਸਨ। ਆਖਰ ਮੁੜ ਬਗ਼ਦਾਦ ਵਿਚ ਆ ਗਏ। ਉਨ੍ਹਾਂ ਨੇਤ੍ਰ ਖੋਲ੍ਹੇ ਗੁਰੂ ਜੀ ਦੀ ਚਰਨੀ ਲਗੇ। ਆਪ ਚਾਰ ਮਹੀਨੇ ਬਗ਼ਦਾਦ ਵਿਚ ਰਹੇ। 'ਹਿੰਦ ਦਾ ਪੀਰ ਹਜ਼ਰਤ ਬਾਬਾ ਨਾਨਕ ਫ਼ਕੀਰ' ਦੇ ਨਾਮ ਨਾਲ ਯਾਦ ਕਰਨ ਲਗੇ। ਇਥੇ ਗੁਰੂ ਜੀ ਦਾ ਯਾਦਗਾਰੀ ਥੜਾ ਹੈ।

## ਬਲਖ ਬੁਖਾਰੇ ਤੇ ਕਾਬਲ ਜਾਣਾ

ਬਲਖ ਵਿਚ 'ਨਾਨਕ ਕਲੰਦਰ' ਨਾਮੀ ਅਸਥਾਨ ਹੈ ਜਿਥੇ ਆਪ ਬਿਰਾਜੇ ਸਨ। ਬਲਖ ਸ਼ਹਿਰ ਰਾਜੇ ਬਲ ਦੀ ਯਾਦਗਾਰ ਹੈ। ਇਥੇ ਬਲ ਰਾਜਾ ਭਗਤ ਪ੍ਰਹਿਲਾਦ ਦਾ ਪੋਤਰਾ ਸੀ। ਬਲਖ ਵਿਚ ਇਕ ਗੁਫਾ ਹੈ ਜੋ ੧੫ ਗਜ ਚੌੜੀ ਤੇ ੪੫ ਗਜ਼ ਲੰਮੀ ਹੈ। ਕਹਿੰਦੇ ਹਨ ਕਿ ਪ੍ਰਭੂ ਨੇ ਬਾਲਕ ਰੂਪ ਧਾਰ ਕੇ ਬਲ ਰਾਜੇ ਦਾ ਆਸਣ ਤੋੜਿਆ ਸੀ। ਗੁਰੂ ਜੀ ਨੇ ਦੇਵੀ ਦੇਵਤਿਆਂ ਦੀ ਪੂਜਾ ਤੋਂ ਹਟਾਇਆ। ਫਿਰਦੇ ਫਿਰਦੇ ਗੁਰੂ ਜੀ ਕਾਬਲ ਆ ਗਏ। ਇਥੇ ਕਾਫ਼ੀ ਸਮਾਂ ਰਹੇ ਕਿਉਂਕਿ ਇਥੇ ਆਪ ਦੀਆਂ ਕਈ ਯਾਦਗਾਰਾਂ ਹਨ।

## ਵਲੀ ਕੰਧਾਰੀ

ਕਾਬਲ ਦੇ ਨੇੜੇ ਘੜੂਕੇ ਨੂੰ ਸਿਖ ਬਣਾ ਕੇ ਗੁਰੂ ਜੀ ਭਾਰਤ ਵਾਪਸ ਮੁੜ ਆਏ। ਦਰਾ ਖ਼ੈਬਰ ਤੇ ਪਿਸ਼ਾਵਰ ਤੋਂ ਹਸਨ ਅਬਦਾਲ ਪਹੁੰਚੇ। ਇਹ ਉਚੀ ਪਹਾੜੀ ਤੇ ਸੀ। ਛੋਟਾ ਜਿਹਾ ਦਰਾ ਸੀ। ਗਰੀਬ ਲੋਕ ਭੇਡਾਂ ਬਕਰੀਆਂ ਚਰਾ ਰਹੇ ਸਨ।

ਉਚੀ ਪਹਾੜੀ ਉਤੇ ਚਸ਼ਮਾ ਸੀ, ਉਸ ਦਾ ਜਲ ਸਾਰੇ ਨਗਰ ਵਾਸੀ ਪੀਂਦੇ ਸਨ। ਗੁਰੂ ਜੀ ਦੇ ਸਮੇਂ ਇਕ ਕੰਧਾਰੀ ਨਾਮ ਦਾ ਮੁਸਲਮਾਨ ਫ਼ਕੀਰ ਚਸ਼ਮੇ ਦੇ ਕਿਨਾਰੇ ਡੇਰਾ ਲਾ ਬੈਠਾ। ਉਹ ਆਪਣੇ ਆਪ ਨੂੰ ਵਲੀ ਸਦਾਉਂਦਾ ਸੀ। 'ਵਲੀ ਕੰਧਾਰੀ' ਨਾਮ ਨਾਲ ਪ੍ਰਸਿਧ ਸੀ। ਉਸ ਨੇ ਕੁਝ ਰਬੀ ਸ਼ਕਤੀਆਂ ਹਾਸਲ ਕੀਤੀਆਂ ਹੋਈਆਂ ਸਨ। ਹੰਕਾਰ ਦਾ ਰੋਗ ਸੀ, ਸ਼ਾਂਤੀ ਨਹੀਂ ਸੀ। ਵਲੀ ਦੇ ਚੇਲਿਆਂ ਨੇ ਦਸ ਦਿਤਾ ਕਿ ਇਕ ਹਿੰਦੂ ਫ਼ਕੀਰ ਆਇਆ ਹੈ, ਉਸਦੀ ਬਹੁਤ ਮਾਨਤਾ ਹੁੰਦੀ ਹੈ। ਨਗਰ ਵਾਲੇ ਸਾਰੇ ਉਸਦੇ ਚੇਲੇ ਬਣ ਰਹੇ ਹਨ। ਓਹ ਹੁਣ ਸਾਡਾ ਸਤਿਕਾਰ ਨਹੀਂ ਕਰਦੇ।

ਵਲੀ ਕਹਿਣ ਲਗਾ, ਮੈਂ ਹੁਣੇ ਠੀਕ ਕਰ ਲੈਂਦਾ ਹਾਂ। ਜਿਸ ਮੋਘੇ ਰਾਹੀਂ ਹੇਠਾਂ ਪਾਣੀ ਜਾਂਦਾ ਸੀ, ਉਸ ਅਗੇ ਭਾਰੀ ਪਥਰ ਰਖ ਦਿਤਾ। ਪਾਣੀ ਬੰਦ ਹੋ ਗਿਆ। ਸ਼ਹਿਰ ਵਿਚ ਰੌਲਾ ਪੈ ਗਿਆ, ਪਾਣੀ ਬੰਦ ਹੋ ਗਿਆ, ਹਾਏ ਪਾਣੀ ਹਾਏ ਪਾਣੀ ਹੋਣ ਲਗੀ। ਨਗਰ ਦੇ ਪੁਜਾਰੀ ਤੇ ਲੋਕ ਕੰਧਾਰੀ ਕੋਲ ਪੁਜੇ; ਬੇਨਤੀ ਕੀਤੀ। ਪਾਣੀ ਬੰਦ ਨਾ ਕਰੋ। ਮਨੁੱਖ, ਪਸ਼ੂ ਪਿਆਸ ਨਾਲ ਮਰ ਰਹੇ ਹਨ। ਗੁਰੂ ਜੀ ਨੇ ਕਿਹਾ ਪਾਣੀ ਤੇ ਹਵਾ ਖ਼ੁਦਾ ਦੀਆਂ ਬਖ਼ਸ਼ੀਆਂ ਦਾਤਾਂ ਹਨ। ਅਸਾਂ ਕੋਈ ਗੁਨਾਹ ਨਹੀਂ ਕੀਤਾ, ਸਾਨੂੰ ਸਜ਼ਾ ਦੇਣੀ ਜਾਇਜ਼ ਨਹੀਂ, ਝਰਨਾ ਬੰਦ ਨਾ ਕਰੋ, ਵਲੀ ਕੰਧਾਰੀ ਕ੍ਰੋਧ ਨਾਲ ਭੜਕ ਉਠਿਆ, ਪਾਣੀ ਤਾਂ ਪਾਣੀ, ਇਕ ਪਾਸੇ ਰਿਹਾ ਮੈਂ ਕਰਾਮਾਤ ਨਾਲ ਸਾਰੇ ਸ਼ਹਿਰ ਨੂੰ ਗ਼ਰਕ ਕਰਨ ਵਾਲਾ ਹਾਂ। ਸਾਰੇ ਮਾਰ ਦੇਣੇ ਹਨ। ਤੁਸੀਂ ਕਾਫ਼ਰ ਹੋ ਗਏ ਹੋ, ਮੈਨੂੰ ਛਡ ਕੇ ਇਕ ਹਿੰਦੂ ਸਾਧੂ ਨੂੰ ਮੁਰਸ਼ਦ ਮੰਨ ਬੈਠੇ ਹੋ। ਲਓ, ਤੁਸੀਂ ਉਸ ਨੂੰ ਕਹੁ ਪਾਣੀ ਦੇਵੇ। ਨਗਰ ਦੇ ਮੁਖੀ ਨੇ ਬਹੁਤ ਮਿੰਨਤ ਤਰਲਾ ਕੀਤਾ ਪਰ ਕੰਧਾਰੀ ਨਾ ਮੰਨਿਆ। ਹੰਕਾਰ ਉਸ ਦੇ ਸਿਰ ਤੇ ਸਵਾਰ ਸੀ, ਉਹ ਹਰਨਾਖ਼ਸ਼ ਵਾਂਗ ਆਪ ਹੀ ਖ਼ੁਦਾ ਬਣੀ ਬੈਠਾ ਸੀ। ਨਿਰਾਸ ਮੁੜੇ ਬੰਦਿਆਂ ਨੇ ਜਦੋਂ ਸਾਰਾ ਹਾਲ ਗੁਰੂ ਜੀ ਨੂੰ ਦਸਿਆ, ਗੁਰੂ ਜੀ ਸੁਣ ਕੇ ਮੁਸਕਰਾਏ।

ਗੁਰੂ ਜੀ ਨੇ ਮਰਦਾਨੇ ਨੂੰ ਪੀਰ ਪਾਸ ਭੇਜਿਆ, ਪਰ ਪੀਰ ਨੇ ਗਲ ਨਾ ਸੁਣੀ, ਕਹਿਣ ਲਗਾ ਤੇਰਾ ਮੁਰਸ਼ਦ ਸ਼ਕਤੀ ਰਖਦਾ ਹੈ

ਤਾਂ ਉਹ ਪਾਣੀ ਹੇਠਾਂ ਖਿਚ ਲਵੇਂ। ਨਵਾਂ ਚਸ਼ਮਾ ਚਲਾ ਦੇਵੇ, ਜਾ ਖ਼ੁਦਾ ਨੂੰ ਆਖੇ, ਓਹ ਮੀਂਹ ਪਾਵੇ। ਜਦੋਂ ਉਸ ਨੂੰ ਪਿਆਸ ਲਗੇ, ਆਪ ਮੇਰੇ ਕੋਲ ਆਵੇਗਾ, ਮੇਰੇ ਕੋਲ ਰਿਧੀਆਂ ਸਿਧੀਆਂ ਹਨ, ਮੈਂ ੧੨ ਸਾਲ ਕਠਨ ਤਪਸਿਆ ਕੀਤੀ ਹੈ, ਮੈਂ ਪਾਣੀ ਨਹੀਂ ਦੇਣਾ।

ਗੁਰੂ ਜੀ ਨੇ ਤਿੰਨ ਵਾਰ ਮਰਦਾਨੇ ਨੂੰ ਵਲੀ ਕੰਧਾਰੀ ਵਲ ਭੇਜਿਆ। ਮਰਦਾਨਾ ਥਕ ਗਿਆ, ਪਿਆਸ ਨਾਲ ਤੰਗ ਆ ਗਿਆ। ਦਾਤਾ ਮੈਂ ਉਸ ਕੋਲ ਹੁਣ ਨਹੀਂ ਜਾਣਾ, ਉਹ ਬਹੁਤ ਹੰਕਾਰੀ ਹੈ। ਮਰਦਾਨਿਆ ! ਵਾਹੁ ਲਗਦੇ ਲਗਦੇ ਸ਼ਕਤੀਆਂ ਦਾ ਦਿਖਾਵਾ ਨਹੀਂ ਕਰਨਾ ਚਾਹੀਦਾ ਪਰ ਮਜਬੂਰ ਹੋ ਕੇ ਕਰਨ ਤੋਂ ਝਿਜਕਣਾ ਨਹੀਂ ਚਾਹੀਦਾ। 'ਕਹੁ ਸਤਿ ਕਰਤਾਰ' ਇਸ ਥਾਂ ਤੋਂ ਦੋ ਪੱਥਰ ਪਰੇ ਹਟਾਏ, ਥਾਂ ਨੂੰ ਪੁਟੋ, ਧਰਤੀ ਹੇਠਾਂ ਜਲ? ਜਲ ਪ੍ਰਭੂ ਦੀ ਆਪਣੀ ਸ਼ਕਤੀ ਹੈ, ਉਸ ਨੂੰ ਕੋਈ ਆਪਣਾ ਨਹੀਂ ਬਣਾ ਸਕਦਾ, ਉਸ ਦੀ ਹਿੰਮਤ ਨਹੀਂ, ਹੰਕਾਰੀ ਹੈ।

ਗੁਰੂ ਜੀ ਦਾ ਹੁਕਮ ਮਨ ਕੇ ਮਰਦਾਨਾ ਇਕ ਥਾਂ ਤੋਂ ਪੱਥਰ ਚੁਕਣ ਲਗਾ। ਗੁਰੂ ਜੀ ਦਾ ਆਸਣ ਪਹਾੜੀ ਦੇ ਪੈਰਾਂ ਵਿਚ ਦਰਖਤ ਦੀ ਛਾਂ ਹੇਠ ਸੀ। ਮਰਦਾਨਾ ਸਤਿ ਕਰਤਾਰ ਆਖਦਾ ਹੋਇਆ ਪੱਥਰ ਦੇ ਪਾਸੋਂ ਮਿਟੀ ਹਟਾਈ ਗਿਆ। ਜਦ ਤਿੰਨ ਕੁ ਫੁਟ ਧਰਤੀ ਪੁਟੀ ਤਾਂ ਸੀਤਲ ਜਲ ਦਾ ਚਸ਼ਮਾ ਫੁਟ ਪਿਆ। ਜਲ ਉਛਲ ਕੇ ਗੁਰੂ ਜੀ ਦੇ ਚਰਨਾ ਤੇ ਡਿਗਿਆ, ਮੁੜ ਅਗੇ ਵਲ ਤੁਰਿਆ। ਪਾਣੀ ਖੁਲਾ ਚਲ ਪਿਆ। ਸ਼ਹਿਰੀਆਂ ਨੇ ਰਜ ਕੇ ਪਾਣੀ ਪੀਤਾ, ਸ਼ਾਂਤੀ ਆਈ।

ਇਹ ਖ਼ਬਰ ਸਾਰੇ ਸ਼ਹਿਰ ਵਿਚ ਫੈਲ ਗਈ ਕਿ ਨਵੇਂ ਸੰਤ ਜੀ ਨੇ ਨਵਾਂ ਚਸ਼ਮਾ ਚਲਾ ਦਿਤਾ ਹੈ। ਚਲੋ ਪਾਣੀ ਪੀਵੋ। ਗਲ ਕੀ ਲੋਕ ਇਕਠੇ ਹੋ ਗਏ, ਇਧਰ ਨਵਾਂ ਚਸ਼ਮਾ ਚਾਲੂ ਹੋਇਆ, ਉਧਰ ਵਲੀ ਦੇ ਜਲ ਕੁੰਡ ਦਾ ਪਾਣੀ ਮੁਕਣਾ ਸ਼ੁਰੂ ਹੋ ਗਿਆ। ਪਾਣੀ ਸੁਕਦਾ ਵੇਖ ਕੇ ਵਲੀ ਸੜ ਬਲ ਗਿਆ। ਗੁਸੇ ਵਿਚ ਆ ਕੇ ਕਹਿਣ ਲਗਾ, ਮੈਂ ਸੈਂਕੜੇ ਮਣ ਦਾ ਪਥਰ ਸੁਟ ਕੇ ਸੰਤ ਨੂੰ ਮਾਰ ਦੇਂਦਾ ਹਾਂ। ਓਹ ਨਹੀਂ ਬਚ ਸਕਦਾ, ਸ਼ਹਿਰ ਉਜੜ ਜਾਵੇ, ਪਾਣੀ ਭਰਨ ਵਾਲੇ ਮਰ

ਜਾਣਗੇ। ਇਸ ਤਰ੍ਹਾਂ ਭਟਕਿਆ ਹੋਇਆ ਕਾਲੀ ਕਲਾਮ ਪੜ੍ਹਨੀ ਸ਼ੁਰੂ ਕੀਤੀ। ਮੁਰਸ਼ਦ ਨੂੰ ਕਰਾਮਾਤ ਦਿਖਾਉਣ ਲਗਾ, ਤਪੱਸਿਆ ਕੀਤੀ, ਰਿਧੀਆਂ ਸਿਧੀਆਂ ਕਰਨ ਲਗਾ, ਪਰ ਹੰਕਾਰ ਤੇ ਈਰਖਾ ਕਰਕੇ ਉਸਨੇ ਆਪਣਾ ਬੇੜਾ ਗਰਕ ਕਰ ਲਿਆ। ਮੰਤ੍ਰ ਪੜ੍ਹ ਕੇ ਪਹਾੜੀ ਦਾ ਪਥਰ ਹਲਾਇਆ ਤੇ ਚੋਟੀ ਤੋਂ ਰਿੜਦਾ ਹੋਇਆ ਹੇਠਾਂ ਨੂੰ ਆਉਣ ਲਗਾ। ਇਹ ਵੇਖ ਕੇ ਲੋਕੀ ਡਰ ਗਏ। ਮਰਦਾਨੇ ਆਖਿਆ, ਦਾਤਾ ! ਪਰਬਤ ਆ ਰਿਹਾ ਹੈ, ਮਰਦਾਨਿਆ ! ਕੋਈ ਡਰ ਨਹੀਂ, ਵੇਖ ਰੰਗ ਕਰਤਾਰ ਦੇ। ਕਰਤਾ ਪੁਰਖ ਨਾਲ ਆਪਣੀ ਬ੍ਰਿਤੀ ਜੋੜੀ, ਪੱਥਰ ਵਲ ਵੇਖਣ ਲਗ ਪਏ। ਜਿਸ ਵੇਲੇ ਪਥਰ ਰਿੜਦਾ ਗੁਰੂ ਜੀ ਦੇ ਨੇੜੇ ਆਇਆ ਤਾਂ ਹੌਲੀ ਹੋ ਗਿਆ। ਗੁਰੂ ਜੀ ਨੇ ਹੱਥ ਉਪਰ ਕਰਕੇ ਪੱਥਰ ਰੋਕ ਲਿਆ, ਗੁਰੂ ਜੀ ਦੀਆਂ ਪੰਜੇ ਉਗਲੀਆਂ (ਭਾਵ ਪੰਜਾ) ਵਿਚ ਖੁਭ ਗਿਆ। ਪੰਜਾ ਲਗ ਗਿਆ, ਪਥਰ ਰੁਕ ਗਿਆ। ਉਸ ਚਸ਼ਮੇ ਕੋਲ ਨਿਕਲਿਆ ਜੋ ਗੁਰੂ ਜੀ ਨੇ ਹਟਾਇਆ ਸੀ, ਵਲੀ ਕੰਧਾਰੀ ਗੁਰੂ ਜੀ ਦਾ ਵਾਲ ਵੀ ਵਿੰਗਾ ਨਾ ਕਰ ਸਕਿਆ। ਚੇਲਿਆਂ ਨੇ ਕੰਧਰੀ ਨੂੰ ਜਾ ਦਸਿਆ ਕਿ ਸੰਤ ਜੀ ਬਚ ਗਏ ਹਨ, ਉਹ ਵਡੇ ਕਰਾਮਾਤੀ ਹਨ। ਵਲੀ ਦਾ ਮਾਣ ਟੁਟ ਗਿਆ, ਅੱਖਾਂ ਨੀਵੀਆਂ ਹੋ ਗਈਆਂ। ਹੇਠਾਂ ਉਤਰ ਕੇ ਫੁਟ ਦੂਰ ਖੜੋ ਕੇ ਗੁਰੂ ਜੀ ਦੇ ਪ੍ਰਭਾਵਸ਼ਾਲੀ ਨੂਰੀ ਚੇਹਰੇ ਵਲ ਵੇਖਣ ਲਗ ਪਿਆ। ਗੁਰੂ ਜੀ ਨੇ ਕਿਹਾ, ਆਈਏ ਮਿਤ੍ਰ ਵਲੀ ਜੀ, ਬੈਠੋ ਜੀ। ਬਹੁਤ ਦਿਲ ਕਰਦਾ ਸੀ, ਤੁਹਾਨੂੰ ਮਿਲਣ ਤੇ। ਕੰਧਾਰੀ ਬੜਾ ਸ਼ਰਮਿੰਦਾ ਹੋਇਆ, ਸਿਰ ਨੀਵਾਂ ਕਰ ਲਿਆ, ਅੱਖਾਂ ਵਿਚ ਅਥਰੂ ਆ ਗਏ।

ਹੇ ਖ਼ੁਦਾ ! ਮੈਨੂੰ ਬਖ਼ਸ਼। ਮੈਂ ਪਾਪੀ, ਹੰਕਾਰੀ, ਖ਼ੁਦਾ ਦੀ ਖ਼ਲਕਤ ਨੂੰ ਦੁਖੀ ਕੀਤਾ। ਮੇਰੀਆਂ ਭੁਲਾਂ ਨਾ ਚਿਤਾਰੋ, ਮੇਰੀ ਸ਼ਕਤੀ ਮੇਰੇ ਕੋਲ ਰਹਿਣ ਦਿਓ। ਗੁਰੂ ਜੀ ਨੇ ਉਪਦੇਸ਼ ਦਿਤਾ:-

**ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ,**
**ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥**
**ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ॥੧॥**

ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ,
ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ਰਹਾਉ ॥
ਅਵਗੁਣ ਛੋਡਿ ਗੁਣਾ ਕਉ ਧਾਵਹੁ,
ਕਰਿ ਅਵਗੁਣ ਪਛੁਤਾਹੀ ਜੀਉ ॥
ਸਰ ਅਪਸਰ ਕੀ ਸਾਰ ਨ ਜਾਣਹਿ
ਫਿਰਿ ਫਿਰਿ ਕੀਚ ਬੁਡਾਹੀ ਜੀਉ ॥੨॥
ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ,
ਅੰਤਰ ਕੀ ਗਤਿ ਤਾਹੀ ਜੀਉ ॥੩॥
ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ,
ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥
ਜਿਉ ਭਾਵੈ ਤਿਉ ਰਾਖਹੁ ਹਰਿ ਜੀਉ,
ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥ [ਪੰਨਾ ੫੯੮

ਇਹ ਸ਼ਬਦ ਸੁਣ ਕੇ ਵਲੀ ਦੇ ਕਪਾਟ ਖੁਲ੍ਹ ਗਏ। ਸਦਾ ਲਈ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ। ਇਸ ਅਸਥਾਨ ਦਾ ਨਾਮ 'ਪੰਜਾ ਸਾਹਿਬ' ਜਗਤ ਪ੍ਰਸਿਧ ਹੈ। ਇਸਦੇ ਸਰੋਵਰ ਦਾ ਨਿਰਮਲ ਜਲ ਵੇਖ ਕੇ, ਇਸ਼ਨਾਨ ਕਰਕੇ ਤਨ ਮਨ ਠੰਡਾ-ਠਾਰ ਹੋ ਜਾਂਦਾ ਹੈ। ਕਈ ਯਾਤਰੂ 'ਪੰਜਾ ਸਾਹਿਬ' ਦਾ ਦਰਸ਼ਨ ਕਰਨ ਪਿਛੋਂ ਵਲੀ ਕੰਧਾਰੀ ਦੀ ਪਹਾੜੀ ਉਤੇ ਵੀ ਜਾਂਦੇ ਹਨ। ਹੁਣ ਇਹ ਅਸਥਾਨ ਪਾਕਿਸਤਾਨ ਵਿੱਚ ਹੈ।

## ਭਾਈ ਲਾਲੋ

ਹਸਨ ਅਬਦਾਲ (ਪੰਜਾ ਸਾਹਿਬ) ਤੋਂ ਟੁਰ ਕੇ ਗੁਰੂ ਜੀ ਪੋਠੋਹਾਰ ਦੇ ਪ੍ਰਗਣੇ ਵਿਚ ਗਏ, ਪਾਪੀ ਤੇ ਭੁਲੜ ਜੀਆਂ ਦਾ ਸੁਧਾਰ ਤੇ ਉਧਾਰ ਕੀਤਾ। ਜੀਅ ਦਾਨ, ਨਾਮ ਦਾਨ ਬਖ਼ਸ਼ਿਸ਼ ਕਰਦਿਆਂ ਭਾਈ ਲਾਲੋ ਦੇ ਪਿੰਡ ਸੈਦਪੁਰ ਪਹੁੰਚ ਗਏ। ਭਾਈ ਲਾਲੋ, ਗੁਰੂ ਜੀ ਦਾ ਆਉਣਾ ਸੁਣ ਕੇ ਬਹੁਤ ਖ਼ੁੱਸ਼ ਹੋਇਆ। ਗੁਰੂ ਜੀ ਦੇ ਚਰਨ ਧੋਤੇ, ਚਰਨਾਮ੍ਰਿਤ ਪੀਤਾ। ਹੱਥਾਂ ਨਾਲ ਚਰਨ ਪੂੰਝੇ ਤੇ ਅੱਖਾਂ ਨਾਲ ਦਰਸ਼ਨ ਕਰਕੇ ਨਿਹਾਲ ਹੋ ਗਿਆ।

ਗੁਰੂ ਜੀ ਨੇ ਭਾਈ ਲਾਲੋ ਕੋਲੋ ਪੰਜਾਬ ਦਾ ਹਾਲ ਪੁਛਿਆ ਤੇ ਕਹਿਆ, ਤੂੰ ਦਸ ਇਥੋ ਦੇ ਹਾਕਮ ਕਿਹੋ ਜਿਹੇ ਹਨ? ਭਾਈ ਲਾਲੋ ਨੇ ਕਹਿਆ ਸਤਿਗੁਰੂ ਜੀ ਤੁਸੀਂ ਅੰਤਰਜਾਮੀ ਹੋ, ਹਾਕਮਾਂ ਹਥੋਂ ਪਰਜਾ ਬਹੁਤ ਦੁਖੀ ਹੈ। ਲੋਕਾਂ ਦਾ ਜੀਵਨ ਬਹੁਤ ਨੀਵਾਂ ਹੋ ਗਿਆ ਹੈ। ਬਾਪ ਬੇਟੀਆਂ ਦੀ ਇਜ਼ਤ ਸੁਰਖਿਅਤ ਨਹੀਂ, ਅਨਿਆਇ, ਲੁੱਟ, ਦੁਰਾਚਾਰ ਤੇ ਕੂੜ ਦਾ ਬੋਲ ਬਾਲਾ ਹੈ। ਭਾਈ ਲਾਲੋ ਦੀ ਜ਼ਬਾਨੀ ਗਲ ਸੁਣ ਕੇ ਗੁਰੂ ਜੀ ਦੀ ਸੁਰਤਿ ਪਰਮੇਸ਼ਰ ਨਾਲ ਜੁੜ ਗਈ। ਕੁਝ ਚਿਰ ਮਗਰੋਂ ਗੁਰੂ ਜੀ ਨੇ ਬਾਣੀ ਉਚਾਰਨ ਕੀਤੀ ਜੋ ਕਰਤਾਰ ਵਲੋਂ ਆਈ:-

**ਜੈਸੀ ਮੈ ਆਵੈ ਖਸਮ ਕੀ ਬਾਣੀ,**
**ਤੈਸੜਾ ਕਰੀ ਗਿਆਨੁ ਵੇ ਲਾਲੋ ॥**
**ਪਾਪ ਕੀ ਜੰਞ ਲੈ ਕਾਬਲਹੁ ਧਾਇਆ,**
**ਜੋਰੀ ਮੰਗੈ ਦਾਨੁ ਵੇ ਲਾਲੋ॥**
**ਸਰਮੁ ਧਰਮੁ ਦੁਇ ਛਪਿ ਖਲੋਏ,**
**ਕੂੜੁ ਫਿਰੈ ਪਰਧਾਨੁ ਵੇ ਲਾਲੋ॥**
**ਕਾਜੀਆ ਬਾਹਮਣਾ ਕੀ ਗਲ ਥਕੀ,**
**ਅਗਦੁ ਪੜੈ ਸੈਤਾਨੁ ਵੇ ਲਾਲੋ ॥**
**ਮੁਸਲਮਾਨੀਆ ਪੜਹਿ ਕਤੇਬਾ,**
**ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥**
**ਜਾਤਿ ਸਨਾਤੀ ਹੋਰਿ ਹਿਦਵਾਣੀਆ,**
**ਏਹਿ ਭੀ ਲੇਖੈ ਲਾਇ ਵੇ ਲਾਲੋ ॥**
**ਖੂਨ ਕੇ ਸੋਹਿਲੇ ਗਾਵੀਅਹਿ ਨਾਨਕ,**
**ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥....** [ਪੰਨਾ ੭੨੨

ਜਿਸਦਾ ਭਾਵ ਅਰਥ- ਹੇ ਲਾਲੋ ! ਜਿਵੇਂ ਮੈਨੂੰ ਪ੍ਰਭੂ ਨੇ ਦਸਿਆ, ਮੈਂ ਸਮਝਿਆ ਹੈ, ਉਸੇ ਤਰ੍ਹਾਂ ਬਿਆਨ ਕਰਦਾ ਹਾਂ। ਇਥੇ ਜੋ ਪਠਾਣਾਂ ਨੇ ਅੰਨ੍ਹੀ ਪਾਈ ਹੈ, ਲੁਟਮਾਰ ਕਰਕੇ ਪਰਜਾ ਨੂੰ ਦੁਖੀ ਕਰਦੇ ਹਨ, ਇਨ੍ਹਾਂ ਨੂੰ ਸੋਧਣ ਵਾਸਤੇ ਕੋਈ ਕਾਬਲ ਤੋਂ ਆ ਰਿਹਾ ਹੈ, ਉਸ ਦੇ ਨਾਲ ਪਾਪਾਂ ਦੀ ਬਰਾਤ ਹੋਵੇਗੀ ਜੋ ਮਲੋ- ਮਲੀ ਦਾਨ ਮੰਗੇਗੀ। ਇਥੋਂ ਤਕ ਕਿ ਇਨ੍ਹਾਂ ਦੀਆਂ ਇਸਤਰੀਆਂ ਦੇ ਡਰ ਦੂਰ ਕਰੇਗੀ। ਸਰਮ ਧਰਮ ਕਿਤੇ ਜਾ ਲੁਕਣਗੇ, ਝੂਠ ਪ੍ਰਧਾਨ ਹੋਵੇਗਾ। ਹਰ ਇਕ

ਮਨੁੱਖ ਬੇਈਮਾਨੀ ਕਰਨ ਦਾ ਜਤਨ ਕਰੇਗਾ। ਕਾਜ਼ੀ ਬਾਹਮਣ ਇਨ੍ਹਾਂ ਦਾ ਨਿਕਾਹ ਨਹੀਂ ਪੜ੍ਹਨਗੇ, ਸ਼ੈਤਾਨ ਦਖ਼ਲ ਦੇਵੇਗਾ। ਕੁਆਰੀਆਂ ਇਸਤ੍ਰੀਆਂ ਨਾਲ ਮੂੰਹ ਕਾਲੇ ਹੋਣਗੇ, ਜੀਵਨ ਬਜਗਾਰੀ ਹੋਣਗੇ।

ਅਜ ਮੁਸਲਮਾਨਣੀਆਂ ਜੋ ਸ਼ਾਹੀ ਮਹਿਲਾਂ ਵਿਚ ਬੈਠ ਕੇ ਕੁਰਾਨ ਪੜ੍ਹਦੀਆਂ ਤੇ ਸਤਰ ਕਰਦੀਆਂ ਹਨ, ਜਦੋਂ ਕਾਬਲੀ ਆਉਣਗੇ, ਇਹ ਦੁਖੀ ਹੋ ਕੇ ਖ਼ੁਦਾ ਨੂੰ ਯਾਦ ਕਰਨਗੀਆਂ। ਆਮ ਇਸਤ੍ਰੀਆਂ ਨੂੰ ਦੁਖ ਉਠਾਉਣਾ ਪਵੇਗਾ। ਕੁੰਗੂ ਪਾ ਕੇ ਖ਼ੂਨ ਦੇ ਸੋਹਿਲੇ ਗਾਏ ਜਾਣਗੇ, ਭਾਵ ਲੋਕ ਦੁਖੀ ਹੋ ਕੇ ਰੋਣਗੇ। ਨਾਨਕ ਸੱਚ ਦੀ ਬਾਣੀ ਆਖਦਾ ਹੈ ਕਿ ਸ਼ਹਿਰ, ਗਲੀ ਮਹੱਲੇ ਤੇ ਬਾਜ਼ਾਰ ਵਿਚ ਮਾਸ ਹੀ ਮਾਸ ਹੋਵੇਗਾ। ਘਰ ਘਰ ਲੋਥਾਂ ਹੋਣਗੀਆਂ। ਇਹ ਸਚ ਸੁਣਾਉਣ ਦਾ ਵੇਲਾ ਹੈ, ਜੋ ਸੁਣਾ ਦਿੱਤਾ ਹੈ।

## ਬਾਬਰ ਦਾ ਹੱਲਾ

ਭਾਈ ਲਾਲੋ ਗੁਰੂ ਜੀ ਦੇ ਬਚਨ ਸਮਝਦਾ ਸੀ, ਉਹ ਸੈਦਪੁਰ ਛਡ ਗਿਆ। ਵਸੋਂ ਤੋਂ ਦੂਰ ਕੱਖਾਂ ਦੀ ਛਪਰੀ ਬਣਾ ਕੇ ਬੈਠ ਗਿਆ। ਸਤਿ ਕਰਤਾਰ ਦਾ ਸਿਮਰਨ ਕਰਨ ਲਗ ਪਿਆ।

ਗੁਰੂ ਜੀ ਅਜੇ ਸੈਦਪੁਰ ਦੇ ਚੌਗਿਰਦੇ ਧਰਮ ਪ੍ਰਚਾਰ ਕਰ ਰਹੇ ਸਨ ਕਿ ਬਾਬਰ ਬਾਦਸ਼ਾਹ ਹਿੰਦੂਆਂ ਉਪਰ ਚੜ੍ਹਾਈ ਕਰਕੇ ਆ ਗਿਆ। ਬਾਬਰ ਚੰਗੇਜ਼ ਖ਼ਾਨਦਾਨ ਵਿਚੋਂ ਮੁਗਲ ਸੀ। ਮੁਗ਼ਲ ਬੜੇ ਲੜਾਕੇ ਤੇ ਦਲੇਰ ਸਨ। ੧੫੮੭ ਬਿ. (੧੫੨੧ ਈ:) ਵਿਚ ਪਿਸ਼ਾਵਰ ਤੋਂ ਗੁਜਰਾਤ ਤਕ ਲੁਟ ਮਾਰ ਕਰਦਾ ਹੋਇਆ ਇਕ ਤੂਫ਼ਾਨ ਵਾਂਗ ਅਗੇ ਵਧਿਆ। ਕਿਸੇ ਉਸਦਾ ਮੁਕਾਬਲਾ ਕੀਤਾ, ਕਿਸੇ ਉਸ ਦੀ ਈਨ ਮੰਨ ਲਈ। ਮੁਕਾਬਲੇ ਵਾਲੇ ਹਾਰੇ ਤੇ ਮਾਰੇ ਗਏ। ਦਰਿਆ ਚਨਾਬ ਪਾਰ ਕਰਕੇ ਸੈਦਪੁਰ ਆ ਪਹੁੰਚਿਆ। ਇਹ ਤਕੜਾ ਘੁਘ ਵਸੋ ਵਾਲਾ ਸ਼ਹਿਰ ਸੀ। ਇਥੋਂ ਦੇ ਪਠਾਣ ਆਕੜਖ਼ਾਨ ਸਨ। ਉਨ੍ਹਾਂ ਨੇ ਬਾਬਰ ਦੀ ਸਰਦਾਰੀ ਨਾ ਕਬੂਲੀ, ਲੜੇ। ਮੁਗਲਾਂ ਨੇ ਪਠਾਣਾਂ ਦੀ ਚੰਗੀ ਮਾਰ ਕੀਤੀ, ਸ਼ਹਿਰ ਨੂੰ ਫਤਿਹ ਕਰ ਲਿਆ। ਓਦੋਂ ਦੀ ਭਿਆਨਕ ਦਸ਼ਾ ਨੂੰ ਵੇਖ ਕੇ ਗੁਰੂ

ਜੀ ਨੇ ਸ਼ਬਦ ਉਚਾਰਿਆ:-

**ਜਿਨਿ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ ॥**
**ਸੇ ਸਿਰ ਕਾਤੀ ਮੁੰਨੀਅਨ੍ਹਿ, ਗਲ ਵਿਚਿ ਆਵੈ ਧੂੜਿ ॥**
**ਮਹਲਾ ਅੰਦਰਿ ਹੋਦੀਆ,**
**ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥੧॥....** [ਪੰਨਾ ੪੧੭

# ਗੁਰੂ ਜੀ ਬਾਬਰ ਦੇ ਕੈਦੀ

ਮੁਗਲਾਂ ਨੇ ਅਮੀਰ ਸ਼ਹਿਰਾਂ, ਚੌਧਰੀਆਂ ਨੂੰ ਗ੍ਰਿਫ਼ਤਾਰ ਕਰਕੇ ਸ਼ਹਿਰ ਦੇ ਸਾਰੇ ਸਾਧੂਆਂ, ਮਹੰਤਾਂ, ਪੰਡਤਾਂ, ਫ਼ਕੀਰਾਂ ਨੂੰ ਵੀ ਫੜ ਲਿਆ। ਉਨ੍ਹਾਂ ਵਿਚ ਗੁਰੂ ਜੀ ਤੇ ਮਰਦਾਨਾ ਵੀ ਫੜੇ ਗਏ। ਬਾਬਰ ਦਾ ਡੇਰਾ ਸ਼ਹਿਰੋਂ ਬਾਹਰ ਦੂਰ ਸੀ। ਲੁਟ ਮਾਰ ਕੀਤੀ, ਕੈਦੀਆਂ ਦੇ ਸਿਰਾਂ ਤੇ ਭਾਰ ਦੀਆਂ ਪੰਡਾਂ ਰਖੀਆਂ। ਮਰਦਾਨੇ ਨੂੰ ਇਕ ਘੋੜੇ ਦੀ ਲਗਾਮ ਫੜਾ ਦਿਤੀ।

ਗੁਰੂ ਜੀ ਨਿਰੰਕਾਰ ਦੇ ਰੂਪ ਵਿੱਚ ਆਏ ਸਨ। ਹੰਕਾਰੀ ਬਾਬਰ ਦੇ ਅਤਿਆਚਾਰ, ਕੁਕਰਮਾਂ ਨੂੰ ਵੇਖ ਰਹੇ ਸਨ। ਮਨੁਖਤਾ ਦਾ ਖ਼ੂਨ ਹੋ ਰਿਹਾ ਸੀ। ਗੁਰੂ ਜੀ ਦੇ ਸਿਰ ਉਤੇ ਭਾਰ ਦੀ ਪੰਡ ਰਖੀ, ਉਹ ਸਿਰ ਨਾਲੋਂ ਚਪਾ ਚਪਾ ਉਚੀ ਜਾ ਰਹੀ ਸੀ, ਨਾ ਹੀ ਗੁਰੂ ਜੀ ਨੇ ਪੰਡ ਨੂੰ ਹਥ ਪਾਇਆ ਹੋਇਆ ਸੀ, ਇਕ ਹਥ ਵਿਚ ਮਾਲਾ ਦੂਜੇ ਹੱਥ ਵਿਚ ਕੁਰਾਨ। ਮੂੰਹੋਂ ਵੀ ਪੜਦੇ ਮੌਜ ਨਾਲ ਟੁਰੀ ਜਾਂਦੇ ਸਨ। ਹੋਰ ਫ਼ਕੀਰਾਂ ਦੇ ਮਨ ਵਿਚ ਉਦਾਸੀ ਛਾਈ, ਲਤਾਂ ਕੰਬ ਰਹੀਆਂ ਸਨ ਪਰ ਗੁਰੂ ਜੀ ਦੀ ਪੰਡ ਦਾ ਕੌਤਕ ਵੇਖ ਕੇ ਲੋਕੀ ਹੈਰਾਨ ਹੋ ਰਹੇ ਸਨ। ਗੁਰੂ ਜੀ ਦੀ ਪੰਡ ਨੂੰ ਧਿਆਨ ਨਾਲ ਵੇਖਿਆ, ਸਚਮੁਚ ਪੰਡ ਸਿਰ ਨਾਲੋਂ ਉਚੀ ਸੀ।

ਸਾਰੇ ਕੈਦੀਆਂ ਨੂੰ ਬੰਦੀਖ਼ਾਨੇ ਵਿਚ ਡਕ ਦਿਤਾ। ਚਕੀਆਂ ਰਾਹੀਂ ਆਟਾ ਪੀਸਣ ਲਈ ਦਾਣੇ ਦਿਤੇ। ਗੁਰੂ ਜੀ ਤੇ ਮਰਦਾਨਾ ਚਕੀਆਂ ਲਾਗੇ ਬੈਠੇ। ਗੁਰੂ ਜੀ ਨੇ ਕਿਹਾ, ਮਰਦਾਨਿਆ ਰਬਾਬ ਵਜਾ ਗੁਣ ਗਾਈਏ। ਸਾਰੇ ਪਾਸੇ ਚੁਪ ਛਾ ਗਈ, ਗੁਰੂ ਜੀ ਨੇ ਸ਼ਬਦ ਉਚਾਰਿਆ:-

**ਖੁਰਾਸਾਨ ਖਸਮਾਨਾ ਕਿਆ ਹਿੰਦੁਸਤਾਨ ਡਰਾਇਆ ॥**

ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕਰਲਾਣੇ, ਤੈਂ ਕੀ ਦਰਦੁ ਨ ਆਇਆ ॥੧॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ,
ਤਾ ਮਨਿ ਰੋਸੁ ਨ ਹੋਈ॥੧॥ਰਹਾਉ॥
ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ ॥
ਰਤਨ ਵਿਗਾੜਿ ਵਿਗੋਏ ਕੁਤੀ, ਮੁਇਆ ਸਾਰ ਨ ਕਾਈ ॥
ਆਪੇ ਜੋੜਿ ਵਿਛੋੜੇ ਆਪੇ, ਵੇਖੁ ਤੇਰੀ ਵਡਿਆਈ ॥੨॥
ਜੇ ਕੋ ਨਾਉ ਧਰਾਏ ਵਡਾ, ਸਾਦ ਕਰੇ ਮਨਿ ਭਾਣੇ ॥
ਖਸਮੈ ਨਦਰੀ ਕੀੜਾ ਆਵੈ, ਜੇਤੇ ਚੁਗੈ ਦਾਣੇ ॥
ਮਰਿ ਮਰਿ ਜੀਵੈ, ਤਾ ਕਿਛੁ ਪਾਏ, ਨਾਨਕ ਨਾਮੁ ਵਖਾਣੇ॥੩॥
[ਪੰਨਾ ੩੬੦

ਸ਼ਬਦ ਬੜੇ ਵੈਰਾਗਮਈ ਰਸ ਨਾਲ ਗਾਇਨ ਕੀਤਾ। ਰਾਖੇ, ਸਾਰੇ ਹੈਰਾਨ ਹੋ ਗਏ ਤਾਂ ਅਫ਼ਸਰ ਬਾਬਰ ਕੋਲ ਗਏ। ਬਾਬਰ ਆਪਣੇ ਪਲੰਘ ਤੋਂ ਉਠ ਕੇ ਬੰਦੀਖ਼ਾਨੇ ਆਇਆ। ਚੱਕੀ ਚਲ ਰਹੀ ਸੀ, ਦਾਣੇ ਪੀਸ ਰਹੇ ਸਨ, ਗੁਰੂ ਤੇ ਮਰਦਾਨਾ ਦਾਣੇ ਪਾਈ ਜਾਂਦੇ ਸਨ ਪਰ ਹਥੀ ਨੂੰ ਹੱਥ ਨਹੀਂ ਸਨ ਲਾਉਂਦੇ, ਬਾਬਰ ਨੇ ਕਿਹਾ ਹੇ ਬੰਦੇ ਖ਼ੁਦਾ ! ਤੂੰ ਕੌਣ ਹੈਂ? ਮੈਂ ਬੰਦਾ ਖ਼ੁਦਾ ਹਾਂ, ਹੋਰ ਰੋਣ ਲਗੇ, ਗੁਰੂ ਜੀ ਨੇ ਕਿਹਾ ਮੈਂ ਪੁੱਛਦਾ ਹਾਂ ਕੀ ਬਾਬਰ ਤੂੰ ਖ਼ੁਦਾ ਦਾ ਬੰਦਾ ਹੈ?

ਬਾਬਾ ਨੇ ਹਾਂ ਵਿਚ ਉਤਰ ਦਿਤਾ। ਗੁਰੂ ਜੀ ਨੇ ਕਿਹਾ, ਇਹ ਝੂਠਾ ਹੈ, ਖ਼ੁਦਾ ਦੇ ਬੰਦਿਆਂ ਨੂੰ ਪਸ਼ੂਆਂ ਵਾਂਗ ਨਾ ਮਾਰੋ, ਇਹ ਲੁਟੇਰਾ ਹੈ, ਨਿਰਦੋਸ਼ ਪਰਜਾ ਨੂੰ ਦੁਖੀ ਕਰੀ ਜਾ ਰਿਹਾ ਹੈ।

ਗੁਰੂ ਜੀ ਦੇ ਮੁਖਾਰਬਿੰਦ ਤੋਂ ਨਿਕਲੇ ਸ਼ਬਦ ਸੁਣ ਕੇ ਬਾਬਰ ਕ੍ਰੋਧਵਾਨ ਨਹੀ ਹੋਇਆ, ਉਸ ਦਾ ਹਿਰਦਾ ਕੰਬ ਗਿਆ, ਕੀਤੇ ਪਾਪ ਅਗੇ ਆ ਗਏ। ਸਾਰੇ ਵਜ਼ੀਰ ਤੇ ਕੈਦੀ ਹੈਰਾਨ ਸਨ। ਦੋਸ਼ੀਆਂ ਵਾਂਗ ਬਾਬਰ ਨੇ ਗੁਰੂ ਜੀ ਅਗੇ ਸੀਸ ਝੁਕਾ ਦਿਤਾ। ਮੈਂ ਕੂੜਿਆਰ ਹਾਂ, ਮੈਨੂੰ ਬਖਸ਼ ਲੈ, ਮੈਂ ਬਾਦਸ਼ਾਹ ਨਹੀਂ, ਲੁਟੇਰਾ ਬਣ ਗਿਆ ਹਾਂ। ਦਸੋ, ਮੈਂ ਕੀ ਕਰਾਂ, ਖਿਮਾ ਕਰੋ, ਮੈਨੂੰ ਸਰਾਪ ਨਾ ਦੇਣਾ, ਮੈਂ ਪਰਜਾ ਨੂੰ ਸੁਖੀ ਰਖਣ ਦਾ ਬਚਨ ਕਰ ਰਿਹਾ ਹਾਂ।

ਗੁਰੂ ਜੀ ਨੇ ਸਭ ਕੈਦੀ ਛੁਡਾ ਲਏ, ਇਸਤ੍ਰੀਆਂ ਨੂੰ ਆਪੋ ਆਪਣੇ ਘਰਾਂ ਵਿੱਚ ਪਹੁੰਚਾਇਆ, ਗਹਿਣੇ ਕਪੜੇ ਮੋੜੇ ਗਏ।

ਬਾਬਰ ਗੁਰੂ ਜੀ ਦੀ ਚਰਨੀ ਡਿਗ ਪਿਆ, ਧੂੜੀ ਮੱਥੇ ਤੇ ਲਾਈ। ਗੁਰੂ ਜੀ ਨੇ ਉਸ ਨੂੰ ਸਤਿ ਧਰਮ ਦੀ ਸਿਖਿਆ, ਮਨੁੱਖਤਾ ਤੇ ਨੇਕੀ ਦਾ ਉਪਦੇਸ਼ ਕੀਤਾ। ਕਈ ਦਿਨ ਬਾਬਰ ਨੇ ਪ੍ਰੇਮ ਆਸਰੇ ਗੁਰੂ ਜੀ ਨੂੰ ਆਪਣੇ ਕੋਲ ਰਖ ਲਿਆ। ਗੁਰੂ ਜੀ ਉਪਦੇਸ਼ ਕਰਕੇ ਸੈਦਪੁਰ ਮੁੜ ਪਏ। ਗੁਰੂ ਜੀ ਨੇ ਰੋੜਾਂ ਉਪਰ ਤਪੱਸਿਆ ਕੀਤੀ, ਉਹ ਏਮਨਾਬਾਦ ਸ਼ਹਿਰ ਵਸਦਾ ਹੈ, ਇਥੇ ਰੋੜੀ ਸਾਹਿਬ ਗੁਰਦੁਆਰਾ ਹੈ।

## ਭਾਈ ਮਰਦਾਨੇ ਦੀ ਹਾਲਤ

ਭਾਈ ਮਰਦਾਨਾ ਗੁਰੂ ਨਾਨਕ ਦੇਵ ਜੀ ਦਾ ਕੇਵਲ ਬਚਪਨ ਦਾ ਮਿਤਰ ਹੀ ਨਹੀਂ ਰਿਹਾ, ਸਗੋਂ ਜੀਵਨ ਭਰ ਦਾ ਸਾਥੀ ਬਣਿਆ ਰਿਹਾ, ਗੁਰੂ ਜੀ ਨਾਲ ਫਿਰਦਿਆਂ ਸਾਰੀ ਉਮਰ ਬਤੀਤ ਕੀਤੀ। ਮਕੇ, ਕਾਬੇ ਦੇ ਦੌਰੇ ਤੇ ਬਾਬਰ ਨੂੰ ਰਾਹ ਦਸ ਕੇ ਗੁਰੂ ਜੀ ਕਰਤਾਰਪੁਰ ਆ ਪਹੁੰਚੇ ਤਾਂ ਮਰਦਾਨਾ ਸਰੀਰ ਕਰਕੇ ਕੁਝ ਢਿਲਾ ਰਹਿਣ ਲਗਾ। ਬੁਢੇਪੇ ਨੇ ਆਪਣਾ ਗ਼ਲਬਾ ਪਾਇਆ। ਉਹ ਆਪਣਾ ਅੰਤ ਸਮਾਂ ਨੇੜੇ ਆਇਆ ਵੇਖ ਕੇ ਨਾਨਕ ਗੁਰੂ ਜੀ ਕੋਲ ਆਇਆ, ਮਥਾ ਟੇਕ ਕੇ ਆਖਣ ਲਗਾ, ਹੇ ਦਾਤਾ ! ਮੇਰਾ ਹੁਣ ਅੰਤ ਸਮਾਂ ਨੇੜੇ ਆ ਚੁਕਾ ਹੈ, ਦਇਆ ਕਰੋ। ਮੇਰੇ ਸੁਆਸ ਸੁਖ ਨਾਲ ਨਿਕਲਣ। ਜੇ ਕੋਈ ਭੁਲ ਹੋਈ ਹੋਵੇ ਤਾਂ ਬਖ਼ਸ਼ ਦੇਣਾ।

ਗੁਰੂ ਜੀ ਨੇ ਮਰਦਾਨੇ ਨੂੰ ਘੁਟ ਕੇ ਜਫੀ ਵਿਚ ਲਿਆ ਤੇ ਆਖਿਆ, ਮਰਦਾਨਿਆ ! ਤੂੰ ਨਿਹਾਲ ਹੋ, ਕਰਤਾਰ ਤੇਰੇ ਤੇ ਖੁਸ਼ ਹੈ ਕਿਉਂਕਿ ਤੂੰ ਸਾਰਾ ਜੀਵਨ ਸਤਿ ਧਰਮ ਦੇ ਪ੍ਰਚਾਰ ਵਿਚ ਲਾ ਦਿਤਾ ਤੇਰਾ ਨਿਵਾਸ ਕਰਤਾਰ ਦੇ ਚਰਨਾ ਵਿਚ ਹੋਵੇਗਾ।

ਮਰਦਾਨਾ ਇਹ ਅਸੀਸ ਲੈ ਆਪਣੇ ਘਰ ਚਲਾ ਗਿਆ, ਉਸ ਦਾ ਸਾਰਾ ਪਰਵਾਰ ਉਸ ਕੋਲ ਸੀ, ਪਰਵਾਰ ਦੇ ਦੇਖਦਿਆਂ ਦੇਖਦਿਆਂ ਗਲਾਂ ਕਰਦਿਆਂ ਕਰਦਿਆਂ, 'ਸਤਿ ਕਰਤਾਰ' ਆਖ ਕੇ

ਮਰਦਾਨੇ ਨੇ ਸਰੀਰ ਤਿਆਗ ਦਿਤਾ। ਆਤਮਾ ਬੈਕੁੰਠ ਧਾਮ ਨੂੰ ਚਲੀ ਗਈ। ਸਰੀਰ ਦਾ ਸਸਕਾਰ ਕੀਤਾ ਗਿਆ। ਜੋ ਗੁਰੂ ਜੀ ਨੇ ਆਪਣੀ ਹਥੀਂ ਕੀਤਾ। ਪਿਛੋਂ ਕੜਾਹ ਪ੍ਰਸ਼ਾਦ ਕਰਾ ਕੇ ਸੰਗਤਾਂ ਵਿਚ ਵਰਤਾਅ ਦਿਤਾ।

ਮਰਦਾਨੇ ਦਾ ਦਿਹਾਂਤ ੧੩ ਮਘਰ ਸੰਮਤ ੧੫੯੧ ਬਿ. ਨੂੰ ਹੋਇਆ। ਆਪਦੇ ਪਿਤਾ ਦਾ ਨਾਮ ਬਾਦਰਾ ਅਤੇ ਮਾਤਾ ਦਾ ਨਾਮ ਲਖੋ ਜੀ ਸੀ। ਉਸਦੀ ਸੰਤਾਨ 'ਰਬਾਬੀ' ਅਖਵਾਉਣ ਲਗ ਪਏ। ਗੁਰੂ ਜੀ ਨਾਲ ਦਿਲੀ ਖਿੱਚ ਕਰਦੇ ਰਹੇ। ਇਸ ਦੇ ਫਲਸਰੂਪ ਅਗੇ ਤੋਂ ਰਬਾਬੀ ਸ਼ਬਦ ਨਾਲ ਭਾਈ 'ਪਦ' ਦੀ ਵਰਤੋਂ ਆਰੰਭ ਹੋ ਗਈ।

## ਅੱਚਲ ਵਟਾਲੇ – ਸਿੱਧਾਂ ਨਾਲ ਗੋਸਟਿ

ਜਿਲਾ ਗੁਰਦਾਸਪੁਰ ਵਿਚ ਬਟਾਲਾ ਸ਼ਹਿਰ ਬਹੁਤ ਪ੍ਰਸਿਧ ਹੈ, ਦੋ ਕੋਹ ਦੀ ਦੂਰੀ ਤੇ ਮਹਾਂਦੇਵ ਦਾ ਮੰਦਰ ਹੈ। ਇਸ ਮੰਦਰ ਦਾ ਨਾਮ 'ਅੱਚਲ ਵਟਾਲਾ' ਪ੍ਰਸਿੱਧ ਹੋ ਚੁਕਾ ਹੈ। ਇਥੇ ਵਡੇ ਲਾਲ ਮੰਦਰ ਵਿਚ ਹਜ਼ਾਰਾਂ ਮੂਰਤੀਆਂ ਹਨ। ਇਸ ਮੰਦਰ ਤੇ ਕਦੇ ਗੋਰਖ ਨਾਥ ਦੇ ਚੇਲਿਆਂ ਵਲੋਂ ਸ਼ਿਵਰਾਤਰੀ ਦਾ ਮੇਲਾ ਮਨਾਇਆ ਜਾਂਦਾ ਸੀ।

੧੫੯੬ ਬਿ. ਦਾ ਸ਼ਿਵਰਾਤਰੀ ਦਾ ਮੇਲਾ ਆਇਆ ਤਾਂ ਉਸ ਮੇਲੇ ਨੂੰ ਦੇਖਣ ਲਈ ਸਤਿਗੁਰ ਜੀ ਆਏ। ਜਿਥੇ ਆਪ ਤਲਾਬ ਦੇ ਕਿਨਾਰੇ ਇਕ ਬੇਰੀ ਸੀ ਉਥੇ ਗੁਰੂ ਜੀ ਨੇ ਆਸਣ ਜਮਾਇਆ। ਜਿਹੜੇ ਕਰਤਾਰਪੁਰ ਗੁਰੂ ਜੀ ਦਾ ਦਰਸ਼ਨ ਕਰਨ ਆਏ ਸਨ ਉਨ੍ਹਾਂ ਪਛਾਣ ਲਿਆ ਤੇ ਹੋਰਨਾਂ ਨੂੰ ਦਸਿਆ, ਇਹ ਨਾਨਕ 'ਨਿਰੰਕਾਰੀ' ਹਨ, ਦਰਸ਼ਨ ਕਰੋ। ਨਰ ਨਾਰੀਆਂ ਬਹੁਤ ਇਕਠੇ ਹੋ ਗਏ। ਮਾਇਆ ਵੀ ਚੜ੍ਹੀ। ਸਾਰਾ ਮੇਲਾ ਹੀ ਗੁਰੂ ਨੂੰ ਵੇਖਣ ਲਈ ਉਲਟ ਪਿਆ ਅਤੇ ਰਿਧੀਆਂ ਸਿਧੀਆਂ ਨੌਂ-ਨਿਧੀਆਂ ਗੁਰੂ ਜੀ ਕੋਲ ਆ ਗਈਆਂ।

ਕੰਨ ਪਾਟੇ ਜੋਗੀਆਂ ਨੂੰ ਜਦ ਪਤਾ ਲਗਾ ਤਾਂ ਈਰਖਾ ਦੀ ਅੱਗ ਨਾਲ ਸੜ ਕੇ ਆਪੇ ਤੋਂ ਬਾਹਰ ਹੋ ਗਏ। ਆਸਣ ਛੱਡ ਕੇ ਗੁਰੂ ਜੀ

ਪਾਸ ਆਏ, ਕਈਆਂ ਨੇ ਧੱਕੇ ਤੇ ਕਿਲਕਾਂ ਮਾਰੀਆਂ। ਗੁਰੂ ਜੀ ਦੇ ਨੇੜੇ ਖੜੇ ਲੋਕਾਂ ਨੂੰ ਪਿਛੇ ਧੱਕ ਦਿੱਤਾ। ਲੋਕੀ ਜੋਗੀਆਂ ਦੀ ਕਰਾਮਾਤਾਂ ਕੋਲੋ ਬਹੁਤ ਡਰਦੇ ਹੁੰਦੇ ਸੀ। ਲੋਕਾਂ ਪਿਛੇ ਹਟ ਵਿਚਕਾਰ ਜੋਗ ਦੀ ਪੋਟਲੀ ਆ ਗਈ, ਜੋਗੀ ਕਈ ਹਰੀ ਰੂਪ ਧਾਰ ਗੁਰੂ ਜੀ ਕੋਲ ਪਹੁੰਚੇ ਤਾਂ ਗਿਆਨ ਚਰਚਾ ਕਰਨ ਲਗੇ। ਉਹ ਆਪਣੇ ਆਪ ਨੂੰ ਗੁਰੂ ਜੀ ਨਾਲੋਂ ਵੱਧ ਕਰਾਮਾਤੀ ਸਿਧ ਕਰਨਾ ਚਾਹੁੰਦੇ ਸਨ।

ਗੁਰੂ ਜੀ ਨੂੰ ਕਹਿੰਦੇ ਸਾਧੂ ਹੋ ਕੇ ਗ੍ਰਿਹਸਤੀ ਬਾਣਾ ਮੁੜ ਕੇ ਕਿਉ ਧਾਰਨ ਕੀਤਾ? ਕੋਈ ਕਰਾਮਾਤ? ਗੁਰੂ ਜੀ ਨੇ ਕਿਹਾ ਕਰਾਮਾਤ ਚੰਗੀ ਨਹੀਂ। ਪਰ ਜੋਗੀਆਂ ਨੇ ਗੁਰੂ ਜੀ ਦੇ ਕੋਲ ਕੀਰਤਨ ਕਰਨ ਵਾਲਿਆਂ ਦੇ ਚੜ੍ਹਾਵੇ ਦਾ ਲੋਟਾ ਲੁਕਾ ਲਿਆ। ਪਰ ਅੰਤਰਜਾਮੀ ਗੁਰੂ ਬਾਬਾ ਜੀ ਨੇ ਉਹ ਲੋਟਾ ਕਢ ਲਿਆ:-

**ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ ।**
**ਦਰਸਨ ਵੇਖਣਿ ਕਾਰਨੇ, ਸਗਲੀ ਉਲਟਿ ਪਈ ਲੋਕਾਈ ॥**
**ਲਗੀ ਬਰਸਣਿ ਲਛਮੀ ਰਿਧਿ ਸਿਧਿ, ਨਉ ਨਿਧਿ ਸਵਾਈ ॥**
**ਜੋਗੀ ਦੇਖਿ ਚਲਿਤ੍ਰ ਨੋ, ਮਨ ਵਿਚਿ ਰਿਸਕਿ ਘਨੇਰੀ ਖਾਈ॥**
**ਭਗਤੀਆ ਪਾਈ ਭਗਤਿ ਆਣਿ ਲੋਟਾ ਜੋਗੀ ਲਇਆ ਛਪਾਈ॥**
**ਭਗਤੀਆ ਗਈ ਭਗਤਿ ਭੁਲਿ, ਲੋਟੇ ਅੰਦਰਿ ਸੁਰਤਿ ਭੁਲਾਈ॥**
**ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾ ਲੁਕਾਈ ॥**
**ਵੇਖਿ ਚਲਿਤ੍ਰਿ ਜੋਗੀ ਖੁਣਿਸਾਈ ॥** [ਭਾ.ਗੁ. ਵਾ. ੧-੩੯

ਜੋਗੀ ਹੈਰਾਨ ਹੋਏ ਗੁਰੂ ਜੀ ਨੇ ਕਰਾਮਾਤੀਆਂ ਨੂੰ ਜਿੱਤ ਲਿਆ ਸੀ। ਜੋਗੀ ਵਿਚਾਰੇ ਸ਼ਿਵਰਾਤਰੀ ਤੇ ਉਦਾਸ ਹੋਏ। ਜੋਗੀ ਹਾਰ ਕਰਕੇ ਗੁਰੂ ਜੀ ਦੀ ਚਰਨੀ ਲਗੇ। ਵਟਾਲੇ ਦੇ ਚੌਗਿਰਦੇ ਚਾਹਲ ਜਟ ਜੋ ਪਹਿਲਾਂ ਸ਼ਿਵ ਜੀ ਦੇ ਪੁਜਾਰੀ ਸੀ, ਗੁਰੂ ਜੀ ਦੇ ਸਿਖ ਬਣ ਗਏ।

ਇਸੇ ਤਰ੍ਹਾਂ ਮੁਲਤਾਨ ਦੇ ਲੋਕਾਂ ਦੀ ਪੁਕਾਰ ਸੁਣੀ। ਪੀਰ ਲੋਕਾਂ ਨੂੰ ਬਹੁਤ ਤੰਗ ਕਰਦੇ ਸਨ। ਆਪ ਮੁਲਤਾਨ ਨੂੰ ਚਲ ਪਏ-

**ਬਾਬੇ ਕੀਤੀ ਸਿਧਿ ਗੋਸਟਿ, ਸਬਦਿ ਸਾਂਤਿ ਸਿਧੀ ਵਿਚਿ ਆਈ।**
**ਜਿਣਿ ਮੇਲਾ ਸਿਵਰਾਤਿ ਦਾ, ਖਟ ਦਰਸਨ ਆਦੇਸਿ ਕਰਾਈ।**
**ਸਿਧਿ ਬੋਲਨਿ ਸੁਭ ਬਚਨਿ: ਧਨੁ ਨਾਨਕ ਤੇਰੀ ਵਡੀ ਕਮਾਈ।**
**ਵਡਾ ਪੁਰਖੁ ਪ੍ਰਗਟਿਆ, ਕਲਜੁਗਿ ਅੰਦਰਿ ਜੋਤਿ ਜਗਾਈ ।**

**ਮੇਲਿਓ ਬਾਬਾ ਉਠਿਆ, ਮੁਲਤਾਨੇ ਦੀ ਜਾਰਤਿ ਜਾਈ।**
**ਅਗੋਂ ਪੀਰ ਮੁਲਤਾਨ ਦੇ, ਦੁਧਿ ਕਟੋਰਾ ਭਰਿ ਲੈ ਆਈ।**
**ਬਾਬੇ ਕਢਿ ਕਰਿ ਬਗਲ ਤੇ, ਚੰਬੇਲੀ ਦੁਧ ਵਿਚਿ ਮਿਲਾਈ।**
**ਜਿਉ ਸਾਗਰ ਵਿਚਿ ਗੰਗ ਸਮਾਈ ।** **[ਭਾ.ਗੁ.ਵਾ. ੧-੪੪**

ਮੇਲਿਓ ਉਠ ਕੇ ਬਾਬਾ ਜੀ ਮੁਲਤਾਨ ਜਾ ਪੁਜੇ। ਉਥੇ ਪੀਰਾਂ ਦਾ ਬਹੁਤ ਇੱਕਠ ਸੀ। ਦੁਧ ਦਾ ਕਟੋਰਾ ਭਰ ਕੇ ਗੁਰੂ ਜੀ ਕੋਲ ਲੈ ਆਏ। ਉਨ੍ਹਾਂ ਦਾ ਮਨੋਭਾਵ ਇਹ ਸੀ ਕਿ ਮੁਲਤਾਨ ਤਾਂ ਅਗੇ ਹੀ ਪੀਰਾਂ ਨਾਲ ਭਰਿਆ ਪਿਆ ਹੈ, ਤੁਸੀਂ ਇਥੋਂ ਕੀ ਲੈਣ ਆਏ ਹੋ। ਗੁਰੂ ਜੀ ਨੇ ਉਨ੍ਹਾਂ ਦੀ ਗਲ ਸਮਝ ਕੇ ਚੰਬੇਲੀ ਦਾ ਫੁਲ ਲਿਆ ਤੇ ਦੁੱਧ ਵਾਲੇ ਭਰੇ ਕਟੋਰੇ ਵਿਚ ਰਖ ਦਿਤਾ, ਉਹ ਫੁਲ ਤਰਨ ਲਗਾ। ਜਿਵੇਂ ਫੁਲ ਦੇ ਭਾਰ ਨਾਲ ਦੁੱਧ ਉਤੇ ਕੋਈ ਅਸਰ ਨਹੀਂ ਪਿਆ ਤਿਵੇਂ ਮੇਰੇ ਆਉਣ ਤੇ ਤੁਹਾਨੂੰ ਕੋਈ ਦੁੱਖ ਜਾਂ ਨੁਕਸਾਨ ਨਹੀਂ ਹੋਣਾ। ਚਰਚਾ ਸ਼ੁਰੂ ਹੋਈ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਸਤਯ-ਮਾਰਗ ਉਤੇ ਚਲਣ ਦਾ ਉਪਦੇਸ਼ ਦਿੱਤਾ। ਫ਼ਕੀਰ ਹੋ ਕੇ ਜਗਤ ਵਾਸਤੇ ਭਾਰ ਬਣਨ ਵਾਲੀ ਵਾਦੀ ਨੂੰ ਪਰੇ ਸੁਟੋ। ਰਬ ਨੂੰ ਮਿਲਣ ਦਾ ਸਹੀ ਰਸਤਾ 'ਸਰਬਤ ਦਾ ਭੱਲਾ' ਕਰਨਾ ਦਸ ਕੇ ਆਪ ਵਾਪਸ ਕਰਤਾਰਪੁਰ ਆ ਗਏ।

## ਜੋਤੀ ਜੋਤਿ ਸਮਾਉਣਾ

ਗੁਰੂ ਨਾਨਕ ਦੇਵ ਜੀ ਦੀ ਮੁਲਤਾਨ ਵਾਲੀ ਫੇਰੀ ਅੰਤਮ ਪ੍ਰਚਾਰ ਬਣ ਗਈ। ਇਸ ਮਗਰੋਂ ਆਪ ਕਰਤਾਰਪੁਰੋਂ ਬਾਹਰ ਨਹੀਂ ਗਏ। ਆਪ ਜੀ ਕਰਤਾ ਪੁਰਖ ਸਮਰਥ ਅੰਤਰਜਾਮੀ ਸਨ। ਜਿਸ ਦੇ ਹੁਕਮ ਨਾਲ ਕਲਿਜੁਗੀ ਜੀਆਂ ਨੂੰ ਤਾਰਨ ਆਏ, ਹੁਣ ਜਾਣਾ ਵੀ ਪੈਣਾ ਸੀ, ਜਗਤ ਵਿਚ ਸਿਖੀ ਮਾਰਗ ਪ੍ਰਗਟ ਕੀਤਾ। ਲੋਕਾਂ ਦੇ ਹਿਰਦੇ ਉਹ ਗਿਆਨ ਰੂਪੀ ਚਾਨਣ ਹੋਇਆ, ਜਿਸ ਰਾਹੀਂ ਪਾਰਬ੍ਰਹਮ ਨਾਲ ਲਿਵ ਲਗ ਸਕਦੀ ਸੀ ਅਤੇ ਮੇਲ-ਮਿਲਾਪ ਹੋ ਸਕਦਾ ਸੀ।

ਗੁਰੂ ਜੀ ਜਿਸ ਮਿਸ਼ਨ ਨੂੰ ਪ੍ਰਚਾਰਨ ਆਏ ਸਨ, ਉਸ ਨੂੰ ਸੁਰਜੀਤ ਰਖਣਾ ਜਰੂਰੀ ਸੀ। ਆਪ ਜੀ ਨੇ ਜੀਉਂਦੇ ਜੀਅ ਭਾਈ

ਲਹਣਾ ਜੀ ਨੂੰ ਆਪਣਾ ਜਾਂ-ਨਸ਼ੀਨ (ਉਤਰ-ਅਧਿਕਾਰੀ) ਥਾਪ ਦਿਤਾ। ਪੁਤਰਾਂ ਨੂੰ ਗੁਰਗਦੀ ਉਪਰ ਨਹੀਂ ਬਿਠਾਇਆ ਕਿਉਂਕਿ ਉਹ ਪ੍ਰੀਖਿਆ ਚੋਂ ਪਾਸ ਨਹੀਂ ਸਨ ਹੋਏ। ਜਿਵੇਂ ਕਿ ਭਾਈ ਗੁਰਦਾਸ ਜੀ ਲਿਖਦੇ ਹਨ:-

**ਫਿਰਿ ਬਾਬਾ ਆਇਆ ਕਰਤਾਰਪੁਰਿ,**
**ਭੇਖੁ ਉਦਾਸੀ ਸਗਲ ਉਤਾਰਾ।**
**ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ ।**
**ਉਲਟੀ ਗੰਗ ਵਹਾਈਓਨਿ, ਗੁਰ ਅੰਗਦੁ ਸਿਰਿ ਉਪਰਿ ਧਾਰਾ।**
**ਪੁਤਰੀ ਕਉਲੁ ਨ ਪਾਲਿਆ, ਮਨਿ ਖੋਟੇ ਆਕੀ ਨਿਸਿਆਰਾ ।**
**ਬਾਣੀ ਮੁਖਹੁ ਉਚਾਰੀਐ, ਹੁਇ ਰੁਸਨਾਈ ਮਿਟੈ ਅੰਧਿਆਰਾ।**
**ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁੰਨਕਾਰਾ।**
**ਸੋਦਰੁ ਆਰਤੀ ਗਾਵੀਐ, ਅੰਮ੍ਰਿਤ ਵੇਲੇ ਜਾਪੁ ਉਚਾਰਾ ।**
**ਗੁਰਮੁਖਿ ਭਾਰ ਅਥਰਬਣਿ ਤਾਰਾ ॥ [ਭਾ. ਗੁ. ਵਾਰ ੧-੩੮**

ਅਜਿਹੇ ਵਿਚਾਰ 'ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮ ਆਖੀ' ਵਿਚ ਹਨ। ਬੇਟੇ ਗੁਰੂ ਨਾਨਕ ਜੀ ਦੇ ਗੁਰੂ ਮਿਸ਼ਨ ਤੋਂ ਬਾਗ਼ੀ ਹੋ ਗਏ ਸਨ। ਆਪ ਜੀ ਨੇ ਭਾਰੀ ਸੰਗਤ ਦੀ ਹਾਜ਼ਰੀ ਵਿਚ ਆਪਣੇ ਆਸਣ ਤੋਂ ਉਠ ਕੇ ਭਾਈ ਲਹਿਣਾ ਜੀ ਨੂੰ ਆਸਣ ਉਪਰ ਬੈਠਾਇਆ। ਭਾਵ ਗੁਰਗਦੀ ਦਾ ਵਾਰਸ ਬਣਾਇਆ। ਗੁਰੂ ਨਾਨਕ ਜੀ ਨੇ ਪੰਜ ਪੈਸੇ ਤੇ ਨਰੇਲ ਭਾਈ ਲਹਿਣਾ ਜੀ ਅਗੇ ਰਖ ਕੇ ਮੱਥਾ ਟੇਕਿਆ ਤੇ ਆਖਿਆ-

ਭਾਈ ਲਹਿਣਾ ਜੀ ! ਆਪ ਮੇਰੇ ਅੰਗ ਨਾਲ ਲਗ ਕੇ ਅੰਗਦ ਹੋਏ, ਮੈਂ ਸਿਖ ਧਰਮ ਦੀ ਜੋਗ-ਜੁਗਤਿ ਤੁਹਾਨੂੰ ਸੌਂਪਦਾ ਹਾਂ। ਆਪ ਇਸੇ ਪ੍ਰਕਾਰ ਅਗਵਾਈ ਕਰਨੀ, ਸਤਿ ਧਰਮ ਤੇ ਸੇਵਾ ਦਾ ਪ੍ਰਚਾਰ ਕਰਦੇ ਹੋਏ ਆਪ ੧੪ ਜੂਨ ਸੰਨ ੧੫੩੯ ਹਾੜ ਵਦੀ ਤੇਰਾ ਸੰਮਤ ੧੫੯੬ ਬਿਕ੍ਰਮੀ ਜੋਤੀ ਜੋਤਿ ਸਮਾਅ ਗਏ।

ਸਾਖੀਕਾਰਾਂ ਨੇ ਕਈ ਗੱਲਾਂ ਵਾਧੂ ਲਿਖੀਆਂ ਹਨ, ਜਿਵੇਂ ਕਿ ਉਹਨਾਂ ਦੇ ਸਰੀਰ ਤੇ ਜੋ ਚਾਦਰਾਂ ਪਾਈਆਂ ਸਨ, ਜਦੋਂ ਚੁਕੀਆਂ ਤਾਂ ਸਰੀਰ ਨਹੀਂ ਸੀ। ਜੇ ਏਦਾਂ ਦੀ ਗਲ ਸਚ ਮੰਨ ਲਈਏ ਤਾਂ ਬਾਕੀ ਗੁਰੂਆਂ ਦੇ ਸਰੀਰ ਦਾ ਸਸਕਾਰ ਕਿਉਂ ਕੀਤਾ ਗਿਆ, ਭਾਵ ਉਹ

ਅਗਨ ਭੇਟ ਹੋਇਆ। ਜਦੋਂ ਅਸੀਂ 'ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰ ਪਲਟੀਐ' ਦਾ ਗੁਰਮਤਿ ਅਸੂਲ ਮੰਨਦੇ ਹਾਂ ਤਾਂ ਸਰੀਰ ਛੱਡਣ ਤੋਂ ਬਾਅਦ ਜੋ ਸਸਕਾਰ ਕਰਨ ਦੀ ਗਲ ਹੈ, ਉਸ ਬਾਰੇ ਵੀ ਸਥਾਪਤ ਹੋਈ ਇਕ ਮਰਯਾਦਾ ਨੂੰ ਮੰਨਣਾ ਹੀ ਠੀਕ ਹੈ।



# ਜੀਵਨ ਦਰਸ਼ਨ ਸ੍ਰੀ ਗੁਰੂ ਨਾਨਕ ਦੇਵ ਜੀ
## (ਭੱਟਾਂ ਦੀ ਰਚਨਾ ਚੋਂ)

ਕਲ੍ਹ ਭੱਟ ਨੇ ਸਵਈਏ ਮਹਲੇ ਪਹਿਲੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੋ ਜੀਵਨ ਚਿਤ੍ਰਣ ਕੀਤਾ ਹੈ, ਉਹ ੧੦ ਛੰਦਾ ਵਿਚ ਹੈ। ਆਪ ਜੀ ਨੇ ਆਪਣੇ ਅਨੁਭਵੀ ਵੀਚਾਰਾਂ ਅਨੁਸਾਰ ਗੁਰੂ ਬਾਬਾ ਜੀ ਦੇ ਸੁਜੱਸ ਨੂੰ ਬ੍ਰਹਮ ਦੇ ਪੁਤਰ ਸਨਕ ਸਨੰਦਨ ਆਦਿਕ, ਅਟੱਲ ਮੰਡਲ ਵਾਲੇ ਧ੍ਰੂ ਭਗਤ, ਹੋਰ ਸਿਧ-ਸਾਧਕਾਂ ਅਤੇ ਰਿਖੀਆਂ ਤੋਂ ਵੀ ਗਾਇਨ ਕਰਨਾ ਲਿਖਿਆ ਹੈ। ਫਿਰ ਸਤਿਜੁਗ, ਤ੍ਰੇਤਾ, ਦੁਆਪਰ ਦੇ ਅਵਤਾਰਾਂ ਦੇ ਨਾਮ ਅੰਕਿਤ ਕਰਨ ਮਗਰੋਂ 'ਰਾਜ ਜੋਗ ਤੈ ਮਾਣਿਓ' ਦਾ ਸੰਕੇਤ ਦੇ ਕੇ ਗੁਰੂ ਨਾਨਕ ਦੇਵ ਜੀ ਨੂੰ ਹੀ ਵਡਿਆਇਆ ਹੈ। ਫਿਰ ਕਲਿਜੁਗ ਵਿਚ ਗੁਰਦੇਵ ਜੀ ਦੇ ਰਾਜ ਨੂੰ ਅਬਿਚਲ ਅਤੇ ਅਟਲ ਦਸਿਆ:-

**ਸ੍ਰੀ ਗੁਰੁ ਰਾਜੁ ਅਬਿਚਲੁ ਅਟਲੁ,**
**ਆਦਿ ਪੁਰਖਿ ਫੁਰਮਾਇਓ ॥੭॥** [ਪੰਨਾ ੧੩੯੦

ਇਥੇ ਹੀ ਬਸ ਨਹੀਂ, ਭਗਤ ਰਵਿਦਾਸ, ਜੈ ਦੇਵ, ਤ੍ਰਿਲੋਚਨ, ਨਾਮ ਦੇਵ ਕਬੀਰ, ਬੇਣੀ, ਸੁਖਦੇਉ ਅਤੇ ਗੋਤਮਿ ਰਿਖੀ ਦਾ ਵੀ ਗੁਰੂ ਨਾਨਕ ਜੀ ਦਾ ਜੱਸ ਗਾਇਨ ਕਰਨਾ ਦਰਸਾਇਆ ਹੈ।

ਅੰਤਲੇ ਸਵਈਏ ਵਿੱਚ ਦੁਰਬਾਸ਼ਾ, ਬਲ ਰਾਜਾ, ਭਰਥਰ ਜੋਗੀ, ਗੋਰਖ ਦਾ ਚੇਲਾ ਪਰੂਰ ਰਿਖੀ ਆਦਿ ਨੂੰ ਗੁਰੂ ਨਾਨਕ ਜੀ ਦਾ ਜਸ ਕਰਨਾ ਵਰਨਿਆ ਹੈ। ਅਸਲ ਵਿਚ ਗੁਰੂ ਬਾਬਾ ਜੀ ਦਾ ਜੱਸ ਹਰੇਕ ਜੀਵ ਦੇ ਹਿਰਦੇ ਵਿਚ ਵੱਸਿਆ ਤੇ ਰੱਸਿਆ ਹੋਇਆ ਹੈ। ਤੱਤ ਇਹ ਹੈ ਕਿ ਜਿਸ ਨੇ ਗੁਰੂ ਨਾਨਕ ਦੇਵ ਜੀ ਨੂੰ ਪਰਸਿਆ, ਉਸ ਨੇ ਮਾਨੋ ਆਪਣੀਆਂ ਸਭ ਕੁਲਾਂ ਦਾ ਉਧਾਰ ਕਰ ਲਿਆ।

ਸਵਈਏ ਮਹਲੇ ਤੀਜੇ ਕੇ ਵਿਚ ਕੀਰਤ ਭੱਟ ਨੇ ਇਹ ਸੰਕੇਤ ਦਿਤਾ ਹੈ:-

**ਸਚੁ ਨਾਮੁ ਕਰਤਾਰੁ, ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ॥**

**ਤਾ ਤੇ ਅੰਗਦੁ ਲਹਣਾ ਪ੍ਰਗਟਿ,**

**ਤਾਸੁ ਚਰਣਹ ਲਿਵ ਰਹਿਅਉ॥.... [ਪੰਨਾ ੧੩੯੫**

ਭਾਵ ਨਾਨਕ ਗੁਰੂ ਜੀ ਨੇ ਕਰਤਾ ਪੁਰਖ ਜੀ ਦਾ ਸਤਿਨਾਮ ਚੰਗੀ ਤਰ੍ਹਾਂ ਦ੍ਰਿੜ ਕਰ ਕੇ ਜਿਥੇ ਇਸ ਦਾਤਿ ਨੂੰ ਸਾਰੇ ਸੰਸਾਰ ਵਿਚ ਵੰਡਿਆ, ਉਥੇ ਗੁਰੂ ਅੰਗਦ ਦੇਵ ਅਤੇ ਹੋਰ ਗੁਰੂ ਜੋਤਾਂ ਨੇ ਬੜੇ ਚਾਉ ਨਾਲ ਉਸ ਨਾਮ ਦਾ ਰੱਸ ਤੇ ਰੰਗ ਮਾਣਿਆ।

ਸਵਈਏ ਮਹਲੇ ਚਉਥੇ ਕੇ ਵਿਚ "ਗੁਰ ਨਾਨਕੁ, ਨਿਕਟਿ ਵਸੈ ਬਨਵਾਰੀ॥ ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ" (ਪੰਨਾ ੧੪੦੧) ਦਾ ਸੰਕੇਤ ਦਿੱਤਾ ਹੈ।

ਫਿਰ "ਨਾਨਕਿ ਨਾਮੁ ਨਿਰੰਜਨ ਜਾਨ੍ਉ, ਕੀਨੀ ਭਗਤਿ ਪ੍ਰੇਮ ਲਿਵ ਲਾਈ॥ ਤਾ ਤੇ ਅੰਗਦ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀਨੀ ਵਰਖਾਈ॥" (ਪੰਨਾ ੧੪੦੬) ਦਾ ਵਰਨਣ ਕੀਤਾ ਹੈ। ਸਵਈਏ ਪੰਜਵੇਂ ਕੇ ਵਿਚ–

**ਜੋਤਿ ਰੂਪ ਹਰਿ ਆਪਿ, ਗੁਰੂ ਨਾਨਕ ਕਹਾਯਉ ॥**
**ਤਾ ਤੇ ਅੰਗਦੁ ਭਯਉ, ਤਤੁ ਸਿਉ ਤਤੁ ਮਿਲਾਯਉ ॥**
**ਅੰਗਦਿ ਕਿਰਪਾ ਧਾਰਿ, ਅਮਰੁ ਸਤਗੁਰੁ ਥਿਰੁ ਕੀਅਉ॥**
**ਅਮਰਦਾਸਿ ਅਮਰਤੁ ਛਤ੍ਰੁ, ਗੁਰ ਰਾਮਹਿ ਦੀਅਉ ॥**
**ਗੁਰ ਰਾਮਦਾਸ ਦਰਸਨੁ ਪਰਸਿ,**
**ਕਹ ਮਥੁਰਾ ਅੰਮ੍ਰਿਤ ਬਯਣ॥**
**ਮੂਰਤਿ ਪੰਚ ਪ੍ਰਮਾਣ ਪੁਰਖੁ,**
**ਗੁਰੁ ਅਰਜੁਨੁ ਪਿਖਹੁ ਨਯਣ॥੧॥ [ਪੰਨਾ ੧੪੦੮**

ਦੁਆਰਾ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਦਾ ਮੂਲ ਕਰਤਾ ਪੁਰਖੁ ਨੂੰ ਬਿਆਨ ਕੀਤਾ ਹੈ। ਗੁਰੂ ਬਾਬਾ ਜੀ ਦੇ ਬਾਕੀ ਜੀਵਨ ਚਮਤਕਾਰਾਂ ਦਾ ਵਿਸਥਾਰ ਜਨਮ ਸਾਖੀ ਦੇ ਆਧਾਰ ਤੇ ਅਗਲੇ ਪ੍ਰਕਰਣਾਂ ਵਿੱਚ ਵਿਦਮਾਨ ਕੀਤਾ ਗਿਆ ਹੈ।



# ਜੀਵਨ ਦਰਸ਼ਨ ਸ੍ਰੀ ਗੁਰੂ ਨਾਨਕ ਦੇਵ ਜੀ

## (ਭਾ.ਸ. ਗੁਰਦਾਸ ਜੀ ਦੀਆਂ ਵਾਰਾਂ ਚੋਂ)

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦਾ ਜ਼ਿਕਰ ਭਾਈ ਸਾਹਿਬ ਗੁਰਦਾਸ ਜੀ ਦੀ ਪਹਿਲੀ ਵਾਰ ਦੀ ੨੩ਵੀਂ ਪਉੜੀ ਵਿਚ ਇਸ ਪ੍ਰਕਾਰ ਕੀਤਾ ਹੈ:-

**ਸੁਣੀ ਪੁਕਾਰਿ ਦਾਤਾਰ ਪ੍ਰਭੁ,**
**ਗੁਰੁ ਨਾਨਕੁ ਜਗ ਮਾਹਿ ਪਠਾਇਆ॥**
**ਚਰਨ ਧੋਇ ਰਹਰਾਸਿ ਕਰਿ,**
**ਚਰਣਾਮ੍ਰਿਤ ਸਿਖਾ ਪੀਲਾਇਆ॥**
**ਪਾਰਬ੍ਰਹਮ ਪੂਰਨ ਬ੍ਰਹਮ,**
**ਕਲਿਜੁਗ ਅੰਦਰਿ ਇਕ ਦਿਖਾਇਆ॥**
**ਚਾਰੇ ਪੈਰ ਧਰਮ ਦੇ,**
**ਚਾਰਿ ਵਰਨ ਇਕ ਵਰਨੁ ਕਰਾਇਆ॥**
**ਰਾਣਾ ਰੰਕ ਬਰਾਬਰੀ,**
**ਪੈਰੀ ਪਵਣਾ ਜਗਿ ਵਰਤਾਇਆ॥**
**ਉਲਟਾ ਖੇਲ ਪਿਰੰਮ ਦਾ,**
**ਪੈਰਾ ਉਪਰਿ ਸੀਸੁ ਨਿਵਾਇਆ॥**
**ਕਲਿਜੁਗੁ ਬਾਬੇ ਤਾਰਿਆ,**
**ਸਤਿਨਾਮੁ ਪੜਿ ਮੰਤ੍ਰ ਸੁਣਾਇਆ॥**
**ਕਲਿ ਤਾਰਣਿ ਗੁਰੁ ਨਾਨਕ ਆਇਆ ॥੨੩॥**

੨੪ਵੀਂ ਪਉੜੀ ਵਿਚ 'ਚੜਿਆ ਸੋਧਣਿ ਧਰਤਿ ਲੁਕਾਈ', ੨੭ਵੀਂ ਪਉੜੀ ਵਿਚ 'ਸਤਿਗੁਰ ਨਾਨਕ ਪ੍ਰਗਟਿਆ, ਮਿਟੀ ਧੁੰਧੁ ਜਗਿ ਚਾਨਣੁ ਹੋਆ॥ ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰ ਖਲੋਆ', ੩੬ਵੀਂ ਪਉੜੀ ਵਿਚ 'ਜਾਹਰ ਕਲਾ ਨ ਛਪੈ ਛਪਾਈ' ਅਤੇ ੨੪ਵੀਂ ਵਾਰ ਦੀ ਤੀਜੀ ਪਉੜੀ ਵਿਚ 'ਜਾਹਰ ਪੀਰ ਜਗਤੁ ਗੁਰ ਬਾਬਾ' ਪ੍ਰਗਟ ਕੀਤਾ ਹੈ।

ਗੁਰੂ ਜੀ ਦੀਆਂ ਉਦਾਸੀਆਂ ਦਾ ਭਾਈ ਸਾਹਿਬ ਨੇ ਬੜਾ ਸੁੰਦਰ ਚਿਤ੍ਰਣ ਕੀਤਾ ਹੈ, ਜਿਨ੍ਹਾਂ ਦਾ ਜ਼ਿਕਰ ਜੀਵਨ ਦਰਸ਼ਨ ਵਿਚ ਵਿਸਥਾਰ ਸਹਿਤ ਪਿੱਛੇ ਹੋ ਚੁਕਾ ਹੈ, ਇਥੇ ਬਹੁਤ ਵੇਰਵਾ ਦੇਣ ਦੀ ਲੋੜ ਨਹੀਂ ਕਿਉਂਕਿ ਇਤਿਹਾਸ ਬੜਾ ਲੰਮਾ ਹੈ। ਹਾਂ, ਸੰਕੇਤ ਮਾਤਰ ਦਰਸ਼ਨ ਕਰੋ:-

**ਭਇਆ ਅਨੰਦ ਜਗਤੁ ਵਿਚਿ,**
**ਕਲਿ ਤਾਰਨ ਗੁਰ ਨਾਨਕ ਆਇਆ ॥**
**ਹਿੰਦੂ ਮੁਸਲਮਾਣਿ ਨਿਵਾਇਆ॥** (੧-੩੭)

ਗੁਰਬਾਣੀ ਜੋ ਧੁਰੋਂ ਆਈ ਉਸ ਨੂੰ ਆਪ ਜੀ ਨੇ ਜਗਤ ਵਿਚ ਪ੍ਰਚਾਰਿਆ:-

**ੳ) ਸਤਿਨਾਮ ਬਿਨੁ ਬਾਦਰਿ ਛਾਈ ॥** (੧-੪੩)
**ਅ) ਸਿਧਿ ਬੋਲਨਿ ਸੁਭ ਬਚਨਿ,**
**ਧਨੁ ਨਾਨਕ ਤੇਰੀ ਵਡੀ ਕਮਾਈ ॥** (੧-੪੪)

ਆਪ ਜੀ ਨੇ ੨੪ਵੀਂ ਵਾਰ ਦੀ ਦੂਜੀ ਪਉੜੀ ਵਿਚ ਆਪ ਜੀ ਦੀ ਜੀਵਨ-ਕ੍ਰਿਆ ਨੂੰ ਅੰਕਿਤ ਕੀਤਾ ਹੈ, ਉਸ ਵਿਚ ਸਾਰੀ ਵੀਚਾਰ ਦਾ ਸਾਰ ਆ ਜਾਂਦਾ ਹੈ।

ਅੰਤ ਵਿੱਚ ੨੪ਵੀਂ ਵਾਰ ਦੀ ਪਹਿਲੀ ਪਉੜੀ ਜੋ ਮੰਗਲਾ ਚਰਨ ਦੀ ਲਖਾਇਕ ਹੈ ਵਿਚ ਜੋ ਦਰਸਾਇਆ ਹੈ, ਉਸ ਨੂੰ ਸਦਾ ਚੇਤੇ ਰਖਣ ਦੀ ਲੋੜ ਹੈ:-

**ਸਤਿ ਰੂਪੁ ਸਤਨਾਮੁ ਕਰਿ,**
**ਸਤਿਗੁਰ ਨਾਨਕ ਦੇਉ ਜਪਾਇਆ॥**
**ਧਰਮਸਾਲ ਕਰਤਾਰਪੁਰੁ,**
**ਸਾਧ ਸੰਗਤਿ ਸਚਖੰਡ ਵਸਾਇਆ॥**
**ਵਾਹਿਗੁਰੂ ਗੁਰ ਸਬਦੁ ਸੁਣਾਇਆ ॥**

**ਧੰਨ ਗੁਰੂ ਨਾਨਕ! ਧੰਨ ਗੁਰੂ ਨਾਨਕ!! ਧੰਨ ਗੁਰੂ ਨਾਨਕ!!!**



# ਇਤਿਹਾਸਕ ਗੁਰਦੁਆਰੇ
# ਸ੍ਰੀ ਗੁਰੂ ਨਾਨਕ ਦੇਵ ਜੀ
## (ਪਾਤਿਸ਼ਾਹੀ ਪਹਿਲੀ)

| | | |
|---|---|---|
| 1. | ਗੁਰਦੁਆਰਾ ਨਾਨਕ ਸਰ ਸਾਹਿਬ | ਰਾਇ ਭੁਇੰ ਦੀ ਤਲਵੰਡੀ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ (ਪ੍ਰਕਾਸ਼) ਹੋਣ ਕਰਕੇ ਇਸ ਸ਼ਹਿਰ ਦਾ ਨਾਮ ਹੀ 'ਸ੍ਰੀ ਨਨਕਾਣਾ ਸਾਹਿਬ' ਪ੍ਰਸਿਧ ਹੈ। ਇਸ ਥਾਂ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਲ ਸਖਾਈਆਂ ਨਾਲ ਰਲ-ਮਿਲ ਕੇ ਕੱਚੀ ਢਾਬ ਵਿਚ ਇਸ਼ਨਾਨ ਕਰਦੇ ਹੁੰਦੇ ਸਨ। ਸੰਮਤ ੧੮੬੫ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਇਸ ਢਾਬ ਨੂੰ ਪੱਕਾ ਕਰਾ ਕੇ ਸਰੋਵਰ ਦਾ ਰੂਪ ਦਿੱਤਾ। ਇਹ ਜਨਮ ਸਥਾਨ ਤੋਂ ੪੦੦ ਗਜ ਦੀ ਦੂਰੀ ਤੇ ਹੈ। ਜਿਥੇ ਗੁਰੂ ਸਾਹਿਬ ਇਸ਼ਨਾਨ ਤੋਂ ਪਹਿਲਾਂ ਬਸਤਰ ਉਤਾਰਦੇ ਤੇ ਮਗਰੋਂ ਪਹਿਨਦੇ ਸਨ। ਮੰਜੀ ਸਾਹਿਬ ਦੇ ਨਾਮ ਨਾਲ ਪ੍ਰਸਿਧ ਹੈ। |
| 2. | ਗੁਰਦੁਆਰਾ ਕਿਆਰਾ ਸਾਹਿਬ | ਇਸ ਥਾਂ ਤੇ ਗੁਰੂ ਜੀ ਨੇ ਆਪਣੇ ਬਾਲ ਸਖਾਈਆਂ ਨਾਲ ਗਊਆਂ ਮੱਝਾਂ ਚਰਾਈਆਂ ਸਨ। ਇਕ ਵਾਰੀ ਕੁਦਰਤਿ ਦੀ ਐਸੀ ਨੇਤ ਹੋਈ ਕਿ ਪਸ਼ੂਆਂ ਨੇ ਕਿਸਾਨਾਂ ਦਾ ਖੇਤ ਹੀ ਖਾ ਲਿਆ ਪਰ ਗੁਰੂ ਬਾਬਾ ਜੀ ਦਾ ਐਸਾ ਚਮਤਕਾਰ ਵਰਤਿਆ ਕਿ ਉਹ ਹਰਾ-ਭਰਾ ਹੋ ਗਿਆ। |
| 3. | ਗੁਰਦੁਆਰਾ ਮਾਲ ਸਾਹਿਬ | ਇਥੇ ਵੀ ਗੁਰੂ ਬਾਬਾ ਜੀ ਨੇ ਅਜਿਹਾ ਚੋਜ (ਕੌਤਕ) ਵਰਤਾਇਆ ਜਿਸ ਨੂੰ ਵੇਖ ਕੇ ਸਾਰੇ ਹੈਰਾਨ ਹੋ ਗਏ। ਜਦੋਂ ਸੂਰਜ ਢਲ ਗਿਆ, ਛਾਂ ਬਦਲ ਗਈ, ਧੁੱਪਾ ਆ ਗਈ, ਕਾਲੇ ਫਨਾਂ ਵਾਲੇ ਇਕ ਸ਼ੇਸ਼ ਨਾਗ ਨੇ ਆਪਣੇ ਫਨ ਖਿਲਾਰ ਕੇ ਛਾਂ ਕਰ ਦਿਤੀ। |

| | | |
|---|---|---|
| 4. | **ਗੁਰਦੁਆਰਾ ਤੰਬੂ ਸਾਹਿਬ** | ਇਕ ਵਾਰੀ ਪਿਤਾ ਕਾਲੂ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ੨੦/-ਰੁਪਏ ਲਾਹੇਵੰਦਾ ਸੌਦਾ ਖਰੀਦਣ ਲਈ ਦਿੱਤੇ, ਆਪ ਜੀ ਚੂਹੜਕਾਣੇ ਗਏ। ਰਸਤੇ ਵਿਚ ਆਪ ਨੇ ਉਨ੍ਹਾਂ ਪੈਸਿਆਂ ਨਾਲ ਭੁੱਖੇ ਸਾਧੂਆਂ ਨੂੰ ਭੋਜਨ ਖਿਲਾ ਦਿਤਾ ਅਤੇ ਬਸਤਰ ਲੈ ਦਿਤੇ। ਪਿਤਾ ਕਾਲੂ ਜੀ ਦੇ ਗੁੱਸੇ ਤੋਂ ਡਰਦੇ ਹੋਏ ਆਪ ਇਥੇ ਵਣ ਦੇ ਦਰਖਤ ਹੇਠਾਂ ਬੈਠ ਗਏ ਅਤੇ ਭਾਈ ਬਾਲਾ ਜੀ ਨੂੰ ਆਪਣੇ ਪਿੰਡ ਤਲਵੰਡੀ ਛੋੜ ਦਿਤਾ। ਇਸ ਦਰਖਤ ਦੀ ਸ਼ਕਲ ਹੀ ਤੰਬੂ ਵਰਗੀ ਸੀ, ਜਿਸ ਕਰਕੇ ਗੁਰਦੁਆਰਾ ਸਾਹਿਬ ਦਾ ਨਾਉਂ ਤੰਬੂ ਸਾਹਿਬ ਰਖਿਆ ਗਿਆ। |
| 5. | **ਗੁਰਦੁਆਰਾ ਖਰਾ (ਸੱਚਾ) ਸੌਦਾ** | ਇਸ ਥਾਂ ਤੇ ਹੀ ਸੰਤ ਰੇਣ ਜੀ ਦੀ ਮੰਡਲੀ ਨੂੰ ਅੰਨ ਬਸਤ੍ਰ ਅਰਪਣ ਕੀਤੇ ਸਨ। ਇਹ ਥਾਂ ਚੂਹੜਕਾਣੇ ਤੋਂ ਦੋ ਮੀਲ ਦੀ ਦੂਰੀ ਤੇ ਗੁਰਦੁਆਰਾ 'ਸੱਚਾ ਸੌਦਾ' ਕਰਕੇ ਪ੍ਰਸਿਧ ਹੈ। |
| 6. | **ਗੁਰਦੁਆਰਾ ਹੱਟ ਸਾਹਿਬ, ਸੁਲਤਾਨਪੁਰ** | ਗੁਰੂ ਜੀ ਦੀ ਪਰਮ-ਪਿਆਰੀ ਭੈਣ ਨਾਨਕੀ ਜੀ ਤੇ ਭਾਈਆ ਜੈ ਰਾਮ ਜੀ ਸੁਲਤਾਨਪੁਰ ਦੇ ਵਾਸੀ ਸਨ। ਇਥੇ ਦੌਲਤ ਖ਼ਾਨ ਮੋਦੀ ਦਾ ਮੋਦੀਖ਼ਾਨਾ ਸੀ, ਜਿਸ ਵਿਚ ਆਪ ਕਾਫ਼ੀ ਸਮਾਂ ਕੰਮ ਕਰਦੇ ਰਹੇ ਅਤੇ ਸੌਦਾ ਦੇਣ ਵੇਲੇ 'ਤੇਰਾ ਤੇਰਾ' ਦੀ ਰਟ ਲਾਈ ਰਖਦੇ ਸਨ। |
| 7. | **ਗੁਰਦੁਆਰਾ ਬੇਰ ਸਾਹਿਬ** | ਸੁਲਤਾਨਪੁਰ ਨਗਰ ਦੇ ਨਾਲ ਇਕ ਨਦੀ ਕਾਲੀ ਵੇਈਂ ਵਗਦੀ ਹੈ, ਇਸਦੇ ਕਿਨਾਰੇ ਆਪ ਜੀ ਗਏ। ਸੁਤੇ ਹੀ, ਬੇਰ ਦੇ ਬ੍ਰਿਛ ਉਤੇ ਆਪ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਪਈ ਅਤੇ ਆਪਣੇ ਪਵਿਤਰ ਹੱਥਾਂ ਨਾਲ ਇਕ ਟਾਹਣੀ ਤੋੜੀ, ਉਸ ਦੀ ਦਾਤਣ ਕਰਕੇ ਫਿਰ ਨਦੀ ਦੇ ਕਿਨਾਰੇ ਹੀ ਗੱਡ ਦਿੱਤੀ, |

| | | |
|---|---|---|
| | | ਉਹ ਹਰੀ-ਭਰੀ ਬੇਰ ਹੋ ਗਈ। ਇਹ ਥਾਂ ਗੁਰਦੁਆਰਾ ਹਟ ਸਾਹਿਬ ਤੋਂ ੪੦੦ ਕਦਮ ਦੀ ਦੂਰੀ ਉਤੇ ਹੈ। |
| 8. | **ਗੁਰਦੁਆਰਾ ਸੰਤ ਘਾਟ, ਸੁਲਤਾਨਪੁਰ** | ਚੋਜੀ ਸਤਿਗੁਰੂ ਜੀ ਨੇ ਵਿਵਾਹ ਮਗਰੋਂ ਮੁੜ ਸੁਲਤਾਨਪੁਰ ਆ ਨਿਵਾਸ ਕੀਤਾ। ਇਕ ਦਿਨ ਵੇਈ ਨਦੀ ਦੇ ਕਿਨਾਰੇ ਜਾ ਕੇ ਬਸਤ੍ਰ ਉਤਾਰੇ, ਇਸ਼ਨਾਨ ਦੇ ਬਹਾਨੇ ਨਦੀ ਵਿਚ ਪ੍ਰਵੇਸ਼ ਕਰ ਗਏ। ਭਾਈ ਬਾਲਾ ਜੀ ਬਾਕੀ ਪਰਵਾਰ ਤੇ ਸ਼ਹਿਰਵਾਸੀਆਂ ਨੇ ਬਹੁਤ ਖੋਜ ਕੀਤੀ ਪਰ ਆਪ ਸਾਰਾ ਦਿਨ ਬਾਹਰ ਹੀ ਨਾ ਨਿਕਲੇ। ਤੀਜੇ ਦਿਨ ਸਵਾ ਪਹਿਰ ਦਿਨ ਚੜ੍ਹੇ ਜਲ ਵਿਚੋਂ ਵਿਸਮਾਦ ਰੂਪ ਵਿਚ 'ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ' ਮਹਾਂਵਾਕ ਉਚਾਰਦੇ ਹੋਏ ਬਾਹਰ ਆਏ, ਸੰਗਤਾਂ ਨੂੰ ਦਰਸ਼ਨ ਦਿਤਾ। ਇਸੇ ਦਿਨ ਤੋਂ ਗੁਰੂ ਮਹਾਰਾਜ ਜਗਤ ਉਧਾਰਨ ਹਿਤ ਸੁਲਤਾਨਪੁਰ ਤੋਂ ਚਲੇ ਗਏ। ਇਹ ਗੁਰਦੁਆਰਾ ਸਾਹਿਬ ਦਾ ਨਾਮ 'ਸੰਤ ਘਾਟ' ਹੈ। |
| 9. | **ਗੁਰਦੁਆਰਾ ਕੋਠਾ ਸਾਹਿਬ ਉਦੋਕੇ ਪਿੰਡ** | ਬਟਾਲੇ ਤੋਂ ਚਲ ਕੇ ਜੰਞ ਸਹਿਤ ਸਤਿਗੁਰੂ ਜੀ ਨੇ ਉਦੋਕੇ ਪਿੰਡ ਵਿਚ ਰਾਤ ਨਿਵਾਸ ਕੀਤਾ। ਆਪ ਜੀ ਨੇ ਜਗਤ ਰੀਤੀਆਂ ਨਹੀਂ ਕੀਤੀਆਂ। ਨਾ ਚਪੜੀਆਂ ਭੰਨੀਆਂ, ਨਾ ਰਿਬਨ ਕਟੀ। ਕੂੜੀਆਂ ਰੀਤਾਂ ਦੀ ਗੁਰੂ ਜੀ ਨੇ ਨਿਖੇਧੀ ਕੀਤੀ। |
| 10. | **ਗੁਰਦੁਆਰਾ ਰੋੜੀ ਸਾਹਿਬ, ਏਮਨਾਬਾਦ** | ਸੁਲਤਾਨਪੁਰ ਤੋਂ ਚਲ ਕੇ ਪਹਿਲੀ ਜਾਤ੍ਰਾ ਏਮਨਾਬਾਦ ਸ਼ਹਿਰ ਦੀ ਕੀਤੀ। ਇਥੇ ਹੀ ਮਲਕ ਭਾਗੋ ਨੇ ਜੱਗ ਕੀਤਾ ਜਿਸ ਵਿਚ ਗੁਰੂ ਮਹਾਰਾਜ ਨਹੀਂ ਸਨ ਗਏ। ਆਪ ਜੀ ਨੇ ਭਾਈ ਲਾਲੋ ਜੀ ਦੀ ਰੋਟੀ ਚੋਂ ਦੁੱਧ ਅਤੇ ਮਲਕ ਭਾਗੋ ਦੀ ਪੂਰੀਆਂ ਚੋਂ ਲਹੂ ਨਚੋੜਿਆ ਸੀ। |

| | | |
|---|---|---|
| 11. | **ਗੁਰਦੁਆਰਾ ਚਰਨ ਕਮਲ ਸਾਹਿਬ** | ਕੀਰਤਪੁਰ (ਜ਼ਿਲਾ ਹੁਸ਼ਿਆਰਪੁਰ) ਸਤਲੁਜ ਦਰਯਾ ਦੇ ਕਿਨਾਰੇ ਤੇਂ ਹੈ। ਇਥੇ ਬੁਢਣਸ਼ਾਹ ਫ਼ਕੀਰ ਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਸੀ, ਗੁਰੂ ਜੀ ਪ੍ਰੇਮ ਦੀ ਖਿੱਚ ਵਿਚ ਇਥੇ ਪੁਜੇ ਸਨ। ਇਹ ਥਾਂ ਅਨੰਦਪੁਰ ਸਾਹਿਬ ਤੌਂ ੫ ਕੋਹ ਤੇ ਹੈ। |
| 12. | **ਤਕੀਆ ਬੁੱਢਣ ਸ਼ਾਹ ਕੀਰਤਪੁਰ** | ਗੁਰੂ ਜੀ ਦਾ ਦਰਸ਼ਨ ਕਰਕੇ ਬੁਢਣ ਸ਼ਾਹ ਨਿਹਾਲ ਹੋਇਆ। ਗੁਰੂ ਜੀ ਲਈ ਬੱਕਰੀ ਦਾ ਦੁੱਧ ਲਿਆਇਆ ਪਰ ਆਪ ਜੀ ਨੇ ਬਚਨ ਕੀਤਾ, ਛੇਵੇਂ ਸਰੂਪ ਵਿਚ ਤੇਰੇ ਕੋਲੋਂ ਦੁੱਧ ਲਵਾਂਗੇ। ਬੁਢਣ ਸ਼ਾਹ ਛੇਵੇਂ ਜਾਮੇ ਦੀ ਉਡੀਕ ਕਰਦਾ ਰਿਹਾ। ਇਹ ਦੁੱਧ ਛੇਵੇਂ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਬਾਬਾ ਗੁਰਦਿੱਤਾ ਜੀ ਨੇ ਲਿਆ। |
| 13. | **ਗੁਰਦੁਆਰਾ ਪੰਜੋਖੜਾ ਸਾਹਿਬ** | ਇਥੇ ਗੁਰੂ ਨਾਨਕ ਦੇਵ ਜੀ ਨੇ ਇਕ ਮੰਤ੍ਰ ਜੰਤ੍ਰ ਕਰਨ ਵਾਲੇ ਚੇਟਕੀ ਜੋਗੀ ਜੋ ਲੋਕਾਂ ਨੂੰ ਕਰਤਾਰ ਤੋਂ ਬੇਮੁਖ ਕਰਦਾ ਸੀ, ਦਰਸ਼ਨ ਦੇ ਕੇ ਕਿਰਤਾਰਥ ਕੀਤਾ। ਇਥੇ ਮਹਾਰਾਜਾ ਪਟਿਆਲਾ ਦਾ ਬੜਾ ਭਾਰੀ ਬਾਗ ਹੈ। |
| 14. | **ਗੁਰਦੁਆਰਾ ਜੋਹੜ ਸਾਹਿਬ** | ਜੋਹੜ ਪਿੰਡ, ਪੰਜੌੜ ਤੋਂ ੧੫ ਕੋਹ ਦੂਰ ਹੈ। ਇਥੇ ਬਾਬਾ ਜੁਆਹਰ ਸਿੰਘ ਪ੍ਰਸਿਧ ਗੁਰਸਿਖ ਭਾਈ ਗੰਗੂ ਸ਼ਾਹ ਜੀ ਦੀ ਕੁਲ ਵਿਚੋਂ ਹੋਏ ਹਨ ਜਿਨ੍ਹਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਮੰਜੀ ਬਖ਼ਸ਼ੀ। |
| 15. | **ਗੁਰਦੁਆਰਾ ਚਰਨ ਘਾਟਕਾ** | ਇਥੇ ਸ੍ਰੀ ਨਗਰ ਵਿਚ ਇਕ ਵਿਦਿਆ ਹੰਕਾਰੀ ਪੰਡਤ ਦਾ ਅਭਿਮਾਨ ਦੂਰ ਕਰਕੇ ਕਰਤਾਰ ਦਾ ਉਪਾਸ਼ਕ ਬਣਾਇਆ। ਇਹ ਸਥਾਨ ਗੁਰਦੁਆਰਾ ਬਦਰੀ ਨਾਥ ਤੀਰਥ ਤੋਂ ਨੇੜੇ ਹੈ। |
| 16. | **ਗੁਰਦੁਆਰਾ ਬਰਛਾ ਸਾਹਿਬ** | ਸ੍ਰੀਨਗਰ ਤੋਂ ਚਲ ਕੇ ਗੁਰੂ ਜੀ ਢਾਕਾ ਸ਼ਹਿਰ (ਬੰਗਾਲ) ਵਿਚ ਪਹੁੰਚੇ। ਇਥੇ ਲੋਕ ਪਾਣੀ ਦੀ ਤੰਗੀ ਤੋਂ ਦੁਖੀ ਸਨ। ਲੋਕਾਂ ਦੀ |

| | | |
|---|---|---|
| | | ਬੇਨਤੀ ਸੁਣ ਕੇ ਗੁਰੂ ਜੀ ਨੇ ਬਰਛਾ ਮਾਰ ਕੇ ਪਾਣੀ ਕਢ ਦਿਤਾ। ਇਹ ਚਸ਼ਮਾ ਪ੍ਰਸਿਧ ਹੈ। ਇਸ ਅਸਥਾਨ ਤੋਂ ਬਾਲੂਵਾ ਕੁੰਡ ੬੦ ਕੋਹ ਪੂਰਬ ਵਲ ਹੈ, ਜਿਥੇ ਅੱਗ ਤੇ ਪਾਣੀ ਇੱਕਠੇ ਨਿਕਲਦੇ ਹਨ। |
| 17. | **ਗੁਰਦੁਆਰਾ ਚਰਨ ਪਾਦਕ ਸਾਹਿਬ (ਬੰਗਾਲ)** | ਢਾਕੇ ਤੋਂ ਗੁਰੂ ਜੀ ਇਥੇ ਆਏ। ਇਥੇ ਇਸਤ੍ਰੀਆਂ ਨੇ ਭਾਈ ਮਰਦਾਨੇ ਨੂੰ ਮੀਡਾ ਬਣਾਇਆ ਅਤੇ ਗੁਰੂ ਜੀ ਨੇ ਮੁੜ ਆਪਣੇ ਸਰੂਪ ਵਿਚ ਇਸਥਿਤ ਕੀਤਾ। ਏਥੋਂ ਅਗੇ ਸੰਗਲਾਦੀਪ ਵਿਚ ਰਾਜਾ ਸ਼ਿਵਨਾਭ ਨੂੰ ਤਾਰ ਕੇ ਮੱਕੇ ਪੁਜੇ। ਬੇਬੇ ਨਾਨਕੀ ਜੀ ਦੇ ਯਾਦ ਕਰਨ ਕਰਕੇ ਮੁੜ ਸੁਲਤਾਨਪੁਰ ਆਏ। |
| 18. | **ਲਾਹੌਰ ਸ਼ੈਹਰ ਗੁਰਦੁਆਰਾ** | ਇਹ ਗੁਰਦੁਆਰਾ ਜਵਾਹਰ ਮੱਲ ਦੇ ਚੁਹੱਟੇ ਵਿੱਚ ਹੈ। ਏਥੇ ਕਸਾਈਵਾੜਾ ਦੇਖ ਕੇ ਗੁਰੂ ਜੀ ਬਚਨ ਕੀਤਾ ਕਿ-'ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ'। ਇਥੇ ਦੁਨੀ ਚੰਦ ਖਤ੍ਰੀ ਆਪਣੇ ਪਿਤਾ ਦਾ ਸਰਾਧ ਕਰਾਉਂਦਾ ਸੀ ਅਤੇ ਗੁਰੂ ਜੀ ਨੂੰ ਭੋਜਨ ਛਕਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਕਿਹਾ ਕਿ ਤੇਰਾ ਪਿਤਾ ਤਾਂ ਬਘਿਆੜ ਦੀ ਜੂਨ ਵਿਚ ਹੈ, ਉਹ ਖੀਰ ਪੂੜੇ ਨਹੀਂ ਖਾਂਦਾ। ਗੁਰੂ ਜੀ ਨੇ ਉਪਦੇਸ਼ ਦੇ ਕੇ ਉਸ ਦੇ ਪਿਤਾ ਦਾ ਬਘਿਆੜ ਜੂਨੀ ਵਿਚੋਂ ਉਧਾਰ ਕੀਤਾ। |
| 19. | **ਗੁਰਦੁਆਰਾ ਸਿਧ ਬਟੀ** | ਇਹ ਗੁਰਦੁਆਰਾ ਥਾਨੇਸਰ (ਅੰਬਾਲਾ) ਵਿਚ ਹੈ। ਜੋਗੀ ਗੋਰਖ ਨਾਥ ਦੇ ਚੇਲੇ ਜੋ ਮਦ ਮਾਸ ਵਿਚ ਖਚਿਤ ਸਨ ਨੂੰ ਮਾਸ ਦਾ ਤਿਆਗ ਕਰਵਾ ਕੇ ਸ਼ੁੱਧ ਜੋਗੀ ਬਣਾਇਆ। ਇਥੇ ਹੀ ਇਕ ਪੰਡਤ ਐਸਾ ਕਪਟੀ ਸੀ, ਜੋ ਆਪ ਮਾਸ ਖਾਂਦਾ ਸੀ ਅਤੇ ਲੋਕਾਂ ਨੂੰ ਮਾਸ ਖਾਣ ਤੋ ਵਰਜਦਾ ਸੀ। ਉਸ ਦਾ ਪਾਜ ਖੋਲਿਆ ਤੇ ਉਪਦੇਸ਼ ਦਿਤਾ- ਮਾਸੁ ਮਾਸੁ ਕਰਿ ਮੂਰਖੁ ਝਗੜੇ, |

| | | |
|---|---|---|
| | | ਗਿਆਨ ਧਿਆਨ ਨਹੀ ਜਾਣੈ"। |
| 20. | **ਗੁਰਦੁਆਰਾ ਸਾਹਿਬ ਕਰਨਾਲ** | ਥਨੇਸਰੋਂ ਟੁਰ ਕੇ ਆਪ ਇਥੇ ਪੁਜੇ ਲੋਕਾਂ ਨੂੰ ਸਤਿਨਾਮ ਵਾਹਿਗੁਰੂ ਦਾ ਉਪਦੇਸ਼ ਦਿਤਾ। ਇਹ ਗੁਰਦੁਆਰਾ ਬਾਜ਼ਾਰ ਵਿਚ ਹੈ। |
| 21. | **ਗੁਰਦੁਆਰਾ ਤਮਸਾ ਸਾਹਿਬ** | ਤਮਸਾ ਨਦੀ ਦੇ ਕਿਨਾਰੇ ਉਤੇ ਇਹ ਗੁਰਦੁਆਰਾ ਹੈ। ਰਾਮ ਨਿਵਾਜ ਦੀ ਪਤੀ-ਬ੍ਰਤਾ ਇਸਤ੍ਰੀ ਪਤੀ ਨਾਲ ਸੜਨ ਲਗੀ ਸੀ, ਦਇਆ ਕੀਤੀ, ਮੁਰਦਾ ਪਤੀ ਜਿਉਂਦਾ ਕਰ ਦਿਤਾ। ਇਹ ਗੁਰੂ ਅਸਥਾਨ ਜ਼ਿਲਾ ਆਜ਼ਮਗੜ੍ਹ ਪੂਰਬ ਵਿਚ ਹੈ। |
| 22. | **ਗੁਰਦੁਆਰਾ ਸੀਤਲ ਕੁੰਡ** | ਰਾਜਗਿਰੀ ਨਗਰ ਜੋ ਜ਼ਿਲਾ ਪਟਣਾ ਵਿਚ ਹੈ, ਇਥੇ ਕੁਦਰਤੀ ਜਲ ਦੇ ਗਰਮ ਕੁੰਡ ਹਨ। ਜੋਗੀਆਂ ਨੇ ਕਿਹਾ, ਅਸੀਂ ਬਹੁਤ ਤੰਗ ਹਾਂ, ਆਪ ਕਿਰਪਾ ਕਰੋ ਤਾਂ ਸੀਤਲ ਜਲ ਛਕਾਓ। ਦੁਖੀ ਜਾਣ ਕੇ ਗੁਰੂ ਜੀ ਨੇ 'ਸਤਿ ਕਰਤਾਰ' ਕਹਿ ਕੇ ਆਪਣਾ ਚਰਨ ਪਾਇਆ ਤੇ ਜੋਗੀਆਂ ਨੂੰ ਸੀਤਲ ਜਲ ਛਕਾਇਆ। ਅਜ ਵੀ ਬਾਕੀ ਸਾਰੇ ਕੁੰਡ ਗਰਮ ਹਨ, ਕੇਵਲ ਬਾਬਾ ਜੀ ਵਾਲਾ ਕੁੰਡ ਸੀਤਲ ਹੈ। |
| 23. | **ਗੁਰਦੁਆਰਾ ਬਉਲੀ ਸਾਹਿਬ** | ਜਗਨ ਨਾਥ ਪੁਰੀ ਦੇ ਪੁਜਾਰੀਆਂ ਨੇ ਜਗਤ ਨਾਥ ਦਾ ਬਾਟਾ ਜਿਸ ਵਿਚ ਸਾਰੇ ਹਿੰਦੂ ਰਲ ਕੇ ਖਾਂਦੇ ਸਨ, ਬਾਬਾ ਜੀ ਨੂੰ ਛਕਾਉਣ ਲਗੇ ਤਾਂ ਬਾਬਾ ਜੀ ਨੇ ਨਾ ਛਕਿਆ। ਪਾਂਡੇ ਨਰਾਜ਼ ਹੋਏ ਅਤੇ ਦੀਵੇ ਜਗਾ ਕੇ ਆਰਤੀ ਕਰਨ ਲਗੇ। ਗੁਰੂ ਜੀ, ਆਰਤੀ ਸਮੇਂ ਵੀ ਖੜੇ ਨਾ ਹੋਏ ਤਾਂ ਪੁਜਾਰੀਆਂ ਨੇ ਬੜੀ ਖੁਣਸ ਖਾਧੀ। ਗੁਰੂ ਜੀ ਨੇ ਇਥੇ 'ਗਗਨ ਮੈ ਥਾਲ ਰਵਿ ਚੰਦ ਦੀਪਕ ਬਨੇ' ਵਾਲਾ ਸ਼ਬਦ ਉਚਾਰਨ ਕੀਤਾ, ਦੂਜੀ ਆਰਤੀ ਦਾ ਖੰਡਨ ਕੀਤਾ। ਸਮੁੰਦਰ ਦੇ ਖਾਰੇ ਪਾਣੀ ਨਾਲ ਸਰੀਰ ਤੇ ਖੁਰਕ ਹੋ ਜਾਂਦੀ ਸੀ। ਉਸ |

| | | |
|---|---|---|
| | | ਰੋਗ ਨੂੰ ਦੂਰ ਕਰਨ ਹਿਤ ਗੁਰੂ ਜੀ ਨੇ ਜਲ ਦੀ ਇਕ ਛੋਟੀ ਜਿਹੀ ਛਪੜੀ ਵਿਚ ਚਰਨ ਧੋਤੇ। ਜਿਨ੍ਹਾਂ ਨੇ ਚਰਨਾਮ੍ਰਿਤ ਛਕਿਆ। ਜਿਨ੍ਹਾਂ ਇਸ਼ਨਾਨ ਕੀਤਾ, ਉਨ੍ਹਾਂ ਦੀ ਖ਼ਾਰਸ਼ ਦੂਰ ਹੋ ਗਈ। |
| 24. | **ਗੁਰਦੁਆਰਾ ਸਾਹਿਬ ਸਿਲਟ ਸ਼ਹਿਰ** | ਸਿਲਟ, ਢਾਕਾ ਸ਼ਹਿਰ ਤੋਂ ੭੦ ਮੀਲ ਦੂਰੀ ਤੇ ਗੁਰਦੁਆਰਾ ਹੈ। ਇਥੇ ਬੰਗਾਲੀ ਦੇਵੀ ਪ੍ਰਸ਼ਾਦ ਬੋਸ ਜਾਤੀ ਦੇਵੀ ਦਾ ਭਗਤ ਅਤੇ ਪਰਮਾਤਮਾ ਤੋਂ ਭੁਲਿਆ ਹੋਇਆ ਅਨੇਕਾਂ ਲੋਕਾਂ ਨੂੰ ਔਝੜ ਪਾਉਂਦਾ ਸੀ, ਗੁਰੂ ਬਾਬਾ ਜੀ ਨੇ ਸਭ ਦਾ ਸੰਸਾ ਨਵਿਰਤ ਕੀਤਾ। ਸਤਿਨਾਮ ਦਾ ਉਪਦੇਸ਼ ਦੇ ਕੇ ਸ਼ੁਭ ਮਾਰਗ ਤੇ ਪਾਇਆ। |
| 25. | **ਗੁਰਦੁਆਰਾ ਪੰਜਾ ਸਾਹਿਬ** | ਹਸਨ ਖਾਨ ਅਬਦਾਲੀ ਨੇ ਇਹ ਨਗਰ ਆਬਾਦ ਕੀਤਾ ਸੀ ਜੋ ਜ਼ਿਲਾ ਕੈਮਲਪੁਰ ਵਿਚ ਹੈ।<br>ਇਥੇ ਮੁਸਲਮਾਨਾਂ ਦੇ ਪ੍ਰਸਿਧ ਪੀਰ ਵਲੀ ਮੁਹੰਮਦ ਨੇ ਗੁਰੂ ਜੀ ਨਾਲ ਮਾਰਫ਼ਤ ਦੇ ਕਈ ਪ੍ਰਸ਼ਨ ਕੀਤੇ, ਗੁਰੂ ਜੀ ਨੇ ਸਭ ਨੂੰ ਨਿਰੁੱਤ੍ਰ ਕਰ ਦਿਤਾ। ਪੀਰ ਨੇ ਵਲੀ ਅੱਲਾ ਜਾਣ ਕੇ ਗੁਰੂ ਜੀ ਨੂੰ ਸਲਾਮ ਕੀਤੀ ਅਤੇ ਕਿਹਾ ਮੇਰਾ ਮੁਰੀਦ ਵਲੀ ਕੰਧਾਰੀ, ਹਿੰਦ ਵਿਚ ਬੜਾ ਮੰਨਿਆ ਪ੍ਰਮੰਨਿਆ ਪੀਰ ਹੈ। ਗੁਰੂ ਜੀ ਨੇ ਕੰਧਾਰੀ ਦੇ ਪਹਾੜ ਦੇ ਹੇਠਾਂ ਆਪਣਾ ਆਸਣ ਲਾਇਆ। ਮਰਦਾਨੇ ਦੀ ਪਿਆਸ ਬੁਝਾਉਣ ਲਈ ਵਲੀ ਪਾਸ ਪਹਾੜੀ ਤੇ ਭੇਜਿਆ, ਵਲੀ ਨੇ ਜਲ ਨਾ ਦਿੱਤਾ, ਮਰਦਾਨਾ ਖ਼ਾਲੀ ਮੁੜ ਆਇਆ। ਗੁਰੂ ਜੀ ਮਰਦਾਨੇ ਦਾ ਦੁੱਖ ਨਾ ਸਹਾਰ ਸਕੇ। ਝੱਟ ਵਲੀ ਦੇ ਪਾਣੀ ਦਾ ਚਸ਼ਮਾ ਆਪਣੇ ਚਰਨਾ ਵਲ ਬਹਾ ਦਿਤਾ ਅਤੇ ਮਰਦਾਨਾ ਜਲ ਛਕ ਕੇ ਤ੍ਰਿਪਤ ਹੋਇਆ। |

| | | |
|---|---|---|
| | | ਜਦੋਂ ਵਲੀ ਨੇ ਵੇਖਿਆ ਚਸ਼ਮਾ ਖਾਲੀ ਹੈ, ਬੜੇ ਕ੍ਰੋਧ ਵਿਚ ਆ ਕੇ ਪਹਾੜ ਜ਼ੋਰ ਨਾਲ ਵਗਾਇਆ। ਗੁਰੂ ਜੀ ਨੇ ਆਪਣੇ ਪੰਜੇ ਨਾਲ ਰੋਕ ਦਿਤਾ। ਇਹ ਕੌਤਕ ਵੇਖ ਕੇ ਵਲੀ ਚਰਨਾ ਤੇ ਆਣ ਢੱਠਾ। ਇਸ ਥਾਂ ਦਾ ਨਾਂ ਗੁਰਦੁਆਰਾ ਪੰਜਾ ਸਾਹਿਬ ਹੈ। ਜਲ ਡੂੰਘਾ ਅਤੇ ਨਿਰਮਲ ਹੈ। ਵੈਸਾਖੀ ਤੇ ਭਾਰੀ ਮੇਲਾ ਲਗਦਾ ਹੈ। |
| 26. | **ਗੁਰਦੁਆਰਾ ਚੋਆ ਸਾਹਿਬ** | ਇਹ ਗੁਰਦੁਆਰਾ ਜਲਾਲਾਬਾਦ ਸ਼ਹਿਰ ਵਿਚ ਹੈ। ਰਾਜਾ ਅਮੀਰ ਕਾਬਲ ਦਾ ਹੈ। ਇਥੇ ਸਾਰੇ ਪਹਾੜ ਵਿਚ ਪਾਣੀ ਖਾਰਾ ਤੇ ਕੌੜਾ ਸੀ। ਗੁਰੂ ਬਾਬਾ ਜੀ ਦੀ ਕਿਰਪਾ ਦ੍ਰਿਸ਼ਟੀ ਨਾਲ ਜਲ ਮਿੱਠਾ ਹੋਇਆ। |
| 27. | **ਗੁਰਦੁਆਰਾ ਗੁਰੂ ਥਾਨ ਸਾਹਿਬ** | ਇਹ ਸਥਾਨ ਗੁਜਰਾਤ ਵਿਚ ਨਰਬਦਾ ਨਦੀ ਦੇ ਕੰਢੇ ਤੇ ਹੈ, ਜਿਥੇ ਸਿਧਾਂ ਨੇ ਕਿਹਾ ਸਾਡੇ ਮੂੰਹ ਵਿਚ ਦੰਦ ਨਹੀਂ। ਇਥੇ ਗੁਰੂ ਬਾਬਾ ਜੀ ਨੇ ਸਭ ਸਿੱਧਾਂ ਨੂੰ ਕੜਾਹ ਪ੍ਰਸ਼ਾਦ ਛਕਾਇਆ।<br>ਗੁਰੂ ਬਾਬਾ ਜੀ ਨੇ ਕੜਾਹ ਪ੍ਰਸ਼ਾਦ ਤਿਆਰ ਕਰਵਾ ਕੇ ਉਪਰ ਰੁਮਾਲ ਲਾਹਿਆ ਤਾਂ ਪ੍ਰਸ਼ਾਦ ਤੇ ਪੰਜਾ ਲਗਾ ਹੋਇਆ ਵੇਖ ਕੇ ਜੋਗੀ ਬੜਾ ਹੈਰਾਨ ਹੋਇਆ। |
| 28. | **ਗੁਰਦੁਆਰਾ ਤਿਲਾਗੰਜੀ ਸਾਹਿਬ** | ਸਿੰਗਲਾਦੀਪ ਦੇ ਇਕ ਪਹਾੜ ਵਿਚ ਜੋਗੀਆਂ ਨਾਲ ਗੁਰੂ ਜੀ ਦੀ ਪਰਸਪਰ ਗਲਬਾਤ ਹੋਈ ਅਤੇ ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ, 'ਜੋਗੁ ਨ ਖਿੰਥਾ ਜੋਗੁ ਨ ਡੰਡੇ, ਜੋਗ ਨ ਭਸਮ ਚੜਾਈਐ' ਜਦ ਜੋਗੀ ਨਿਰੁੱਤਰ ਹੋ ਗਏ ਤਾਂ ਬਾਬਾ ਜੀ ਦੇ ਅੱਗੇ ਇਕ ਤਿਲ ਦਾ ਦਾਣਾ ਲਿਆ ਰਖਿਆ। ਗੁਰੂ ਜੀ ਨੇ ਪਾਣੀ ਵਿਚ ਰਗੜਾ ਕੇ ਸਭ ਨੂੰ ਵਰਤਾਇਆ। ਵੰਡ ਛਕਣ ਦੀ ਮਹਿਮਾ ਕਰ ਵਿਖਾਈ। ਇਥੋਂ ਦੇ ਨੇੜੇ |

| | | |
|---|---|---|
| | | ਵਸਣ ਵਾਲੇ ਲੋਕ, 'ਕੁੰਡੀ ਕੁਤਲਾਮ' ਗੁਰਦੁਆਰੇ ਦਾ ਨਾ ਲੈਂਦੇ ਹਨ। |
| 29. | **ਗੁਰਦੁਆਰਾ ਨਾਨਕ ਝੇਰਾ ਸਾਹਿਬ** | ਇਹ ਸਥਾਨ ਹੈਦਰਾਬਾਦ ਸ੍ਰੀ ਅਬਚਲ ਨਗਰ ਤੋਂ ੪੦ ਕੋਹ ਉਤਰ ਵਲ ਹੈ। ਪੁਜਾਰੀ ਮੁਸਲਮਾਨ ਫ਼ਕੀਰ ਕੇਸ ਦਾੜਾ ਰਖਦੇ ਹਨ। ਆਪਣੇ ਆਪ ਨੂੰ ਗੁਰੂ ਨਾਨਕ ਜੀ ਦਾ ਮੁਰੀਦ ਦਸਦੇ ਹਨ। |
| 30. | **ਗੁਰਦੁਆਰਾ ਨਾਨਕ ਮੱਤਾ ਸਾਹਿਬ** | ਇਹ ਗੁਰਦੁਆਰਾ ਨੈਨੀਤਾਲ ਜਿਲੇ ਵਿਚ ਹੈ। ਇਥੇ ਗੋਰਖ ਨਾਥ ਦਾ ਅਸਥਾਨ ਸੀ ਜਿਸ ਕਰਕੇ ਇਸ ਨੂੰ 'ਗੋਰਖ ਮਤਾ' ਆਖਦੇ ਸਨ। ਜੋਗੀਆਂ ਨੇ ਗੁਰੂ ਜੀ ਨੂੰ ਬੜਾ ਭੈ ਦਿਖਾਇਆ ਪਰ ਗੁਰੂ ਜੀ ਨੇ ਕਿਹਾ 'ਗੋਰਖ ਮੱਤਾ ਹੀ ਲੋਕਾਂ ਨੂੰ ਦੁਖ ਦੇਊ ਪਰ 'ਨਾਨਕ ਮੱਤਾ' ਮਨੁੱਖ ਮਾਤ੍ਰ ਨਾਲ ਪ੍ਰੇਮ ਦਾਤਾ ਅਤੇ ਸੁਖਦਾਤਾ ਹੋਵੇਗਾ। ਜੋਗੀ ਬੜੇ ਔਖੇ ਹੋਏ, ਮੁੜ ਮੁੜ ਆਖਨ 'ਗੋਰਖ ਮਤਾ' ਪਰ ਅਗੋਂ ਆਵਾਜ਼ ਆਵੇ 'ਨਾਨਕ ਮਤਾ'। ਪੀਲੀ ਭੀਤ ਸ਼ਹਿਰ ਤੋਂ ੨੦ ਕੋਹ ਚੜਦੇ ਪਾਸੇ ਹੈ। ਜਿਸ ਪਿਪਲ ਹੇਠ ਗੁਰੂ ਜੀ ਬੈਠੇ, ਉਹ ਹੁਣ ਤਕ ਹਰਾ-ਭਰਾ ਹੈ। |
| 31. | **ਗੁਰਦੁਆਰਾ ਬਨ ਸਾਹਿਬ** | ਜੋਗੀ ਨਾਨਕ ਮਤੇ ਤੋਂ ਉਠ ਕੇ ਇਕ ਪਹਾੜ ਵਿਚ ਜਾ ਬੈਠੇ, ਸਤਿਗੁਰੂ ਜੀ ਉਥੇ ਜਾ ਪੁਜੇ। ਗੁਰੂ ਜੀ ਨੂੰ ਵੇਖ ਕੇ ਜੋਗੀ ਕਹਿਣ ਲਗੇ, ਅਜ ਬਹੁਤ ਭੁਖ ਲਗ ਰਹੀ ਹੈ, ਆਪ ਸਮਰਥ ਹੋ, ਭੋਜਨ ਛਕਾਓ। ਇਹ ਗਲ ਸੁਣ ਕੇ ਗੁਰੂ ਜੀ ਚੁਪ ਰਹੇ, ਪਰ ਮਰਦਾਨਾ ਬੋਲਿਆ, ਮੈਨੂੰ ਭੁੱਖ ਲਗੀ ਹੈ, ਜਿਤਨਾ ਕੋਈ ਛਕੇ, ਭੋਜਨ ਛਕਾਓ। ਗੁਰੂ ਜੀ ਨੇ ਕਿਹਾ, ਮਰਦਾਨਿਆ ਇਥੇ ਪਹਾੜ ਤੇ ਬੀਆ-ਬਾਨ ਜੰਗਲ ਹੈ, ਪ੍ਰਸ਼ਾਦੇ ਦਾ ਪ੍ਰਬੰਧ ਹੋਣਾ ਕਠਨ ਹੈ। ਜੋਗੀਆਂ ਨੇ ਕਿਹਾ, ਤੁਹਾਡੇ ਵਾਸਤੇ ਕੋਈ ਮੁਸ਼ਕਲ ਨਹੀਂ, ਭੋਜਨ |

| | | |
|---|---|---|
| | | ਨਹੀਂ ਤਾਂ ਫਲ ਹੀ ਖਵਾ ਦਿਓ। ਫਲ ਦਾ ਨਾਮ ਸੁਣ ਕੇ ਗੁਰੂ ਜੀ ਨੇ ਰੀਠੇ ਦੇ ਦਰਖਤ ਵਲ ਵੇਖਿਆ ਤੇ ਮਰਦਾਨੇ ਨੂੰ ਕਹਿਆ, ਸਤਿ ਕਰਤਾਰ ਕਹਿ ਕੇ ਰੀਠੇ ਦੀ ਟਾਹਣੀ ਪਕੜ ਕੇ ਹਲਾਓ। ਜਦ ਮਰਦਾਨੇ ਨੇ ਹਲੂਣਾ ਦਿਤਾ ਤਾਂ ਬਹੁਤ ਸਾਰੇ ਰੀਠੇ ਧਰਤੀ ਤੇ ਡਿੱਗ ਪਏ। ਜੋਗੀ ਆਪਣੇ ਆਸਣਾ ਤੋਂ ਉਠ ਕੇ ਖਾਣ ਲਗ ਪਏ ਤਾਂ ਅੰਮ੍ਰਿਤ ਵਰਗਾ ਸੁਆਦ ਆਇਆ। ਸਭ ਜੋਗੀ ਚਰਨੀ ਲਗੇ। ਹੁਣ ਤਕ ਇਹ ਬ੍ਰਿਛ ਮਿਠੇ ਫਲ ਦਿੰਦਾ ਹੈ। |
| 32. | **ਗੁਰਦੁਆਰਾ ਚਰਨ ਪਾਦਕਾ ਸਾਹਿਬ** | ਰੀਠੇ ਸਾਹਿਬ ਤੋਂ ਚਲ ਕੇ ਗੁਰੂ ਜੀ ਇਥੇ ਆਏ। ਇਸ ਨਗਰ ਦਾ ਨਾਮ ਕੋਟ ਦੁਆਰ ਹੈ। ਦੁਆਰਕਾ ਦਾਸ ਅਭਿਮਾਨ ਬ੍ਰਾਹਮਣ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਕ੍ਰਿਤਾਰਥ ਕੀਤਾ। |
| 33. | **ਗੁਰਦੁਆਰਾ ਥੜਾ ਸਾਹਿਬ** | ਇਹ ਅਸਥਾਨ ਦਿਲੀ ਸ਼ਹਿਰ ਲਾਹੋਰੀ ਦਰਵਾਜ਼ੇ ਦੇ ਨੇੜੇ ਹੈ। ਓਦੋਂ ਏਥੇ ਬਾਦਸ਼ਾਹ ਦਾ ਹਾਥੀ ਮਰ ਗਿਆ। ਮਹਾਵਤ ਆਪਣੇ ਬਾਲ ਬਚੇ ਸਮੇਤ ਬੜਾ ਰੋਣ ਲਗਾ। ਇਨ੍ਹਾਂ ਦੀ ਪੁਕਾਰ ਸੁਣ ਕੇ ਗੁਰੂ ਜੀ ਨੇ ਮੋਏ ਹਾਥੀ ਨੂੰ ਆਪਣਾ ਪਾਵਨ ਚਰਨ ਛੁਹਾਇਆ ਅਤੇ ਕਿਹਾ ਉਠ ਆਪਣਾ ਆਹਾਰ ਖਾ। ਹਾਥੀ ਝਟ ਖੜਾ ਹੋ ਗਿਆ। ਮਹਾਵਤ ਪ੍ਰਵਾਰ ਸਮੇਤ ਗੁਰੂ ਬਾਬਾ ਜੀ ਦੀ ਚਰਨੀ ਲਗਾ। |
| 34. | **ਗੁਰਦੁਆਰਾ ਪਊ ਸਾਹਿਬ** | ਇਹ ਅਸਥਾਨ ਦਿਲੀ ਸ਼ਹਿਰ ਤੋਂ ੪ ਕੋਹ ਪਛਮ ਵਲ ਹੈ। ਏਥੇ ਸਤਿਨਾਮ ਦਾ ਉਪਦੇਸ਼ ਦਿਤਾ। ਪਊ ਨਾਮ ਨਗਰ ਦਾ ਹੈ। ਇਥੇ ਹੀ ਇਕ ਹੰਕਾਰੀ ਤਪੱਸਵੀ ਦਾ ਹੰਕਾਰ ਨਿਵਿਰਤ ਕੀਤਾ। |
| 35. | **ਗੁਰਦੁਆਰਾ ਗੁਰੂ ਥਾਂਨ ਸਾਹਿਬ** | ਇਹ ਸਥਾਨ ਸਰਸੇ ਸ਼ਹਿਰ ਵਿਚ ਹੈ। ਇਥੇ ਦਸਵੇਂ ਗੁਰੂ ਜੀ ਵੀ ਆਏ ਸਨ। |

| | | |
|---|---|---|
| | | ਆਦਿ ਅਤੇ ਦਸਮ ਗੁਰੂ ਜੀ ਦੇ ਅਸਥਾਨ ਦਾ ਫਰਕ ੪ ਸੌ ਕਦਮ ਦਾ ਹੈ। |
| 36. | **ਗੁਰਦੁਆਰਾ ਨਾਨਕਆਨਾ ਸਾਹਿਬ** | ਸੰਗਰੂਰ ਸ਼ਹਿਰ ਤੋਂ ੩ ਕੋਹ ਚੜਦੇ ਪਾਸੇ ਹੈ। ਗੁਰਦੁਆਰਾ ਬਹੁਤ ਸੁੰਦਰ ਹੈ। ਕਥਾ ਕੀਰਤਨ ਪਾਠ ਆਦਿ ਸਭ ਕੁਝ ਹੁੰਦਾ ਹੈ। |
| 37. | **ਗੁਰਦੁਆਰਾ ਚੁਬਾਰਾ ਸਾਹਿਬ** | ਨਾਭੇ ਤੋਂ ੫ ਕੋਹ ਪਛਮ ਪਾਸੇ ਵਲ ਇਹ ਗੁਰਦੁਆਰਾ ਹੈ। ਇਸ ਸ਼ਹਿਰ ਵਿਚ ਗੁਰੂ ਜੀ ਨੇ ਚਰਨ ਪਾਏ। ਜਾਲਾ ਨਾਮ ਦਾ ਪ੍ਰੇਮੀ ਖੜ੍ਰੀ ਗੁਰੂ ਸਾਹਿਬ ਨੂੰ ਚੁਬਾਰੇ ਵਿਚ ਲੈ ਗਿਆ ਤੇ ਸੇਵਾ ਕੀਤੀ। ਗੁਰੂ ਜੀ ਨੇ ਸਤਿਨਾਮ ਦਾ ਉਪਦੇਸ਼ ਦੇ ਕੇ ਸਿਖ ਬਣਾਇਆ। |
| 38. | **ਗੁਰਦੁਆਰਾ ਸਾਹਿਬ ਪਿੰਡ ਤਖਤੂ ਪੁਰਾ** | ਇਹ ਨਗਰ ਭਦੌੜ ਤੋਂ ਚਾਰ ਕੋਹ ਪਛਮ ਵਲ ਹੈ। ਇਥੇ ਗੁਰੂ ਜੀ ਥੋੜਾ ਸਮਾਂ ਠਹਿਰੇ। |
| 39. | **ਪਿੰਡ ਨਾਂਗੇ ਦੀ ਸਰਾਇ** | ਇਹ ਗੁਰ ਅਸਥਾਨ ਸ੍ਰੀ ਮੁਕਤਸਰ ਸਾਹਿਬ ਤੋਂ ੭ ਕੋਹ ਤੇ ਹੈ। ਇਥੇ ਲਹਿਣਾ ਜੀ ਦੇ ਪਿਤਾ ਭਾਈ ਫੇਰੂ ਤ੍ਰੇਹਣ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ। ਇਸ ਦਾ ਨਾਮ ਮਤੇ ਦੀ ਸਰਾਇ ਭੀ ਸੀ, ਜਿਥੇ ਲਹਿਣਾ ਜੀ ਦਾ ਜਨਮ ਹੋਇਆ। |
| 40. | **ਗੁਰਦੁਆਰਾ ਪਿੰਡ ਖਾਲੜਾ ਸਾਹਿਬ** | ਇਹ ਸਥਾਨ ਲਾਹੌਰ ਤੋਂ ੧੪ ਕੋਹ ਪੂਰਬ ਵਲ ਹੈ। ਇਥੋਂ ਦੇ ਖਤ੍ਰੀਆਂ ਨੇ ਗੁਰੂ ਜੀ ਨੂੰ ਖਤ੍ਰੀ ਭਾਈ ਜਾਣ ਕੇ ਮਖ਼ੌਲ ਕੀਤਾ ਕਿ ਬੇਦੀ ਹੋ ਕੇ ਡੂਮ ਤੇ ਜੱਟ ਨੂੰ ਸਾਥ ਲੈ ਕੇ ਸ਼ੂਦਰਾਂ ਦਾ ਰਿੱਧਾ ਪੱਕਾ ਖਾਂਦੇ ਹੋ, ਜੋ ਖਤ੍ਰੀ ਜਾਤ ਲਈ ਚੰਗਾ ਨਹੀਂ। ਇਹ ਹੰਕਾਰ ਵਾਲੇ ਬਚਨ ਸੁਣ ਕੇ ਗੁਰੂ ਜੀ ਨੇ ਉਤਰ ਦਿਤਾ, "ਬਸੋ ਰਸੋ ਖਾਲੜਾ, ਮਰੇ ਖੱਤ੍ਰੀ ਨੰਗ"। ਸੋ, ਓਹ ਖਤ੍ਰੀ ਜੋ ਚੰਗੇ ਸ਼ਾਹੂਕਾਰ ਵਾਪਾਰੀ ਸਨ, ਅੰਤ ਨੂੰ ਦਿਵਾਲਾ ਕਢ ਕੇ ਨੰਗੇ ਹੋਏ ਮਰਦੇ ਰਹੇ। |

| | | |
|---|---|---|
| 41. | **ਗੁਰਦੁਆਰਾ ਲਹੂੜਾ ਸਾਹਿਬ** | ਲਹੂੜੇ ਦਾ ਦਰਖਤ ਇਮਲੀ ਦੇ ਬ੍ਰਿਛ ਨਾਲ ਮਿਲਦਾ ਜੁਲਦਾ ਹੈ। ਗੁਰੂ ਜੀ ਨੇ ਲਹੂੜੇ ਦੀ ਦਾਤਣ ਕਰਕੇ ਜ਼ਮੀਨ ਵਿਚ ਗਡੀ, ਓਹ ਹਰਾ-ਭਰਾ ਬ੍ਰਿਛ ਹੋ ਗਿਆ। |
| 42. | **ਗੁਰਦੁਆਰਾ ਸਾਹਿਬ ਚਾਹਲ ਪਿੰਡ** | ਚਾਹਲ ਪਿੰਡ ਲਾਹੌਰ ਤੋਂ ੭ ਕੋਹ ਦਖਣ ਵਲ ਹੈ। ਇਥੇ ਸੰਗਤੀਆ ਨਾਮੀ ਬ੍ਰਾਹਮਣ ਨੂੰ ਸਤਿਨਾਮ ਦਾ ਉਪਦੇਸ਼ ਦਿਤਾ। |
| 43. | **ਗੁਰਦੁਆਰਾ ਨਾਨਕਾਣਾ ਸਾਹਿਬ** | ਮਾਂਗਾ ਨਗਰ ਲਾਹੌਰੋ ੨੦ ਕੋਹ ਦਖਣ ਵਲ ਹੈ। ਗੁਰਦੁਆਰਾ ਛੋਟਾ ਨਨਕਾਣਾ ਸਾਹਿਬ ਪ੍ਰਸਿਧ ਹੈ। ਇਥੇ ਜੰਗਲ ਵਿਚ ਗੁਰੂ ਜੀ ਕੁਝ ਦਿਨ ਰਹੇ। |
| 44. | **ਗੁਰਦੁਆਰਾ ਸਾਹਿਬ ਅਲਪਾ ਪਿੰਡ** | ਇਸ ਪਿੰਡ ਨੂੰ ਭੀ ਛੋਟਾ ਨਨਕਾਣਾ ਸਾਹਿਬ ਕਹਿੰਦੇ ਹਨ। ਇਥੇ ਗੁਰੂ ਜੀ ਨੇਸੰਗਤ ਨੂੰ ਸੁਆਸ ਸੁਆਸ ਨਾਮ ਜਪਣ ਦੀ ਸਿਖਿਆ ਦਿਤੀ। |
| 45. | **ਗੁਰਦੁਆਰਾ ਸਾਹਿਬ ਗੁਰੂ ਥਾਨ** | ਪਿੰਡ ਕੰਙਣ ਪੁਰ ਸ਼ਹਿਰ ਚੂੜੀਆਂ ਤੋਂ ੧੨ ਕੋਹ ਪੂਰਬ ਵਲ ਹੈ। ਇਥੋਂ ਦੇ ਲੋਕਾਂ ਨੇ ਗੁਰੂ ਜੀ ਨੂੰ ਵੇਖ ਕੇ ਬਹੁਤ ਕੁਬਚਨ ਬੋਲੇ ਅਤੇ ਮਰਦਾਨੇ ਨੂੰ ਦੁਖ ਦਿਤਾ। ਗੁਰੂ ਜੀ ਨੇ ਬਚਨ ਕੀਤਾ, ਤੁਸੀਂ ਇਥੇ ਹੀ ਵਸੋ। ਦੂਜੀ ਜਗ੍ਹਾ ਤੇ ਭਲੇ ਲੋਕਾਂ ਨੂੰ ਕਿਹਾ ਕਿ ਤੁਸੀਂ ਇਥੋਂ ਉਜੜ ਜਾਵੋ। |
| 46. | **ਗੁਰਦੁਆਰਾ ਸਾਹਿਬ ਭੀਲਾ ਪਿੰਡ** | ਕੰਙਣ ਪੁਰੋਂ ਗੁਰੂ ਜੀ ਇਥੇ ਆਏ। ਲੋਕਾਂ ਨੇ ਬਹੁਤ ਆਦਰ ਕੀਤਾ। ਗੁਰੂ ਜੀ ਨੇ ਪ੍ਰਸੰਨ ਹੋ ਕੇ ਵਰ ਦਿਤਾ ਕਿ ਭਾਈ ਤੁਸੀਂ ਜਿਥੇ ਕਿਥੇ ਜਾਂਦੇ ਹੋ, ਹਰ ਨਗਰ ਵਿਚ ਇਕ ਇਕ ਦੋ ਦੋ ਜਾ ਵਸੋ। ਤੁਹਾਡੀ ਸੰਗਤ ਕਰਕੇ ਲੋਕਾਂ ਦਾ ਬਹੁਤ ਭਲਾ ਹੋਵੇਗਾ। |
| 47. | **ਗੁਰਦੁਆਰਾ ਸ਼ਹਿਰ ਸਤਿਘਰ** | ਇਸ ਸ਼ਹਿਰ ਵਿਚ ਇਕ ਹੰਕਾਰੀ ਦਾਨੀ ਖਤ੍ਰੀ ਨੂੰ 'ਸਹੰਸ੍ਰ ਦਾਨ ਦੇ ਇੰਦ੍ਰ ਰੁਆਇਆ' ਵਾਲੇ ਸ਼ਬਦ ਰਾਹੀਂ ਉਪਦੇਸ਼ |

| | | |
|---|---|---|
| | | ਦੇ ਕੇ ਕ੍ਰਿਤਾਰਥ ਕੀਤਾ। |
| 48. | **ਗੁਰਦੁਆਰਾ ਰੋੜੀ ਸਾਹਿਬ** | ਭਾਈ ਲਾਲੋ ਜੀ ਦਾ ਪ੍ਰੇਮ ਵੇਖ ਕੇ ਗੁਰੂ ਮਹਾਰਾਜ ਦੂਜੀ ਵਾਰ ਏਮਨਾਬਾਦ ਆਏ। ਪਠਾਣਾਂ ਦਾ ਅਹਿਸਾਸ ਵੇਖ ਕੇ ਭਾਣਾ ਵਰਤਣ ਦਾ ਬਚਨ "ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨ ਵੇ ਲਾਲੋ" ਸ਼ਬਦ ਉਚਾਰਨ ਕੀਤਾ। ਅਗਲੇ ਦਿਨ ਬਾਬਰ ਬਾਦਸ਼ਾਹ ਨਗਰ ਨਿਵਾਸੀ ਪਠਾਣਾਂ ਨੂੰ ਬਹੁਤ ਭੈ ਦਿਖਾ ਕੇ ਹੰਕਾਰੀ ਰੂਪੀ ਨਰਦ-ਗਰਦ ਨਾਲ ਮਿਲਾ ਕੇ ਚਲਦਾ ਬਣਿਆ। |
| 49. | **ਗੁਰਦੁਆਰਾ ਸਾਹਿਬ ਪਖੋ ਕੇ ਪਿੰਡ** | ਰਾਵੀ ਤੋਂ ਪਾਰ ਪਖੋ ਕੇ ਰੰਧਾਵੇ ਦੇਹੁਰਾ ਬਾਬਾ ਨਾਨਕ ਤੋਂ ੩ ਕੋਹ ਤੇ ਇਹ ਗੁਰਦੁਆਰਾ ਹੈ। ਇਥੇ ਭਾਈ ਅਜਿਤਾ ਰੰਧਾਵਾ ਪ੍ਰੇਮੀ ਰਹਿੰਦਾ ਸੀ, ਜਿਸ ਪਾਸ ਗੁਰੂ ਜੀ ੨੧ ਦਿਨ ਰਹੇ ਅਤੇ ਅਗੋਂ ਵਰਤਣ ਵਾਲੇ ਭਵਿਖਤ ਬਚਨ ਕੀਤੇ। ਇਸ ਪੋਥੀ ਦਾ ਨਾਮ ਭਾਈ ਅਜਿਤੇ ਦੀ ਗੋਸਟਿ ਹੈ। ਗੁਰੂ ਜੀ ਨੇ ਕਰਤਾਰ ਕਰਤਾਰ ਜਪਣ ਦਾ ਉਪਦੇਸ਼ ਦਿਤਾ। |
| 50. | **ਗੁਰਦੁਆਰਾ ਕਰਤਾਰਪੁਰ ਸਾਹਿਬ** | ਇਸ ਨਗਰ ਦਾ ਨਾਮ ਗੁਰੂ ਜੀ ਨੇ ਆਪ ਕਰਤਾਰ ਪੁਰ ਰਖਿਆ। ਰਾਵੀ ਦੇ ਪਾਰ ਨਗਰ ਵਸਾ ਕੇ ਧਰਮਸਾਲਾ ਬਣਵਾਈ। |
| 51. | **ਗੁਰਦੁਆਰਾ ਬਾਬੇ ਦੀ ਬੇਰ ਸਾਹਿਬ** | ਕਰਤਾਰਪੁਰ ਤੋਂ ਚਲ ਕੇ ਗੁਰੂ ਜੀ ਸਿਆਲਕੋਟ ਪੁਜੇ। ਇਥੇ ਜੰਗਲ ਵਿਚ ਹਮਜ਼ਾ ਗੌਂਸ, ਵਲੀ ਕੰਧਾਰੀ ਦਾ ਬਾਲਕ, ਇਕ ਪੱਕਾ ਮਟੂ ਬਣਵਾ ਕੇ ੪੦ ਦਿਨ ਚਿਲਾ ਕਟਣ ਵਾਸਤੇ ਬੈਠਾ। ਇਕ ਜੌਂ ਰੋਜ਼ ਖਾਣਾ, ਇਕ ਲੋਟਾ ਸੇਰ ਪਾਣੀ ਦਾ ੪੦ ਦਿਨ ਪੀਣਾ। ੪੦ ਦਿਨ ਮਗਰੋਂ ਉਸ ਨੇ ਸ਼ਹਿਰ ਵਿਚ ਢੰਡੋਰਾ ਪਿਟਵਾਇਆ "ਜੋ ਦਰਸ਼ਨ ਕਰੇਗਾ, ਸੁਰਗ ਜਾਵੇਗਾ" ਇਹ |

| | | |
|---|---|---|
| | | ਸੁਣ ਕੇ ਭਾਈ ਦੁਨੀ ਚੰਦ ਗੁਰੂ ਜੀ ਦਾ ਸਿਖ ਨਾ ਆਇਆ। ਫ਼ਕੀਰ ਸੁਣ ਕੇ ਕ੍ਰੋਧਤ ਹੋਇਆ। ਕਹਿਣ ਲਗਾ, ਦੁਨੀ ਚੰਦ ਨੂੰ ਪਰਵਾਰ ਸਮੇਤ ਧਰਤੀ ਵਿਚ ਗ਼ਰਕ ਕਰ ਦੇਣਾ ਹੈ। ਇਹ ਸੁਣ ਕੇ ਦੁਨੀ ਚੰਦ ਨੇ ਭੈ ਕਰਕੇ ਗੁਰੂ ਜੀ ਦਾ ਧਿਆਨ ਕੀਤਾ। ਗੁਰੂ ਜੀ ਕਰਤਾਰਪੁਰੋਂ ਇਥੇ ਪੁਜੇ। 'ਕਰਤਾਰ ਕਰਤਾਰ' ਦਾ ਅਵਾਜ਼ਾ ਕੀਤਾ। ਫ਼ਕੀਰ ਸੁਣ ਕੇ ਕ੍ਰੋਧ ਕਰਨ ਲਗਾ। ਸਤਿਗੁਰੂ ਜੀ ਨੇ ਕਿਹਾ, ਕਰਨੀ ਫ਼ਕੀਰੀ ਤੇ ਤੱਕਬਰ ਇਤਨਾ? ਇਹ ਬਚਨ ਸੁਣ ਕੇ ਹੀ ਅੰਦਰ ਹੀ ਗੁੰਮ ਹੋ ਬੈਠਾ ਰਿਹਾ। ਗੁਰੂ ਬਾਬਾ ਜੀ ਨੇ ਫਿਰ 'ਕਰਤਾਰ ਕਰਤਾਰ' ਉਚੀ ਆਵਾਜ਼ ਵਿਚ ਕਿਹਾ। ਗੁੰਬਜ ਗੜਗਜ ਖਾ ਕੇ ਭਜਿਆ ਅਤੇ ਫਟ ਗਿਆ। ਫ਼ਕੀਰ ਡਰਿਆ ਤੇ ਝਟ ਬਾਹਰ ਨਿਕਲ ਆਇਆ। ਗੁਰੂ ਜੀ ਬੇਰੀ ਦੇ ਬ੍ਰਿਛ ਹੇਠ ਬੈਠੇ ਸਨ। ਬਚਨ ਸੁਣਾ ਕੇ ਸੱਚਾ ਫ਼ਕੀਰ ਬਣਾ ਦਿਤਾ।<br>ਇਥੇ ਹੀ ਗੁਰੂ ਜੀ ਨੇ ਭਾਈ ਮਰਦਾਨੇ ਨੂੰ ਸੱਚ ਝੂਠ ਦਾ ਸੌਦਾ ਕਰਨ ਭੇਜਿਆ। ਮੂਲੇ ਸਰਾਫ਼ ਨੇ ਲਿਖ ਦਿਤਾ,'ਜੀਉਣਾ ਝੂਠ, ਮਰਨਾ ਸੱਚ ਹੈ'। ਗੁਰੂ ਜੀ ਮੂਲੇ ਦੇ ਘਰ ਗਏ ਦਰਸ਼ਨ ਦੇ ਕੇ ਉਸ ਨੂੰ ਨਿਹਾਲ ਕੀਤਾ। |
| 52. | **ਗੁਰਦੁਆਰਾ ਸਾਹਿਬ ਸਾਹੋਵਾਲ ਪਿੰਡ** | ਇਹ ਪਿੰਡ ਸਿਆਲਕੋਟ ਤੋਂ ੪ ਕੋਹ ਪਛਮ ਵਲ ਹੈ। ਸਿਆਲ ਕੋਟੋਂ ਟੁਰ ਕੇ ਬੇਰ ਦੇ ਚਿਨਾਰ ਦੇ ਦਰਖਤ ਹੇਠ ਆਣ ਬੈਠੇ। ਨਗਰ ਵਾਸੀਆਂ ਪ੍ਰੇਮ ਨਾਲ ਸੇਵਾ ਕੀਤੀ। ਗੁਰੂ ਜੀ ਨੇ ਸੰਸਾਰ ਸੁਪਨਾ ਤੇ ਨਾਮ ਜਪ ਕੇ ਜੀਵਨ ਸਫਲ ਹੋਣ ਦਾ ਉਪਦੇਸ਼ ਦਿਤਾ। |
| 53. | **ਗੁਰਦੁਆਰਾ ਸਾਹਿਬ** | ਇਹ ਪਿੰਡ ਮੁਲਤਾਨ ਦੇ ਜਿਲੇ ਵਿਚ ਹੈ |

| | | |
|---|---|---|
| | ਊੱਚ ਪਿੰਡ | ਜਿਥੇ ਪੀਰ ਬਹਾਵਲਦੀਨ ਨਾਲ ਬਚਨ ਬਿਲਾਸ ਕਰਕੇ ਉਸ ਨੂੰ ਰਬ ਦੀ ਬੰਦਗੀ ਨਾਲ ਲਾਇਆ। |
| 54. | ਗੁਰਦੁਆਰਾ ਸਾਹਿਬ ਮੁਲਤਾਨ ਸ਼ਹਿਰ | ਇਥੇ ਮੁਲਤਾਨ ਸ਼ਹਿਰ ਦੇ ਪੀਰਾਂ ਨਾਲ ਬਚਨ ਬਿਲਾਸ ਹੋਏ। ਪੀਰ ਦੁੱਧ ਦਾ ਪਿਆਲਾ ਭਰ ਲੈ ਆਏ, ਭਾਵ ਮੁਲਤਾਨ ਦੁੱਧ ਦੇ ਪਿਆਲੇ ਵਾਂਗ ਭਰਪੂਰ ਹੈ। ਜਦੋਂ ਲਿਆਏ ਤਾਂ ਬਾਬਾ ਜੀ ਨੇ ਚੰਬੇਲੀ ਦਾ ਫਲ ਦੁਧ ਦੇ ਪਿਆਲੇ ਉਤੇ ਰਖ ਦਿਤਾ। ਸਾਰੇ ਪੀਰ ਹੈਰਾਨ ਹੋਏ ਤਾਂ ਸਲਾਮ ਕੀਤਾ। ਗੁਰਦੁਆਰਾ ਪੀਰਾਂ ਦੇ ਮਕਾਨ ਅੰਦਰ ਹੈ। |
| 55. | ਗੁਰਦੁਆਰਾ ਸਾਹਿਬ ਪਾਕਪਟਨ (ਜਿਲਾ ਮਿੰਟਗੁੰਮਰੀ) | ਇਥੇ ਗੁਰੂ ਜੀ ਫ਼ਰੀਦ ਜੀ ਦੇ ਚੇਲੇ (ਪੋਤੇ) ਸ਼ੇਖ ਬ੍ਰਹਮ ਨੂੰ ਮਿਲੇ ਅਤੇ ਪਰਸਪਰ ਗੋਸ਼ਟੀ ਹੋਈ, ਆਨੰਦਤ ਹੋਏ। ਇਥੋਂ ਗੁਰੂ ਜੀ ਬਗ਼ਦਾਦ ਗਏ। ਕੁਰਮ ਸ਼ਹਿਰ ਵਿਚ ਮਰਦਾਨੇ ਦਾ ਚਲਾਣਾ ਹੋਇਆ। ਸਸਕਾਰ ਕੀਤਾ, ਮੁੜ ਅਚਲ ਵਟਾਲੇ ਪਹੁੰਚੇ। |
| 56. | ਗੁਰਦੁਆਰਾ ਸਾਹਿਬ ਅਚਲ ਪਿੰਡ | ਪਿੰਡ ਅਚਲ ਵਟਾਲੇ ਸ਼ਹਿਰ ਤੋਂ ਦੋ ਕੋਹ ਦਖਣ ਵਲ ਹੈ। ਇਥੇ ਸ਼ਿਵਰਾਤਰੀ ਦਾ ਭਾਰੀ ਮੇਲਾ ਲਗਦਾ ਹੈ। 'ਮੇਲਾ ਸੁਣ ਸ਼ਿਵਰਾਤ ਦਾ ਬਾਬਾ ਅਚਲ ਵਟਾਲੇ ਆਈ।' ਸਿਧਾਂ ਨਾਲ ਇਥੇ ਗੋਸਟਿ ਹੋਈ। ਸਿਧ ਸੁਣ ਕੇ ਸੁੰਨ ਸਮਾਧ ਹੋਏ। ਇਥੋਂ ਚਲ ਕੇ ਗੁਰੂ ਜੀ ਤਲਵੰਡੀ ਪਹੁੰਚੇ, ਮਰਦਾਨੇ ਦੇ ਬੇਟੇ ਨੂੰ ਕੁਰਮ ਪਹੁੰਚਾਇਆ। |
| 57. | ਗੁਰਦੁਆਰਾ ਸਾਹਿਬ ਕੜਿਆਨਾ ਪਹਾੜ | ਕੜਿਆਨੇ ਦੇ ਜੋਗੀ ਬੜੇ ਕਰਾਮਾਤੀ ਤੇ ਅਭਿਮਾਨੀ ਪੀਰ ਕਹਾਉਂਦੇ ਸਨ। ਅਨੇਕਾਂ ਚੇਟਕਾਂ ਨੂੰ ਕਰਤਾਰ ਤੋਂ ਭੁਲਾ ਕੇ ਕੁਮਾਰਗ ਲਾਉਂਦੇ, ਜੰਤ੍ਰਾਂ ਮੰਤ੍ਰਾਂ ਨਾਲ ਫਸਾ ਕੇ ਜਨਮ ਵਿਅਰਥ ਕਰਦੇ। ਗੁਰੂ ਜੀ ਨੇ ਜੋਗੀਆਂ ਨਾਲ ਪ੍ਰੇਮ ਚਰਚਾ ਕਰਕੇ ਤੱਤ ਗਿਆਨ ਦ੍ਰਿੜ ਕਰਾ ਕੇ ਨਾਮ ਦਾ ਪ੍ਰੇਮੀ ਬਣਾਇਆ। |

| | | |
|---|---|---|
| | | ਇਹ ਅਸਥਾਨ ਸਰਗੋਧੇ ਵਿਚ ਹੈ। |
| 58. | **ਗੁਰਦੁਆਰਾ ਗੁਰੂ ਸਰ ਸਾਹਿਬ** | ਇਕ ਜੰਗਲ ਦੀ ਪਹਾੜੀ ਜੋ ਕੜਿਆਨੇ ਜੋਗੀਆਂ ਤੋਂ ੩ ਮੀਲ ਦੀ ਵਿਥ ਤੇ ਹੈ, ਸਤਿਗੁਰੂ ਜੀ ਇਥੇ ਜੰਗਲ ਵਿਚ ਆਏ। ਜੰਗਲੀ ਲੋਕਾਂ ਨੂੰ ਉਪਦੇਸ਼ ਦਿਤਾ, ਗੁਰਦੁਆਰਾ ਗੁਰੂ ਸਰ ਪ੍ਰਸਿਧ ਅਸਥਾਨ ਹੈ। |
| 59. | **ਗੁਰਦੁਆਰਾ ਟਿੱਲਾ ਬਾਲ ਗੁੰਦਾਈ ਸਿੱਧ** | ਗੁਰੂ ਸਰ ਤੋਂ ਚਲ ਕੇ ਗੁਰੂ ਜੀ ਬਾਲ ਗੁੰਦਾਈ ਜੋਗੀ ਦੇ ਅਸਥਾਨ ਤੇ ਪੁਜੇ। ਇਹ ਸਥਾਨ ਜਿਲਾ ਜੇਹਲਮ ਵਿਚ ਹੈ। ਜੋਗੀ ਨਾਲ ਬਚਨ ਬਿਲਾਸ ਕੀਤੇ। ਜੋਗੀ ਬਹੁਤ ਪ੍ਰਸੰਨ ਹੋਇਆ। ਦੋ ਦਿਨ ਪ੍ਰੇਮ ਨਾਲ ਆਪਣੇ ਪਾਸ ਰਖਿਆ। |
| 60. | **ਗੁਰਦੁਆਰਾ ਚੋਆ ਸਾਹਿਬ** | ਜੇਹਲਮ ਤੋਂ ੫ ਕੋਹ ਉਤੇ ਰੋਹਤਾਸ ਸ਼ਹਿਰ ਵਸਦਾ ਹੈ। ਇਥੇ ਪੁਰਾਤਨ ਕਿਲ੍ਹਾ ਹੈ। ਕਿਲ੍ਹੇ ਵਾਲੇ ਲੋਕਾਂ ਨੂੰ ਪਾਣੀ ਨਹੀਂ ਸਨ ਭਰਨ ਦਿੰਦੇ। ਇਲਾਕਾ ਪਹਾੜੀ ਜਲ ਡੂੰਘਾ ਸੀ। ਲੋਕੀ ਪਾਣੀ ਨਾ ਮਿਲਣ ਕਰਕੇ ਦੁਖੀ ਸਨ। ਗੁਰੂ ਜੀ ਨੇ ਕਿਲ੍ਹੇ ਦਾ ਜਲ ਬਾਹਰ ਮੈਦਾਨ ਵਿਚ ਵਗਾ ਦਿਤਾ। ਕਿਲਾ ਜਲ ਤੋਂ ਖ਼ਾਲੀ ਹੋ ਗਿਆ। |
| 61. | **ਗੁਰਦੁਆਰਾ ਕੇਰ ਸਾਹਿਬ** | ਰੋਹਤਾਸ ਤੋਂ ਚਲ ਕੇ ਭਾਈ ਭਾਗ ਨਾਮੀ ਸਿਖ ਦਾ ਪ੍ਰੇਮ ਵੇਖ ਕੇ ਆਏ, ਭਾਈ ਭਾਗ ਸਹਤਿ ਪਰਵਾਰ ਗੁਰੂ ਬਾਬਾ ਜੀ ਦੀ ਚਰਨੀ ਲਗਾ। ਤਿੰਨ ਦਿਨ ਆਪ ਜੀ ਨੇ ਇਥੇ ਨਿਵਾਸ ਕੀਤਾ, ਮੁੜ ਸਿਆਲਕੋਟ ਆਏ। |
| 62. | **ਗੁਰਦੁਆਰਾ ਧਾਵ ਸਾਹਿਬ** | ਭਾਈ ਮੂਲੇ ਦਾ ਪ੍ਰੇਮ ਵੇਖ ਕੇ ਗੁਰੂ ਜੀ ਸਿਆਲ ਕੋਟ ਆਏ। ਮੂਲੇ ਦੀ ਇਸਤ੍ਰੀ ਨੂੰ ਪੁਛਿਆ, ਭਾਈ ਮੂਲਾ ਕਿਥੇ ਹੈ?। ਉਸ ਨੇ ਕਿਹਾ, ਘਰ ਨਹੀ, ਮੂਲੇ ਨੂੰ ਪਾਥੀਆਂ ਦੇ ਗੁਹੇ ਵਿਚ ਲੁਕਾ ਦਿਤਾ। ਇਸਤ੍ਰੀ ਨੇ ਕੂੜ ਬੋਲਿਆ, "ਨਾਲਿ ਕਿਰਾੜਾ ਦੋਸਤੀ ਕੂੜੈ |

| | | |
|---|---|---|
| | | ਕੂੜੀ ਪਾਇ॥ ਮਰਣੁ ਨ ਜਾਪੈ ਮੂਲਿਆ, ਆਵੈ ਕਿਤੇ ਥਾਇ" ਏਥੇ ਬਚਨ ਕੀਤਾ। ਗੁਰੂ ਜੀ ਟੁਰ ਆਏ। ਪਿਛੋਂ ਇਸਤਰੀ ਨੇ ਮੂਲੇ ਨੂੰ ਵਾਜ ਮਾਰੀ, ਬਾਹਰ ਨਾ ਨਿਕਲਿਆ। ਵੇਖਿਆ ਤੇ ਕਾਲੇ ਨਾਗ ਨੇ ਡੰਗ ਮਾਰ ਕੇ ਪ੍ਰਾਨ ਕਢ ਦਿਤੇ ਹਨ। ਹਾਹਾਕਾਰ ਮਚ ਗਈ। ਇਹ ਬਾਵਲੀ ਮੂਲੇ ਦੇ ਘਰ ਵਿਚ ਹੈ। |
| 63. | **ਗੁਰਦੁਆਰਾ ਸਾਹਿਬ ਬਗਦਾਦ** | ਭਾਈ ਸਾਹਿਬ ਗੁਰਦਾਸ ਜੀ ਨੇ ਲਿਖਿਆ ਹੈ- "ਬਾਬਾ ਗਿਆ ਬਗਦਾਦ ਨੂੰ, ਬਾਹਰ ਜਾਇ ਕੀਆ ਅਸਥਾਨਾ'। |
| 64. | **ਗੁਰਦੁਆਰਾ ਸਾਹਿਬ ਕਲਾਤ (ਬਲੋਚਿਸਤਾਨ)** | ਇਹ ਖ਼ਾਨਾਂ ਦੇ ਰਹਿਣ ਦਾ ਅਸਥਾਨ ਹੈ। ਇਥੋਂ ਦਾ ਪਾਣੀ ਬਹੁਤ ਹੀ ਖਾਰਾ ਸੀ। ਜਿਥੇ ਗੁਰੂ ਬਾਬਾ ਜੀ ਬੈਠੇ ਸਨ, ਓਥੇ ਚਸ਼ਮਾ ਪਾਣੀ ਦਾ ਚਲ ਰਿਹਾ ਸੀ, ਗੁਰੂ ਜੀ ਨੇ ਮੂੰਹ ਧੋਤਾ, ਚਰਨ ਪਾਏ,ਜਲ ਮਿੱਠਾ ਹੋ ਗਿਆ। |
| 65. | **ਗੁਰਦੁਆਰਾ ਸਾਹਿਬ ਕੋਇਟਾ** | ਇਥੇ ਪਾਣੀ ਨਾਥ ਜੋਗੀ ਬੜਾ ਪ੍ਰਸਿਧ ਸੀ, ਮਨ ਵਿਚ ਕਹਿਣ ਲਗਾ, ਜੇ ਗੁਰੂ ਨਾਨਕ ਦੇਵ ਮਹਾਨ ਜੋਗੀ ਹਨ ਤਾਂ ਇਥੇ ਵੀ ਦਰਸ਼ਨ ਦੇਣ। ਅੰਤਰਜਾਮੀ ਗੁਰੂ ਜੀ ਜੋਗੀ ਦੇ ਮਨ ਦੀ ਜਾਣ ਕੇ ਇਥੇ ਪਹੁੰਚੇ, ੪ ਦਿਨ ਰਹੇ। ਪਾਣੀ ਨਾਥ ਬਹੁਤ ਪ੍ਰਸੰਨ ਹੋਇਆ। ਜਿਥੇ ਕਿਲ੍ਹਾ ਹੈ, ਇਹ ਕੋਇਟਾ ਨਗਰ ਸੀ। ਇਸੇ ਦੇ ਨਾਂ ਤੇ ਹੀ ਸਰਕਾਰ ਅੰਗਰੇਜ਼ੀ ਨੇ 'ਕੋਇਟਾ' ਸ਼ਹਿਰ ਵਸਾਇਆ। ਇਥੇ ਗੁਰੂ ਜੀ ਦੀ ਬਾਉਲੀ ਵੀ ਹੈ। |
| 66. | **ਗੁਰਦੁਆਰਾ ਸਾਹਿਬ ਸ਼ਕਾਰਪੁਰ (ਸਿੰਧ)** | ਕੋਇਟੇ (ਬਲੋਚਿਸਤਾਨ) ਤੋਂ ਚਲ ਕੇ ਗੁਰੂ ਜੀ ਸ਼ਕਾਰਪੁਰ ਆਏ ਜਿਥੇ ਭਾਈ ਸਾਹਿਬ ਗੁਰਦਾਸ ਜੀ ਦਾ ਪਟੋਲਾ ਸਾਹਿਬ ਪ੍ਰਸਿਧ ਅਸਥਾਨ ਹੈ, ਇਥੇ ੧ ਮਹੀਨਾ ੩ ਦਿਨ ਨਿਵਾਸ ਕੀਤਾ। ਪ੍ਰੇਮੀਆਂ ਤਾਈਂ ਇਹ |

| | | |
|---|---|---|
| | | ਬਚਨ ਕੀਤਾ, "ਬਾਹਰੋਂ ਖਟ ਲਿਆਉਗੇ, ਬੈਠ ਸ਼ਕਾਰਪੁਰ ਖਾਓਗੇ"। |
| 67. | **ਗੁਰਦੁਆਰਾ ਸਾਧ ਬੇਲਾ ਸਾਹਿਬ** | ਸ਼ਕਾਰਪੁਰ ਤੋਂ ਟੁਰ ਕੇ ਸ਼ੈਹਰ ਸੈਖਰ ਵਿਚ ਆਏ। ਇਥੇ ਪੰਜਾਬ ਦੇ ੭ ਦਰਯਾ ਇਕ ਜਗਾ ਹੋ ਕੇ ਚਲਦੇ ਹਨ। ਦਰਯਾਵਾਂ ਦੇ ਵਿਚਕਾਰ ਹੈ ਗੁਰਦੁਆਰਾ ਸਾਧ ਬੇਲਾ। |
| 68. | **ਗੁਰਦੁਆਰਾ ਸਾਹਿਬ ਮੁਲਤਾਨ** | ਸਾਧ ਬੇਲੇ ਤੋਂ ਟੁਰ ਕੇ ਗੁਰੂ ਜੀ ਮੁਲਤਾਨ ਸ਼ਹਿਰ ਤੋਂ ਬਾਹਰ ਸ਼ਮਸ ਤਬਰੇਜ਼ ਦੇ ਮਕਬਰੇ ਪਾਸ ੧ ਦਿਨ ਰਹੇ। |
| 69. | **ਗੁਰਦੁਆਰਾ ਨਾਨਕ ਸਰ ਸਾਹਿਬ ਪਿੰਡ ਹੜੱਪਾ** | ਮੁਲਤਾਨੋਂ ਗੁਰੂ ਜੀ ਹੜੱਪਾ ਆਏ। ਭਾਈ ਨਾਥਾ ਪ੍ਰੇਮੀ ਅਰੋੜਾ ਸਿਖ ਦੀਆਂ ਅੱਖਾਂ ਤੇ ਜਲ ਛਿੜਕ ਕੇ ਨੇਤਰ ਬਖ਼ਸ਼ੇ। |
| 70. | **ਗੁਰਦੁਆਰਾ ਸਾਹਿਬ ਦੀਪਾਲਪੁਰ** | ਗੁਰੂ ਜੀ ਹੜੱਪਾ ਤੋਂ ਦੀਪਾਲਪੁਰ ਆਏ। ਇਥੇ ਇਕ ਪ੍ਰੇਮੀ ਪੂਰਬਲੇ ਕਰਮਾਂ ਕਰਕੇ ਕੋਹੜ ਦੇ ਰੋਗ ਨਾਲ ਬਹੁਤ ਦੁਖੀ ਸੀ। ਗੁਰੂ ਬਾਬਾ ਜੀ ਦਾ ਜਸ ਸੁਣ ਕੇ 'ਦੂਖ ਨਿਵਾਰਨ ਸਤਿਗੁਰ ਮੇਰਾ' ਵਾਕ ਸੁਆਸ ਸੁਆਸ ਉਚਾਰਦਾ ਰਹਿੰਦਾ ਸੀ। ਕੁਸ਼ਟੀ ਦੀ ਪੁਕਾਰ ਗੁਰੂ ਜੀ ਪਾਸ ਪੁਜੀ। ਆਪ ਜੀ ਸ਼ਹਿਰ ਤੋਂ ਬਾਹਰ ਇਕ ਮੀਲ ਉਤੇ ਡੇਰਾ ਲਾਇਆ। ਗੁਰੂ ਸਾਹਿਬ ਨੇ ਕਿਹਾ, 'ਭਾਈ! ਕਰਤਾਰ ਭਲਾ ਕਰੇ' ਬਾਬਾ ਜੀ ਦੇ ਬਚਨਾ ਦਾ ਸਦਕਾ ਥੋੜੇ ਦਿਨਾਂ ਵਿਚ ਉਸ ਦਾ ਸਰੀਰ ਕੰਚਨ ਵਰਗਾ ਸੁੰਦਰ ਹੋ ਗਿਆ। ਇਥੇ ਬਹੁਤ ਸੁੰਦਰ ਗੁਰਦੁਆਰਾ ਹੈ। |
| 71. | **ਗੁਰਦੁਆਰਾ ਮਤੇ ਵਿੰਡ ਸਾਹਿਬ** | ਦੀਪਾਲਪੁਰੋਂ ਟੁਰ ਕੇ ਗੁਰੂ ਜੀ ਆਪਣੇ ਵਡੇ ਵਡੇਰਿਆਂ ਦੇ ਨਗਰ ਆਏ ਜਿਸ ਦਾ ਨਾਮ ਮਤੇ ਵਿੰਡ ਅਤੇ ਕਿਸੇ ਕਾਰਨ ਉਹ ਉਜੜ ਗਿਆ ਅਤੇ ਜਾਮਾ ਰਾਇ ਦੇ ਨਾਮ ਉਤੇ ਮੁੜ ਵਸਿਆ। ਇਥੇ ਗੁਰੂ ਜੀ ਦੇ ਪਿਤਾ ਕਾਲੂ ਚੰਦ ਜੀ ਦੇ ਬਾਬਾ ਜੀ ਰਹਿੰਦੇ ਸਨ। |

| | | |
|---|---|---|
| | | ਬਾਬਾ ਕਾਲੂ ਜੀ ਦਾ ਜਨਮ ਇਸ ਨਗਰ ਦਾ ਹੈ। ਇਥੋਂ ਹੀ ਨੌਕਰੀ ਕਾਰਨ ਰਾਇ ਭੁਇੰ ਦੀ ਤਲਵੰਡੀ ਜਾ ਰਹੇ, ਜਿਸ ਦਾ ਨਾਮ ਹੁਣ ਨਨਕਾਣਾ ਸਾਹਿਬ ਹੈ। ਗੁਰੂ ਜੀ ਨੇ ੫ ਦਿਨ ਇਥੇ ਨਿਵਾਸ ਕੀਤਾ। ਇਹ ਗੁਰਦੁਆਰਾ ਜਾਮਾ ਰਾਇ ਪਿੰਡ ਦੇ ਨੇੜੇ ਹੈ। |
| 72. | **ਗੁਰਦੁਆਰਾ ਤਪਿਆਣਾ ਸਾਹਿਬ** | ਮਤੇ ਵਿੰਡੋਂ ਚਲ ਕੇ ਗੁਰੂ ਜੀ ਖਹਰਿਆਂ ਦੇ ਖੰਡੂਰ ਭਾਈ ਲਹਿਣਾ ਜੀ ਨੂੰ ਦਰਸ਼ਨ ਦੇਣ ਆਏ। ਸਤਿਗੁਰੂ ਜੀ ਨੇ ਕਿਹਾ, ਕਰਤਾਰਪੁਰ ਸਾਡੇ ਨਾਲ ਚਲੋ, ਆਪਣੀ ਅਮਾਨਤ ਲੈ ਆਉ। ਇਕ ਦਿਨ ਗੁਰੂ ਜੀ ਇਥੇ ਰਹੇ। ਭਾਈ ਲਹਿਣਾ ਜੀ ਨੂੰ ਨਾਲ ਲੈ ਕੇ ਖੰਡੂਰ ਟੁਰ ਪਏ। ਗੁਰੂ ਜੀ ਨੇ ਕਈ ਲੋਕ ਤਪਾ ਕਹਿ ਕੇ ਵੀ ਯਾਦ ਕਰਦੇ ਸਨ। ਇਸ ਕਾਰਨ ਗੁਰੂਦੁਆਰੇ ਦਾ ਨਾਮ ਤਪਿਆਣਾ ਸਾਹਿਬ ਹੈ। |
| 73. | **ਗੁਰਦੁਆਰਾ ਸਾਹਿਬ ਢਾਬ ਕੌਲਾਂ ਵਾਲੀ** | ਜਾਮਾ ਰਾਇ ਤੋਂ ਚਲ ਕੇ ਗੁਰੂ ਜੀ ਇਥੇ ਆਏ। ਇਥੇ ਗੁਰੂ ਮਹਾਰਾਜ ੭ ਦਿਨ ਰਹੇ। ਤੁੰਗ ਨਾਮ ਦਾ ਜ਼ਿਮੀਦਾਰ ਜੋ ਬਡਾ ਪ੍ਰੇਮੀ ਸੀ, ਗੁਰੂ ਜੀ ਨੂੰ ਮਿਲਿਆ। ਇਹ ਅਸਥਾਨ ਗੁਰੂ ਰਾਮਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਜਾਣ ਕੇ ਸ੍ਰੀ ਅੰਮ੍ਰਿਤਸਰ ਜੀ ਰਚਣ ਸਮੇਂ ਸਰੋਵਰ ਦੇ ਕੰਢੇ ਉਤੇ ਬਣਾਇਆ। ਏਥੇ ਹੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਭੇਜੇ ਹੋਏ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਏ ਜੋ ਅੰਮ੍ਰਿਤ ਅਪਾਰ ਬੂਟੀ ਲੈ ਗਏ। ਗੁਰੂ ਅੰਗਦ ਸਾਹਿਬ ਜੀ ਦੇ ਚਰਨਾ ਤੇ ਮਲੀ। ਇਹ ਦੁਖ ਭੰਜਨੀ ਸਾਹਿਬ ਜੀ ਦੇ ਨਾਲ ਦਾ ਅਸਥਾਨ ਹੈ। |
| 74. | **ਗੁਰਦੁਆਰਾ** | ਢਾਬ ਕੌਲਾਂ ਤੋਂ ਟੁਰ ਕੇ ਗੁਰੂ ਜੀ ਵੇਰਕੇ |

| | | |
|---|---|---|
| | **ਨਾਨਕ ਸਰ ਸਾਹਿਬ (ਪਿੰਡ ਵੇਰਕਾ)** | ਨਗਰ ਆਏ। ਨਗਰੋਂ ਬਾਹਰ ਆਸਣ ਲਾਇਆ। ਇਥੇ ਇਕ ਦਿਨ ਨਿਵਾਸ ਕੀਤਾ। ਇਹ ਨਗਰ ਸ੍ਰੀ ਅੰਮ੍ਰਿਤਸਰ ਤੋਂ ੪ ਮੀਲ ਤੇ ਹੈ। |
| 75. | **ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ** | ਅਜਿਤੇ ਰੰਧਾਵੇ ਦੇ ਪ੍ਰੇਮ ਕਰਕੇ ਸਾਰੇ ਜਗਤ ਦੀ ਜਾਤ੍ਰਾ ਕਰਨ ਮਗਰੋਂ ਇਥੇ ਕਈ ਦਿਨ ਨਿਵਾਸ ਕੀਤਾ। ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦਾ ਤਖ਼ਤ ਦੇ ਕੇ ਸੰਮਤ ੧੫੯੬ ਅਸੂ ਦਿਨ ੧੧, ਪਹਿਰ ਰਾਤ ਰਹਿੰਦੀ ਆਪਣੇ ਨਿਜ ਅਸਥਾਨ ਵਿਖੇ ਜਾ ਬਿਰਾਜੇ, ਜੋਤੀ ਜੋਤਿ ਸਮਾਅ ਗਏ। |
| 76. | **ਗੁਰਦੁਆਰਾ ਡੇਰਾ ਬਾਬਾ ਨਾਨਕ ਸਾਹਿਬ** | ਕਰਤਾਰਪੁਰੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਤਮ ਅਸਥਾਨ ਤੋਂ ਬਾਬਾ ਲਖਮੀ ਚੰਦ ਜੀ ਨੇ ਚਰਨ ਧੂੜ ਪ੍ਰਾਪਤ ਕੀਤੀ, ਅਤੇ ਏਥੇ ਨਗਰ ਵਸਾਇਆ, ਨਾਮ ਡੇਹਰਾ ਬਾਬਾ ਨਾਨਕ ਰਖਿਆ। ਏਥੇ ਬੇਦੀ ਸਾਹਿਬਜ਼ਾਦਿਆਂ ਪਾਸ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਚੋਲਾ ਸਾਹਿਬ ਹੈ। ਜਿਸ ਦਾ ਦਰਸ਼ਨ ਫਗਣ ਦੇ ਮੇਲੇ ਤੇ ਕਰਾਇਆ ਜਾਂਦਾ ਹੈ। |



# ਗੁਰਪ੍ਰਣਾਲੀ ਦੇ ਦਰਸ਼ਨ
## (ਗੁਰਿਆਈ ਗਦੀ ਦੀ ਪੀੜ੍ਹੀ)

ਬਾਬਾਣੀ ਪੀੜੀ ਚਲੀ ਗੁਰ ਚੇਲੇ ਪਰਚਾ ਪਰਚਾਇਆ ।
ਗੁਰੁ ਅੰਗਦੁ ਗੁਰੁ ਅੰਗ ਤੇ ਗੁਰੁ ਚੇਲਾ ਚੇਲਾ ਗੁਰੁ ਭਾਇਆ।
ਅਮਰਦਾਸੁ ਗੁਰ ਅੰਗਦਹੁ ਸਤਿਗੁਰੁ ਤੇ ਸਤਿਗੁਰੁ ਸਦਾਇਆ।
ਗੁਰੁ ਅਮਰਹੁ ਗੁਰੁ ਰਾਮਦਾਸੁ ਗੁਰ ਸੇਵਾ ਗੁਰੁ ਹੋਇ ਸਮਾਇਆ।
ਰਾਮਦਾਸਹੁ ਅਰਜਣੁ ਗੁਰੂ ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲ ਲਾਇਆ।
ਹਰਿਗੋਵਿੰਦੁ ਗੁਰੁ ਅਰਜਨਹੁ ਆਦਿ ਪੁਰਖ ਆਦੇਸ ਕਰਾਇਆ।
ਸੁਝੈ ਸੁਝ ਨ ਲੁਕੈ ਲੁਕਾਇਆ ॥ [ਭਾ.ਗੁ. ਵਾਰ ੨੬-੩੪



(ਸਾਰੇ ਗੁਰੂ ਇਕ ਰੂਪ ਹਨ, ਕੋਈ ਭੇਦ ਨਹੀਂ। ਗੁਰਤਾ ਦੀ ਪੀੜ੍ਹੀ ਯੋਗਤਾ ਦੇ ਅਧਾਰ ਤੇ ਵਾਹਿਗੁਰੂ ਜੀ ਦੀ ਬਖ਼ਸ਼ੀ ਹੋਈ ਨਦਰਿ ਦੀ ਦਾਤਿ ਨਾਲ ਟੁਰੀ। ਇਥੇ ਸੰਸਾਰਕ ਤੌਰ ਤੇ ਕੋਈ ਪੁੱਤ੍ਰ ਜਾਂ ਕਿਸੇ ਸਨਬੰਧੀ ਦਾ ਆਪਣਾ ਹੱਕ ਜਤਲਾਣਾ ਉਕਾ ਹੀ ਯੋਗ ਨਹੀਂ)।



# ਗੁਰੂ ਪ੍ਰਣਾਲੀ

ਨਾਨਕ ਅੰਗਦ ਕੋ ਬਪੁਧਰਾ।
ਧਰਮ ਪ੍ਰਚੁਰ ਇਹ ਜਗ ਮੋ ਕਰਾ।
ਅਮਰਦਾਸ ਪੁਨਿ ਨਾਮੁ ਕਹਾਯੋ ।
ਜਨ ਦੀਪਕ ਤੇ ਦੀਪ ਜਗਾਯੋ ।੭।
ਜਬ ਬਰਦਾਨ ਸਮੈ ਵਹੁ ਆਵਾ।
ਰਾਮਦਾਸ ਤਬ ਗੁਰੂ ਕਹਾਵਾ।
ਤਿਹ ਬਰਦਾਨ ਪੁਰਾਤਨ ਦੀਆ।
ਅਮਰਦਾਸ ਸੁਰਪਰਿ ਮਗੁ ਲੀਆ।੮।
ਸ੍ਰੀ ਨਾਨਕ ਅੰਗਦਿ ਕਰਿ ਮਾਨਾ
ਅਮਰਦਾਸ ਅੰਗਦ ਪਹਿਚਾਨਾ।
ਅਮਰਦਾਸ ਰਾਮਦਾਸ ਕਹਾਯੋ ।
ਸਾਧਨਿ ਲਖਾ ਮੂੜ੍ਹ ਨ ਪਾਯੋ ।੯।
ਭਿੰਨ ਭਿੰਨ ਸਬਹੂੰ ਕਰ ਜਾਨਾ ।
ਏਕ ਰੂਪ ਕਿਨਹੂੰ ਪਹਿਚਾਨਾ ।
ਜਿਨ ਜਾਨਾ ਤਿਨ ਹੀ ਸਿਧ ਪਾਈ।
ਬਿਨ ਸਮਝੇ ਸਿਧ ਹਾਥ ਨ ਆਈ ।੧੦।
ਰਾਮਦਾਸ ਹਰਿ ਸੌਂ ਮਿਲ ਗਏ।
ਗੁਰਤਾ ਦੇਤ ਅਰਜਨਹਿ ਭਏ।
ਜਬ ਅਰਜਨ ਪ੍ਰਭੁ ਲੋਕ ਸਿਧਾਏ।
ਹਰਿਗੋਬਿੰਦ ਤਿਹ ਥਾਂ ਠਹਿਰਾਏ ।੧੧।
ਹਰਿਗੋਬਿੰਦ ਪ੍ਰਭ ਲੋਕ ਸਿਧਾਰੇ।
ਹਰੀ ਰਾਇ ਤਿਹ ਥਾਂ ਬੈਠਾਰੇ।
ਹਰੀ ਕ੍ਰਿਸਨ ਤਿਨ ਕੇ ਸੁਤ ਭਏ।
ਤਿਨ ਤੇ ਤੇਗ ਬਹਾਦਰ ਭਏ ।੧੨।
ਤਿਲਕ ਜੰਞੂ ਰਾਖਾ ਪਭ ਤਾ ਕਾ।
ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨਿ ਹੇਤਿ ਇਤੀ ਜਿਨਿ ਕਰੀ ।
ਸੀਸੁ ਦੀਆ ਪਰ ਸੀ ਨ ਉਚਰੀ ੧੩।
ਧਰਮ ਹੇਤ ਸਾਕਾ ਜਿਨਿ ਕੀਆ।
ਸੀਸੁ ਦੀਆ ਪਰ ਸਿਰਰੁ ਨ ਦੀਆ।
ਨਾਟਕ ਚੇਟਕ ਕੀਏ ਕੁਕਾਜਾ ।
ਪ੍ਰਭ ਲੋਗਨ ਕਹ ਆਵਤ ਲਾਜਾ।੧੪।[ਬਚਿਤ੍ਰ ਨਾਟਕ ਪਾ. ੧੦

# ਪਰਿਵਾਰ ਬਿਉਰਾ
# ਸ੍ਰੀ ਗੁਰੂ ਅੰਗਦ ਸਾਹਿਬ ਜੀ
# (ਪਾਤਿਸ਼ਾਹੀ ਦੂਜੀ)

| | | |
|---|---|---|
| ਪਿਤਾ | : | ਭਾਈ ਫੇਰੂ ਮਲ ਜੀ |
| ਮਾਤਾ | : | ਸ੍ਰੀਮਤੀ ਦਇਆ ਕੌਰ ਜੀ |
| ਜਨਮ ਸਥਾਨ | : | ਪਿੰਡ ਮਤੇ ਦੀ ਸਰਾਇ<br>(ਜ਼ਿਲਾ - ਫ਼ੀਰੋਜ਼ਪੁਰ) |
| ਸੁਪਤਨੀ | : | ਸ੍ਰੀਮਤੀ ਖੀਵੀ ਜੀ<br>(ਸਪੁਤਰੀ ਭਾਈ ਦੇਵੀ ਚੰਦ ਜੀ ਖਤਰੀ) |
| ਸੰਤਾਨ | : | ਦੋ ਬੀਬੀਆਂ :<br>1. ਬੀਬੀ ਅਮਰੋ ਜੀ<br>2. ਬੀਬੀ ਅਣੋਖ ਜੀ<br>ਦੋ ਪੁੱਤਰ :<br>1. ਸ੍ਰੀ ਦਾਸੂ ਜੀ<br>2. ਸ੍ਰੀ ਦਾਤੂ ਜੀ |
| ਜੋਤੀ ਜੋਤਿ | : | ਖੰਡੂਰ ਸਾਹਿਬ |



# ਜੀਵਨ ਦਰਸ਼ਨ
# ਸ੍ਰੀ ਗੁਰੂ ਅੰਗਦ ਸਾਹਿਬ ਜੀ
## (ਪਾਤਿਸ਼ਾਹੀ ਦੂਜੀ)

ਸ੍ਰੀ ਗੁਰੂ ਅੰਗਦ ਸਾਹਿਬ ਜੀ ਭਾਈ ਫੇਰੂ ਮਲ ਜੀ ਤ੍ਰੇਹਣ ਖੱਤਰੀ ਦੇ ਘਰ ਮਾਤਾ ਸਭਰਾਈ (ਦਇਆ ਕੌਰ) ਜੀ ਦੀ ਕੁੱਖ ਤੋਂ ਮੱਤੇ ਦੀ ਸਰਾਂ, ਪਰਗਣਾ ਮੁਕਤਸਰ ਵਿਖੇ ਵੈਸਾਖ ਸੁਦੀ ਏਕਾਦਸੀ ਸੋਮਵਾਰ ਸੰਮਤ ੧੫੬੧ (੩ ਮਾਰਚ, ਸੰਨ ੧੫੮੮) ਨੂੰ ਪ੍ਰਗਟ ਹੋਏ। ਪਹਿਲਾ ਬਾਲਕ ਹੋਣ ਕਰਕੇ ਸਮਾਜਿਕ ਰਿਵਾਜ ਅਨੁਸਾਰ ਬੜੀਆਂ ਖੁਸ਼ੀਆਂ ਮੰਨਾਈਆਂ ਗਈਆਂ। ਪਿੰਡ ਦੇ ਬ੍ਰਾਹਮਣ ਨੇ ਪੱਤਰੀ ਵੇਖੀ, ਸਮੇਂ ਦੇ ਲਗਨ ਅਨੁਸਾਰ ਆਪ ਜੀ ਦਾ ਨਾਮ ਲਹਿਣਾ ਰਖਿਆ। ਭਾਈ ਫੇਰੂ ਮਲ ਜੀ ਖੜ੍ਹੀ (ਤ੍ਰੇਹਣ) ਚੰਗੇ ਧਨੀ, ਧਰਮੀ ਅਤੇ ਪਰਮੇਸ਼ਰ ਦੇ ਮਿੱਠ-ਬੋਲੜੇ ਭਗਤ ਸਨ। ਸਾਰੇ ਨਗਰ ਵਿਚ ਆਪ ਜੀ ਦਾ ਪਰਵਾਰ ਸਤਿਕਾਰਿਆ ਜਾਂਦਾ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਵਿਆਹ ਬੀਬੀ ਖੀਵੀ ਜੀ ਨਾਲ ਸੰਮਤ ੧੫੭੬, ਪਿੰਡ ਸੰਘਾਰ (ਅੰਮ੍ਰਿਤਸਰ) ਵਿਖੇ ਹੋਇਆ। ਆਪ ਜੀ ਦੇ ਗ੍ਰਹਿ ਵਿਖੇ ਦੋ ਪੁੱਤਰ ਦਾਸੂ ਜੀ, ਦਾਤੂ ਜੀ ਅਤੇ ਦੋ ਬੀਬੀਆਂ, ਬੀਬੀ ਅਮਰੋ ਜੀ ਤੇ ਬੀਬੀ ਅਣੋਖੀ ਜੀ ਨੇ ਜਨਮ ਲਿਆ।

## ਗੁਰੂ ਨਾਨਕ ਸਾਹਿਬ ਜੀ ਦਾ ਮਿਲਾਪ

ਖੰਡੂਰ ਵਿਖੇ ਭਾਈ ਜੋਧ (ਸ੍ਰੀ ਗੁਰੂ ਨਾਨਕ ਦੇਵ ਜੀ ਦਾ) ਇਕ ਜੱਟ ਸਿਖ ਰਹਿੰਦਾ ਸੀ। ਆਪ ਸਵੇਰੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਆਸਾ ਕੀ ਵਾਰ ਬੜੇ ਪ੍ਰੇਮ ਨਾਲ ਪੜ੍ਹਦੇ ਸਨ। ਪਿੰਡ ਦੇ ਕਈ ਆਦਮੀ ਸ਼ਬਦ-ਬਾਣੀ ਸੁਣਨ ਆਉਂਦੇ ਸਨ। ਭਾਈ ਲਹਿਣਾ ਜੀ ਦਾ ਘਰ ਵੀ ਨੇੜੇ ਹੀ ਸੀ। ਇਕ ਦਿਨ ਭਾਈ ਜੋਧ ਜੀ ਨੇ-

**ਭਿੰਨੀ ਰੈਨੜੀਐ ਚਾਮਕਨਿ ਤਾਰੇ ॥**
**ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥ [ਪੰਨਾ ੪੫੯**

ਸ਼ਬਦ ਗਾਵਿਆ ਤਾਂ ਭਾਈ ਲਹਿਣਾ ਜੀ ਦੇ ਮਨ ਨੂੰ ਬਹੁਤ ਪਿਆਰਾ ਲੱਗਾ। ਆਪ ਰੋਜ਼ ਆਸਾ ਕੀ ਵਾਰ ਵੀ ਸੁਣਦੇ ਰਹੇ ਅਤੇ ਆਪ ਜੀ ਦੇ ਹਿਰਦੇ ਵਿਚ ਗੁਰੂ ਨਾਨਕ ਸਾਹਿਬ ਜੀ ਦਾ ਦਰਸ਼ਨ ਕਰਨ ਲਈ ਬੜਾ ਚਾਉ ਉਠਿਆ। ਕੁਦਰਤ ਦੀ ਨੇਤ ਐਸੀ ਹੋਈ ਕਿ ਆਪ ਜੀ ਦਾ ਪਿਤਾ ਫੇਰੂ ਮਲ ਚਲਾਣਾ ਕਰ ਗਏ। ਲੋਕ ਇਨ੍ਹਾਂ ਦੇ ਘਰ ਅਫ਼ਸੋਸ ਕਰਨ ਲਈ ਆਉਣੇ ਸ਼ੁਰੂ ਹੋ ਗਏ। ਓਹ ਲਹਿਣਾ ਜੀ ਨੂੰ ਕਹਿੰਦੇ ਸਨ ਕਿ ਤੁਹਾਡਾ ਪਿਤਾ ਦੇਵੀ ਦਾ ਉਪਾਸ਼ਕ ਅਥਵਾ ਅਨਿੰਨ ਭਗਤ ਸੀ, ਹਰ ਸਾਲ ਸਾਨੂੰ ਨਾਲ ਲੈ ਕੇ ਦੇਵੀ ਦੇ ਦਰਸ਼ਨਾ ਨੂੰ ਜਾਂਦਾ ਹੁੰਦਾ ਸੀ, ਉਸੇ ਤਰ੍ਹਾਂ ਤੁਸੀਂ ਵੀ ਸਾਨੂੰ ਆਪਣੇ ਨਾਲ ਲੈ ਜਾਣਾ। ਸੰਮਤ ੧੫੮੯ ਬਿ. ਅਸੂ ਦੇ ਮਹੀਨੇ ਆਪ ਵੈਸ਼ਨੋ ਦੇਵੀ ਦੇ ਦਰਸ਼ਨਾ ਨੂੰ ਜਾਂਦੇ ਹੋਏ ਜਦ ਡਲੇ ਦਾ ਪਤਣ ਲੰਘਣ ਲਗੇ ਤਾਂ ਉਥੋਂ ਸੰਗਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦਰਸ਼ਨ ਨੂੰ ਜਾ ਰਹੀਆਂ ਸਨ। ਸੰਗਤਾਂ ਪਾਸੋਂ ਗੁਰੂ ਜੀ ਦੀਆਂ ਬੜੀਆਂ ਵਡਿਆਈਆਂ ਸੁਣੀਆਂ। ਕੋਈ ਕਹੈ ਗੁਰੂ ਨਾਨਕ ਪੈਗੰਬਰ ਹੈ, ਕੋਈ ਕਹੇ ਪੀਰ ਜਾਂ ਅਉਲੀਆ ਹੈ, ਕੋਈ ਕਹੇ ਅਵਤਾਰ ਹੈ, ਗਲ ਕੀ ਹਿੰਦੂ ਤੇ ਮੁਸਲਮਾਨ ਦੋਵੇਂ ਹੀ ਗੁਰੂ ਨਾਨਕ ਦੇਵ ਜੀ ਨੂੰ ਪੂਜਦੇ ਸਨ।

ਗੁਰੂ ਨਾਨਕ ਦੇਵ ਜੀ ਦੀ ਮਹਿਮਾ ਸੁਣ ਕੇ ਭਾਈ ਲਹਿਣਾ ਜੀ ਨੇ ਆਪਣੀ ਸੰਗਤ ਨੂੰ ਆਖਿਆ, 'ਭਾਈ ! ਇਥੇ ਇਕ ਸਤਿਪੁਰਖੁ ਰਹਿੰਦੇ ਹਨ, ਉਨ੍ਹਾਂ ਦਾ ਦਰਸ਼ਨ ਕਰ ਚਲੀਏ, ਤਾਂ ਸਭ ਨੇ ਆਖਿਆ ਬਹੁਤ ਚੰਗਾ ਕੰਮ ਹੈ। ਜਦ ਕਰਤਾਰਪੁਰ ਦੇ ਨੇੜੇ ਗਏ ਤਾਂ ਇਕ ਸੰਤ ਪੈਦਲ ਟੁਰੇ ਜਾਂਦੇ ਦੇਖੇ, ਉਨ੍ਹਾਂ ਤੋਂ ਪੁਛਿਆ ਕਿ ਅਸਾਂ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕਰਨੇ ਹਨ, ਸਾਨੂੰ ਰਸਤੇ ਪਾਉ। ਉਸ ਸਤਿਪੁਰਖ ਨੇ ਕਹਿਆ, ਮੇਰੇ ਪਿੱਛੇ ਪਿੱਛੇ ਆ ਜਾਓ। ਭਾਈ ਲਹਣਾ ਜੀ ਨੂੰ ਇਹ ਪਤਾ ਨਹੀਂ ਸੀ ਕਿ ਇਹ ਆਪ ਹੀ ਗੁਰੂ ਨਾਨਕ ਦੇਵ ਜੀ ਹਨ। ਭਾਈ ਲਹਿਣਾ ਘੋੜੇ ਤੇ ਸਵਾਰ ਤੇ ਗੁਰੂ ਜੀ ਪੈਦਲ ਸਨ। ਸੋ ਗੱਲਾਂ ਕਰਦੇ ਕਰਦੇ ਟੁਰਦੇ ਗਏ। ਜਦੋਂ ਗੁਰੂ ਜੀ ਆਪਣੇ ਡੇਰੇ ਤੇ ਚਲੇ ਗਏ, ਲਹਿਣਾ ਜੀ ਆਪਣੇ ਸਤਸੰਗੀਆਂ ਸਮੇਤ ਪ੍ਰਸ਼ਾਦ ਲੈ ਕੇ ਦਰਸ਼ਨ ਕਰਨ ਗਏ ਤਾਂ ਅਗੇ ਓਹੀ ਸੰਤ ਬੈਠੇ

ਸਨ ਜੋ ਘੋੜੀ ਦੇ ਨਾਲ ਹੀ ਟੁਰੇ ਆਉਂਦੇ ਸਨ। ਲਹਿਣਾ ਜੀ ਬੜੇ ਸ਼ਰਮਸਾਰ ਹੋਏ ਅਤੇ ਨਿੰਮਰਤਾ ਸਹਿਤ ਹੱਥ ਜੋੜ ਕੇ ਬੋਲੇ, "ਜੀ ! ਮੈਥੋਂ ਬੜੀ ਅਵਗਿਆ ਹੋਈ ਹੈ, ਆਪ ਪੈਦਲ ਤੇ ਮੈਂ ਘੋੜੀ ਤੇ ਸਵਾਰ ਸੀ, ਮੇਰੀ ਇਹ ਭੁਲ ਬਖ਼ਸ਼ੋ ਜੀ।" ਗੁਰੂ ਜੀ ਨੇ ਉਤਰ ਦਿਤਾ- 'ਤੈਨੂੰ ਕਰਤਾਰ ਨੇ ਬਖ਼ਸ਼ਿਆ ਹੈ, ਭਾਈ ਲਹਣਿਆ ! ਤੂੰ ਲਹਣਾ ਤੇ ਅਸਾਂ ਦੇਣਾ ਹੈ, ਤੂੰ ਅਕਾਲ ਪੁਰਖ ਦੀ ਭਗਤੀ ਕਰ, ਇਹ ਦੇਵੀ ਦੇਵਤੇ ਸਭ ਉਸੇ ਦੇ ਸਾਜੇ ਹੋਏ ਸੇਵਕ ਹਨ। ਮੰਦਰਾਂ ਤੇ ਕੰਦਰਾਂ ਵਿਚ ਦੇਵੀ ਦੇਵਤੇ ਨਹੀਂ, ਓਹ ਤਾਂ ਭੈ-ਭਾਵਨੀ ਵਾਲੇ ਹਿਰਦੇ ਵਿਚ ਰਹਿੰਦੇ ਹਨ। ਭਾਈ ਲਹਿਣਾ ਜੀ ਗੁਰੂ ਜੀ ਦੇ ਬਚਨ ਸੁਣ ਕੇ ਸ਼ਾਂਤ ਚਿਤ ਹੋ ਗਏ।

ਜਦੋਂ ਆਪ ਜੀ ਦਾ ਮਨ ਗੁਰੂ ਚਰਨਾ ਵਿਚ ਲੀਨ ਹੋ ਗਿਆ ਤਾਂ ਲਹਿਣਾ ਜੀ ਨੇ ਆਪਣੇ ਮਨ ਵਿਚ ਗੁਰਦੇਵ ਜੀ ਦੀ ਸਿਖੀ ਧਾਰਨ ਕਰਨ ਲਈ ਪੱਕੀ ਠਾਨ ਲਈ। ਆਪ ਜੀ ਨੇ ਘੁੰਗਰੂ ਅਤੇ ਦੇਵੀ ਦਾ ਅੱਟਾ ਆਦਿਕ ਜੋ ਵੀ ਚਿੰਨ ਧਾਰੇ ਹੋਏ ਸਨ, ਸਭ ਉਤਾਰ ਦਿਤੇ। ਸਾਥੀਆਂ ਨੇ ਦੇਵੀ ਦੇ ਅਸਥਾਨ ਤੇ ਲਿਜਾਣ ਲਈ ਬਹੁਤ ਜ਼ੋਰ ਲਾਇਆ ਪਰ ਆਪ ਜੀ ਨੇ ਉਨ੍ਹਾਂ ਦੀ ਇਕ ਨਾ ਮੰਨੀ ਅਤੇ ਆਖਿਆ ਕਿ, 'ਮੈਨੂੰ ਮੋਖ-ਭੋਗ ਦੇਣ ਵਾਲਾ ਪੂਰਾ ਸਤਿਗੁਰੂ ਮਿਲ ਪਿਆ ਹੈ।" ਅਗੋਂ ਓਨ੍ਹਾ ਆਖਿਆ ਜੇ ਇਹ ਪੂਰੇ ਸਤਿਗੁਰੂ ਹਨ ਤਾਂ ਸਾਨੂੰ ਏਥੇ ਹੀ ਦੇਵੀ ਦੇ ਦਰਸ਼ਨ ਕਰਾ ਦੇਣ। ਦੂਜੇ ਦਿਨ ਅੰਮ੍ਰਿਤ ਵੇਲੇ ਲਹਿਣਾ ਜੀ ਤੇ ਆਪ ਜੀ ਦੇ ਸਾਥੀ ਦਰਸ਼ਨ ਕਰਨ ਲਈ ਆਏ ਤਾਂ ਉਥੇ ਇਕ ਦਿਬਸਰੂਪ ਮਾਈ ਗੁਰੂ ਜੀ ਦੇ ਦੁਆਰੇ ਅਗੇ ਝਾੜੂ ਦੇਂਦੀ ਵੇਖੀ। ਉਸ ਮਾਈ ਨੇ ਆਖਿਆ, "ਮੈਂ ਉਸ ਈਸ਼ਵਰ ਦੀ ਮਾਇਆ ਦੇਵੀ ਹਾਂ ਜਿਸ ਦਾ ਦਰਸ਼ਨ ਕਰਨ ਲਈ ਤੁਸੀਂ ਯਾਤਰੀ ਬਣ ਕੇ ਜਾ ਰਹੇ ਹੋ। ਇਹ ਸਤਿਗੁਰੂ ਮਹਾਨ ਸੰਤ ਹਨ। ਸਭ ਦੇਵੀ ਦੇਵਤੇ ਇਨ੍ਹਾਂ ਦੀ ਸ਼ਰਨ ਵਿਚ ਹਨ। ਸਤਿਗੁਰੂ ਜੀ ਦੇ ਘਰ ਵਿਚ ਮੁਕਤੀ ਭੁਗਤੀ, ਚਾਰ ਪਦਾਰਥ, ਨਉ ਨਿਧੀਆਂ ਅਤੇ ਅਠਾਰਹ ਸਿਧੀਆਂ ਆਦਿਕ ਸਭ ਇਨ੍ਹਾਂ ਦੇ ਅਧੀਨ ਹਨ।" ਇਹ ਕ੍ਰਿਸ਼ਮਾ ਵੇਖ ਕੇ ਭਾਈ ਲਹਿਣਾ ਜੀ ਦੇ ਸੰਗੀ ਵੀ ਗੁਰੂ ਜੀ ਦੇ ਪੱਕੇ ਸਿਖ

ਬਣ ਗਏ ਅਤੇ ਕੁਝ ਦਿਨ ਇਥੇ ਰਹਿ ਕੇ ਖੰਡੂਰ ਵਾਪਸ ਚਲੇ ਗਏ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾ ਦਾ ਲਹਿਣਾ ਜੀ ਦੇ ਮਨ ਉਤੇ ਬਹੁਤ ਪ੍ਰਭਾਵ ਪਿਆ। ਆਪ ਜੀ ਦਾ ਦਿਲ ਇਹ ਚਾਹੁੰਦਾ ਸੀ ਕਿ ਹਰ ਵੇਲੇ ਗੁਰੂ ਬਾਬਾ ਜੀ ਦੀ ਸੇਵਾ ਕੀਤੀ ਜਾਏ, ਦਰਸ਼ਨ ਕੀਤਾ ਜਾਏ। ਕੁਝ ਦਿਨਾ ਮਗਰੋਂ ਆਪ ਜੀ ਨੇ ਇਕ ਪੰਡ ਲੂਣ ਦੀ ਗੁਰੂ ਜੀ ਦੇ ਲੰਗਰ ਵਾਸਤੇ ਲਈ ਅਤੇ ਆਪਣੇ ਭਣੇਂਵੇ ਨਾਲ ਕਰਤਾਰਪੁਰ ਜਾ ਪਹੁੰਚੇ। ਗੁਰੂ ਮਹਾਰਾਜ ਜੀ ਖੇਤ ਦੀ ਨਦੀਣ ਕਢਵਾ ਰਹੇ ਸਨ। ਆਪ ਜੀ ਲੂਣ ਦੀ ਪੰਡ ਮਾਤਾ ਸੁਲਖਣੀ ਜੀ ਪਾਸ ਰਖ ਕੇ ਖੇਤ ਵਿਚ ਹੀ ਗੁਰੂ ਜੀ ਦੇ ਦਰਸ਼ਨ ਕਰਨ ਚਲੇ ਗਏ। ਜਦੋਂ ਦਰਸ਼ਨ ਕਰਕੇ ਘਰ ਵਾਪਸ ਆਣ ਲਗੇ ਤਾਂ ਗੁਰੂ ਜੀ ਨੇ ਇਕ ਪੰਡ ਘਾਹ ਦੀ ਗਊਆਂ ਦੇ ਖਾਣ ਵਾਸਤੇ ਬੰਨ ਕੇ ਭਾਈ ਲਹਿਣਾ ਜੀ ਵਲ ਤਕਿਆ, ਤਾਂ ਆਪ ਜੀ ਨੇ ਝਟ ਮੁੰਡਾਸਾ ਬੰਨ੍ਹ ਕੇ ਆਪਣੇ ਸਿਰ ਉਤੇ ਚੁਕ ਲਈ। ਗੁਰੂ ਬਾਬਾ ਜੀ ਬਹੁਤ ਖੁੱਸ਼ ਹੋਏ, ਘਰ ਗਏ ਤਾਂ ਮਾਤਾ ਸੁਲਖਣੀ ਜੀ ਨੇ ਗੁਰੂ ਜੀ ਨੂੰ ਕਹਿਆ, "ਆਪ ਬਹੁਤ ਬੇ-ਪ੍ਰਵਾਹੀ ਕਰਦੇ ਹੋ, ਸਿਖ ਦੀ ਸ਼ਰਧਾ ਨਹੀਂ ਰਹਿਣ ਦੇਂਦੇ। ਵੇਖੋ ! ਇਸ ਦੀ ਪੁਸ਼ਾਕ ਘਾਹ ਦੇ ਚਿਕੜ ਵਾਲੇ ਮੈਲੇ ਪਾਣੀ ਨਾਲ ਕਿਤਨੀ ਗੰਦੀ ਹੋ ਗਈ ਹੈ? ਗੁਰੂ ਜੀ ਨੇ ਕਹਿਆ, ਜੋ ਪੰਡ ਚੁਕਣ ਦੇ ਯੋਗ ਸੀ ਉਸ ਨੇ ਚੁਕ ਲਈ। ਇਸ ਦੀ ਪੁਸ਼ਾਕ ਚਿਕੜ ਨਾਲ ਨਹੀਂ ਭਰੀ ਗਈ, ਸਗੋਂ ਕੇਸਰ ਨਾਲ ਸੁਹਾਵਣੀ ਹੋ ਗਈ ਹੈ ਭਾਵ ਪੁਸ਼ਾਕ ਕੇਸਰ ਰੰਗੀ ਖੇੜੇ ਵਾਲੀ ਹੋ ਗਈ ਹੈ।

ਫਿਰ ਲਹਿਣਾ ਜੀ ਹਰ ਵੇਲੇ ਗੁਰੂ ਜੀ ਦੀ ਟਹਿਲ-ਸੇਵਾ ਵਿਚ ਹੀ ਰਹਿਣ ਲਗ ਪਏ। ਗੁਰੂ ਬਾਬਾ ਜੀ ਨੂੰ ਪ੍ਰਤੱਖ ਪਰਮੇਸ਼ਰ ਮੰਨ ਕੇ ਇਕਾਗਰ ਚਿਤ, ਭਾਵ ਧਿਆਨ ਵਿਚ ਲੀਨ ਹੋ ਕੇ ਪ੍ਰਭੂ ਦੇ ਸਿਮਰਨ ਵਿਚ ਜੁੱਟ ਗਏ।

## ਕਠਿਨ ਪ੍ਰੀਖਿਆ

ਸ੍ਰੀ ਗੁਰੂ ਨਾਨਕ ਦੇਵ ਜੀ ਭਾਵੇਂ ਆਪ ਗੁਰ-ਪ੍ਰਮੇਸ਼ਰ ਸਨ ਪਰ ਜਗਤ ਨੂੰ ਪ੍ਰਭੂ-ਸਿਮਰਨ ਵਿਚ ਲਾਉਣ ਹਿਤ ਆਪ ਡੇਢ ਪਹਿਰ

ਰਹਿੰਦੀ ਰਾਤ ਨਿਤ ਇਸ਼ਨਾਨ ਕਰਦੇ ਤੇ ਕਰਤਾਰੀ ਸਿਮਰਨ ਵਿਚ ਜੁੱਟ ਜਾਂਦੇ ਸਨ। ਸਹਿਜੇ ਸਹਿਜੇ ਭਾਈ ਲਹਿਣਾ ਜੀ ਕਰਤਾਰਪੁਰ, ਦਰਿਆ ਦੇ ਕਿਨਾਰੇ ਤੇ ਬੈਠੇ ਹੋਏ ਭਜਨ ਵਿਚ ਲੀਨ ਰਹਿਣ ਲਗ ਪਏ। ਇਕ ਦਿਨ ਭਾਈ ਬੁਢਾ ਅਤੇ ਅਜਿਤਾ ਆਦਿਕ ਕੁਝ ਪ੍ਰੇਮੀ ਪੁਰਸ਼ਾਂ ਨੇ ਸਲਾਹ ਕੀਤੀ ਕਿ ਅਸੀਂ ਵੀ ਗੁਰੂ ਬਾਬਾ ਜੀ ਨਾਲ ਰਾਵੀ ਦਰਯਾ ਵਿਚ ਇਸ਼ਨਾਨ ਕਰਨ ਜਾਇਆ ਕਰੀਏ। ਇਕ ਦਰਯਾ ਦਾ ਕਿਨਾਰਾ, ਦੂਜਾ ਪੋਹ ਦਾ ਮਹੀਨਾ, ਠੰਡੀ ਹਵਾ, ਸਰਦੀ ਲਗਣ ਨਾਲ ਉਨ੍ਹਾਂ ਦੇ ਸਰੀਰ ਕੰਬਣ ਲਗ ਪਏ, ਮੀਂਹ ਬਹੁਤ ਵਸਿਆ, ਗੜੇ ਵੀ ਪਏ। ਬਹੁਤ ਕਸ਼ਟ ਸਹਾਰਦੇ ਹੋਏ ਜਦ ਧਰਮਸਾਲ ਪਹੁੰਚੇ ਤਾਂ ਲਹਿਣਾ ਜੀ ਓਥੇ ਦਰਯਾ ਦੇ ਕੰਢੇ ਉਤੇ ਹੀ ਗੁਰੂ ਜੀ ਪਾਸ ਰਹੇ।

ਗੁਰੂ ਜੀ ਦਾ ਦਰਸ਼ਨ ਅਥਵਾ ਪ੍ਰਮੇਸ਼ਰ ਦੀ ਪ੍ਰਾਪਤੀ, ਇਹ ਇਕ ਕਠਿਨ ਖੇਲ ਹੈ। ਆਓ ! ਹੁਣ ਕੁਝ ਪ੍ਰੀਖਿਆਵਾਂ ਜਿਨ੍ਹਾਂ ਚੋਂ ਭਾਈ ਲਹਿਣਾ ਜੀ ਸਫਲ ਹੋਏ, ਉਨ੍ਹਾਂ ਦਾ ਦਰਸ਼ਨ ਕਰੀਏ-

ੳ. ਸਾਖੀ-ਇਤਿਹਾਸ ਵਿਚ ਜ਼ਿਕਰ ਆਉਂਦਾ ਹੈ, ਇਕ ਦਿਨ ਬਾਰਸ਼ ਬਹੁਤ ਹੋਈ, ਧਰਮਸ਼ਾਲ ਦੀ ਕੰਧ ਢਹਿ ਪਈ, ਲਹਿਣਾ ਜੀ ਸ਼ਤੀਰ ਹੇਠ ਆਪਣਾ ਸਿਰ ਦੇ ਕੇ ਸਾਰੀ ਰਾਤ ਖੜੇ ਰਹੇ, ਪਰ ਗੁਰੂ ਜੀ ਨੂੰ ਆਪ ਜੀ ਨੇ ਇਸ ਬਾਰੇ ਨਹੀਂ ਦਸਿਆ।

ਅ. ਇਕ ਵੇਰੀ ਗੁਰੂ ਬਾਬਾ ਜੀ ਨੇ ਅੱਧੀ ਰਾਤ ਆਪਣੇ ਘਰ ਵਿਚ ਆਵਾਜ਼ ਦਿੱਤੀ, ਬਾਹਰ ਦੇਖੋ, ਕਿਤਨਾ ਕੁ ਦਿਨ ਚੜ੍ਹਿਆ ਹੈ, ਸਾਡੇ ਬਸਤ੍ਰ ਧੋ ਲਿਆਓ। ਗੁਰੂ ਜੀ ਦੇ ਪੁੱਤਰ ਬੋਲੇ ਤੁਹਾਨੂੰ ਤਾਂ ਨੀਂਦ ਨਹੀਂ ਪੈਂਦੀ, ਸਾਨੂੰ ਤੁਸੀਂ ਕਿਉਂ ਨਹੀਂ ਸੌਣ ਦੇਂਦੇ, ਤੁਹਾਡੇ ਬਸਤ੍ਰ ਸਵੇਰੇ ਧੁਆ ਦਿਆਂਗੇ। ਤੁਸੀਂ ਹੁਣ ਹੋਰ ਬਸਤ੍ਰ ਪਾ ਲਵੋ। ਭਾਈ ਬੁੱਢਾ ਜੀ ਵੀ ਕੋਲ ਹੀ ਸੀ ਸਨ, ਸੁਣ ਕੇ ਕਹਿਣ ਲਗੇ, ਮਹਾਰਾਜ ! ਅਜੇ ਤਾਂ ਅਧੀ ਰਾਤ ਬਾਕੀ ਹੈ, ਮੈਂ ਤਾਰਿਆਂ ਤੋਂ ਇਹ ਅੰਦਾਜ਼ਾ ਲਾਇਆ ਹੈ। ਹੋਰ ਸਿੱਖਾਂ ਨੇ ਵੀ ਏਦਾਂ ਹੀ ਕਹਿਆ। ਫਿਰ ਆਪ ਜੀ ਨੇ ਆਖਿਆ ਲਹਣਿਆ ! ਤੂੰ ਬਾਹਰ ਜਾ ਕੇ ਵੇਖ। ਜਦ ਲਹਣਾ ਜੀ ਬਾਹਰ ਦੇਖਣ ਗਏ

ਤਾਂ ਆ ਕੇ ਆਖਿਆ, "ਮਹਾਰਾਜ ! ਜਿਤਨਾ ਦਿਨ ਆਪ ਨੇ ਚੜ੍ਹਾਇਆ ਹੈ, ਉਤਨਾ ਚੜ੍ਹਿਆ ਹੈ। ਗੁਰੂ ਨਾਨਕ ਜੀ ਨੇ ਬਸਤ੍ਰ ਧੋਣ ਲਈ ਕਿਹਾ। ਜਦ ਲਹਿਣਾ ਜੀ ਬਾਹਰ ਵਲ ਗਏ ਤਾਂ ਆਪ ਨੇ ਦੁਪਹਿਰ ਦਾ ਸੂਰਜ ਚੜ੍ਹਿਆ ਹੋਇਆ ਵੇਖਿਆ। ਬਸਤ੍ਰ ਧੋ ਕੇ ਸੁਕਾਅ ਕੇ ਜਦ ਘਰ ਲੈ ਆਏ, ਓਦੋਂ ਅਜੇ ਪਹਿਰ ਰਾਤ ਰਹਿੰਦੀ ਸੀ।

ੲ. ਇਕ ਦਿਨ ਦੀ ਘਟਨਾ ਹੈ ਕਿ ਆਪ ਜੀ ਦੇ ਰਹਿਣ ਵਾਲੇ ਅਸਥਾਨ ਉਤੇ ਬਿਲੀ ਟੱਟੀ ਕਰ ਗਈ ਤੇ ਮੋਇਆ ਹੋਇਆ ਚੂਹਾ ਸੁੱਟ ਗਈ। ਗੁਰੂ ਬਾਬਾ ਜੀ ਨੇ ਪ੍ਰੀਖਿਆ ਹਿਤ ਸ੍ਰੀ ਚੰਦ ਜੀ ਨੂੰ ਆਖਿਆ, ਇਸ ਗੰਦਗੀ ਤੇ ਚੂਹੇ ਨੂੰ ਇਥੋਂ ਚੁਕ ਕੇ ਬਾਹਰ ਸੁਟ ਦਿਓ। ਤਾਂ ਆਪ ਨੇ ਉਤਰ ਦਿਤਾ, ਦਿਨ ਚੜਨ ਦਿਓ, ਨੌਕਰ ਕੋਲੋਂ ਚੁਕਵਾ ਦਿਆਂਗੇ। ਲਖਮੀ ਚੰਦ ਨੇ ਭੀ ਅਜਿਹਾ ਹੀ ਬਚਨ ਬੋਲਿਆ ਅਤੇ ਕਹਿਆ ਕਿ ਬੇਦੀ ਖ਼ਾਨਦਾਨ ਦੇ ਪੁੱਤਰ ਕੀ ਇਹੋ ਜਿਹੇ ਕੰਮ ਕਰਦੇ ਹਨ? ਫੇਰ ਗੁਰੂ ਜੀ ਨੇ ਭਾਈ ਲਹਿਣਾ ਜੀ ਵਲ ਤਕਿਆ, ਉਸ ਨੇ ਝੱਟ-ਪੱਟ ਗੰਦਗੀ ਤੋਂ ਮਰਿਆ ਹੋਇਆ ਚੂਹਾ ਚੁੱਕ ਕੇ ਬਾਹਰ ਸੁਟ ਦਿਤੇ ਅਤੇ ਉਸ ਜਗ੍ਹਾ ਨੂੰ ਧੋ ਕੇ ਸਾਫ਼ ਕਰ ਦਿਤਾ।

ਸ. ਇਕ ਵਾਰ ਮੀਂਹ ਬਹੁਤ ਪਿਆ ਤੇ ਧਰਮਸਾਲਾ ਦੀ ਕੰਧ ਗਿਰ ਗਈ, ਗੁਰੂ ਬਾਬਾ ਜੀ ਨੇ ਪੁਤਰਾਂ ਨੂੰ ਕਹਿਆ, ਇਹ ਕੰਧ ਹੁਣੇ ਬਣਾਓ। ਉਹਨਾਂ ਨੇ ਆਖਿਆ, ਸਵੇਰ ਤਾਂ ਹੋਣ ਦਿਓ, ਰਾਜ ਮਜੂਰ ਲਾ ਕੇ ਬਣਵਾ ਦੇਵਾਂਗੇ। ਬਾਕੀ ਸੇਵਕਾਂ ਨੇ ਵੀ ਏਦਾਂ ਹੀ ਕਹਿਆ। ਜਦ ਆਪ ਜੀ ਨੇ ਭਾਈ ਲਹਿਣਾ ਜੀ ਵਲ ਤਕਿਆ ਤਾਂ ਆਪ ਝੱਟ ਕੰਧ ਬਣਾਉਣ ਲਗ ਪਏ। ਗੁਰੂ ਜੀ ਨੇ ਕੰਧ ਵਿੰਗੀ ਜਾਣ ਕੇ ਢਵਾ ਦਿਤੀ। ਲਹਿਣਾ ਜੀ ਨੇ ਫਿਰ ਬਣਾਈ, ਇਸ ਤਰ੍ਹਾਂ ਚਾਰ ਵਾਰ ਬਣਾਈ ਤੇ ਢਾਹੀ। ਮਾਤਾ ਸੁਲਖਣੀ ਜੀ ਕੋਲ ਬੈਠੇ ਸਨ, ਲਹਿਣੇ ਨੂੰ ਕਹਿਆ, 'ਇਹ ਤਾਂ ਬੇਪਰਵਾਹ ਹਨ, ਤੂੰ ਭੀ ਇਹੋ ਜਿਹਾ ਹੋ ਗਿਆ ਹੈਂ, ਜੋ ਕਹਿੰਦੇ ਹਨ, ਮੰਨੀ ਜਾਂਦਾ ਹੈਂ"। ਲਹਿਣਾ ਜੀ ਨੇ ਅਗੋਂ ਉਤਰ ਦਿਤਾ- "ਮਾਤਾ ਜੀ!

ਸੇਵਕ ਨੇ ਤਾਂ ਸੇਵਾ ਕਰਕੇ ਸਰੀਰ ਪਵਿਤਰ ਕਰਨਾ ਹੈ, ਕੰਧ ਦੇ ਬਣਾਉਣ ਜਾਂ ਢਾਹੁਣਨਾਲ ਮੇਰਾ ਕੋਈ ਵਾਸਤਾ ਨਹੀਂ, ਤੇ ਨਾ ਹੀ ਮੇਰਾ ਕੋਈਅਜਿਹਾਪ੍ਰਯੋਜਨਹੈ", ਗੱਲ ਤਾਂ ਹੁਕਮ ਮੰਨਣ ਦੀ ਹੈ।

ਹ. ਸਾਖੀਕਾਰਾਂ ਨੇ ਲਿਖਿਆ ਹੈ ਕਿ ਗੁਰੂ ਮਹਾਰਾਜ ਜੀ ਪਾਸ ਸੁਚੇ ਸੁਲੇਮਾਨੀ ਪੱਥਰ ਦਾ ਇਕ ਕਟੋਰਾ ਸੀ, ਆਪ ਜੀ ਨੇ ਪ੍ਰੀਖਿਆ ਹਿਤ ਉਸ ਨੂੰ ਡੂੰਘੇ ਚਿਕੜ ਵਿਚ ਸੁੱਟ ਦਿਤਾ। ਗੁਰੂ ਮਹਾਰਾਜ ਜੀ ਨੇ ਪੁੱਤਰਾਂ ਨੂੰ ਕਿਹਾ ਕਿ ਇਹ ਕਟੋਰਾ ਬਾਹਰ ਕਢੋ। ਸਾਰੇ ਕਹਿਣ ਲਗੇ ਕਿਸੇ ਕੋਲੋਂ ਕਢਵਾ ਲਵਾਂਗੇ, ਤੁਸੀਂ ਡੇਰੇ ਚਲੋ। ਸਿਖਾਂ ਸੇਵਕਾਂ ਨੇ ਕਹਿਆ ਕਿ ਗੁਰੂ ਜੀ ! ਸਾਹਿਬਜ਼ਾਦੇ ਠੀਕ ਆਖ ਰਹੇ ਹਨ। ਜਦ ਗੁਰੂ ਜੀ ਨੇ ਭਾਈ ਲਹਿਣੇ ਵਲ ਤਕਿਆ, ਤਾਂ ਓਹ ਝਟ ਚਿਕੜ ਚੋਂ ਕਟੋਰਾ ਕਢ ਲਿਆਏ, ਮਾਂਜ ਧੋ ਕੇ ਗੁਰੂ ਮਹਾਰਾਜ ਦੇ ਹਵਾਲੇ ਕਰ ਦਿੱਤਾ। ਫਿਰ ਆਪਣੇ ਕਪੜੇ ਧੋ ਕੇ ਇਸ਼ਨਾਨ ਕਰਕੇ ਡੇਰੇ ਆ ਗਏ।

ਕ. ਇਕ ਵਾਰ ਵਰਖਾ ਦੀ ਬਹੁਤ ਭਾਰੀ ਝੜੀ ਲਗੀ ਹੋਈ ਸੀ, ਲੰਗਰ ਦਾ ਕੋਈ ਠੀਕ ਪ੍ਰਬੰਧ ਨਹੀਂ ਸੀ ਚਲ ਰਿਹਾ। ਗੁਰੂ ਜੀ ਨੇ ਸ੍ਰੀ ਚੰਦ ਜੀ ਨੂੰ ਕਹਿਆ ਕਿ ਤੂੰ ਕਿਕਰ ਉਤੇ ਚੜ ਕੇ ਹਲੂਣਾ ਦੇ, ਬੇਅੰਤ ਮਿਠਿਆਈ ਡਿਗੇਗੀ, ਸੰਗਤਾਂ ਛਕ ਕੇ ਨਿਹਾਲ ਹੋਣਗੀਆਂ। ਸ੍ਰੀ ਚੰਦ ਜੀ ਨੇ ਕਹਿਆ, ਆਪ ਮਖੌਲ ਕਰਦੇ ਹੋ ਕੀ ਕਿਕਰਾਂ ਤੋਂ ਵੀ ਕਦੇ ਮਿਠਿਆਈ ਝੜਦੀ ਹੈ? ਲਖਮੀ ਚੰਦ ਨੇ ਵੀ ਇਸੇ ਤਰ੍ਹਾਂ ਦਾ ਜਵਾਬ ਦਿੱਤਾ। ਫਿਰ ਆਪ ਜੀ ਨੇ ਭਾਈ ਲਹਿਣਾ ਜੀ ਨੂੰ ਕਹਿਆ, 'ਤੂੰ ਕਿਕਰ ਨੂੰ ਝੂਣ ਕੇ ਸੰਗਤਾਂ ਨੂੰ ਮਿਠਿਆਈ ਛਕਾ'। ਸਤਿ ਬਚਨ ਕਹਿ ਕੇ ਭਾਈ ਲਹਿਣਾ ਜੀ ਕਿਕਰ ਉਤੇ ਚੜ੍ਹ ਕੇ ਝੂਣਨ ਲਗ ਪਏ, ਬਹੁਤ ਮਿਠਿਆਈ ਗਿਰੀ। ਸੰਗਤਾਂ ਨੇ ਰਜ ਕੇ ਮਿਠਾਈ ਛੱਕੀ। ਕਈ ਪ੍ਰੇਮੀ ਆਪਣੇ ਪਲੇ ਨਾਲ ਬੰਨ੍ਹ ਕੇ ਆਪਣੇ ਘਰ ਵੀ ਲੈ ਗਏ।

ਖ. ਇਕ ਦਿਨ ਗੁਰੂ ਜੀ ਨੇ ਸਿਖੀ ਪ੍ਰਖਣ ਹਿਤ ਫਟੇ ਪੁਰਾਣੇ ਮੈਲੇ-ਕੁਚੈਲੇ ਕਪੜੇ ਪਾ ਕੇ, ਹੱਥ ਵਿਚ ਛੁਰਾ ਤੇ ਕੁਤਕਾ ਲੈ ਕੇ, ਚਾਰ ਪੰਜ ਕੁਤੇ ਕੁਤੀਆਂ ਨੂੰ ਨਾਲ ਲੈ ਕੇ ਜੰਗਲ ਵਲੋਂ

ਧਰਮਸ਼ਾਲਾ ਵਿਚ ਆ ਗਏ। ਜਿਹੜਾ ਆਵੇ, ਉਸ ਨੂੰ ਪੁਛਣ ਤੂੰ ਕਉਣ ਹੈਂ? ਜਿਹੜਾ ਕਹੇ ਮੈਂ ਸਿਖ ਹਾਂ, ਦੋ ਚਾਰ ਸੋਟੇ ਮਾਰ ਦੇਣ। ਇਸ ਤਰ੍ਹਾਂ ਸਾਰਿਆਂ ਨੂੰ ਭਾਜੜ ਪੈ ਗਈ। ਫਿਰ ਦਰਯਾ ਦੇ ਕੰਢੇ ਵਲ ਚਲੇ ਗਏ, ਭਾਈ ਬੁੱਢਾ ਆਦਿਕ ਪੰਜ ਸਿਖ ਨਾਲ ਰਹੇ, ਬਾਕੀ ਦੇ ਸਾਰੇ ਭਜ ਗਏ। ਗੁਰੂ ਜੀ ਰਾਤ ਨੂੰ ਬੜੇ ਡਰਾਉਣੇ ਬਨ ਵਿਚ ਚਲੇ ਗਏ, ਅਗੇ ਅੱਗ ਦਾ ਢੇਰ ਲੱਗਾ ਹੋਇਆ ਸੀ, ਗੁਰੂ ਜੀ ਨੇ ਸਿੱਖਾਂ ਨੂੰ ਕਹਿਆ, ਤੁਸੀਂ ਮੇਰੇ ਮਗਰ ਕੀ ਕਰਨ ਆਏ ਹੋ? ਤਾਂ ਸਿਖਾਂ ਕਹਿਆ, ਗੁਰੂ ਜੀ ਅਸੀਂ ਆਪ ਦੇ ਸਿਖ ਹਾਂ। ਗੁਰੂ ਜੀ ਨੇ ਕਹਿਆ- 'ਜੇ ਤੁਸੀਂ ਮੇਰੇ ਸਿੱਖ ਹੋ ਤਾਂ ਇਸ ਅੱਗ ਵਿਚ ਛਾਲ ਮਾਰੋ।' ਸਭ ਸਿਖ ਚੁਪ ਰਹੇ, ਕੇਵਲ ਭਾਈ ਲਹਿਣਾ ਜੀ ਨੇ ਛਾਲ ਮਾਰੀ।

ਗ. ਇਕ ਦਿਨ ਗੁਰੂ ਜੀ ਰਾਵੀ ਦੇ ਕੰਢੇ ਤੇ ਬੈਠੇ ਸਾਰੀ ਸੰਗਤ ਉਥੇ ਇਕੱਠੀ ਹੋ ਗਈ, ਉਥੇ ਇਕ ਮੁਰਦਾ ਵੇਖ ਕੇ ਗੁਰੂ ਜੀ ਨੇ ਉਸ ਉਤੇ ਕਪੜਾ ਪਾ ਦਿਤਾ ਤੇ ਕਿਹਾ- 'ਜਿਹੜਾ ਸਾਡਾ ਸਿਖ ਹੈ ਉਹ ਇਸ ਮੁਰਦੇ ਨੂੰ ਖਾਵੇ, ਜਿਹੜਾ ਨਹੀਂ ਖਾਣਾ ਚਾਹੁੰਦਾ, ਓਹ ਇਥੋਂ ਚਲਾ ਜਾਵੇ।' ਸਭ ਸੰਗਤ ਨੇ ਸਿਰ ਨੀਵਾਂ ਸੁੱਟ ਲਿਆ, ਪ੍ਰੰਤੂ ਲਹਿਣਾ ਜੀ ਨੇ ਬੇਨਤੀ ਕੀਤੀ- "ਮਹਾਰਾਜ! ਸਿਰ ਵਲੋਂ ਖਾਵਾਂ ਕਿ ਪੈਰਾਂ ਵਲੋਂ ਖਾਵਾਂ।" ਹੁਕਮ ਹੋਇਆ- "ਵਿਚਕਾਰੋਂ ਖਾਓ।" ਜਦੋਂ ਲਹਿਣਾ ਜੀ ਨੇ ਮੁਰਦੇ ਤੋਂ ਕਪੜਾ ਚੁਕਿਆ ਤਾਂ ਉਹ ਕੜਾਹ ਪ੍ਰਸ਼ਾਦ ਨਿਕਲਿਆ ਅਤੇ ਆਪ ਨੇ ਖਾ ਲਿਆ।

ਘ. ਇਕ ਵਾਰੀ ਗੁਰੂ ਜੀ ਨੇ ਭਰੇ ਦੀਵਾਨ ਵਿਚ ਇਹ ਬਚਨ ਕੀਤਾ- "ਜੋ ਸਾਡਾ ਸਿਖ ਹੈ, ਉਹ ਮਾਈ ਨਾਲ ਭੋਗ ਕਰੇ।" ਸਭ ਸਿਖ ਹੈਰਾਨ ਹੋ ਗਏ, ਤੇ ਚੁਪ ਕਰ ਗਏ। ਲਹਿਣਾ ਜੀ ਚੁਪ ਚਾਪ ਉਠ ਕੇ ਖੰਡੂਰ ਟੁਰ ਗਏ। ਓਥੋਂ ਬਹੁਤ ਸਾਰੀ ਮਾਇਆ (ਦੌਲਤ) ਲੈ ਕੇ ਸਾਧਾਂ ਸੰਤਾਂ ਤੇ ਲੋੜਵੰਦਾਂ ਉਤੇ ਵਰਸਾਈ। ਫਿਰ ਮਾਂ ਦਾ ਥਣ ਚੁੰਘ ਕੇ ਕਰਤਾਰਪੁਰ ਆ ਗਏ। ਗੁਰੂ ਜੀ ਨੇ ਪੁਛਿਆ, 'ਲਹਣਿਆ ! ਮਾਈ ਨਾਲ ਭੋਗ ਕਰ ਆਇਆ ਹੈਂ? ਤਾਂ ਲਹਿਣਾ ਜੀ ਨੇ ਕਹਿਆ-"ਪਹਿਲਾਂ,

ਮਾਇਆ ਗਰੀਬ ਗੁਰਬਿਆਂ ਨੂੰ ਵਰਸਾਈ, ਇਹ ਭੋਗ ਕੀਤਾ, ਫਿਰ ਮੈਂ ਆਪਣਾ ਮਾਤਾ ਦਾ ਥਣ ਭੀ ਚੁੰਘ ਆਇਆ ਹਾਂ।" ਗੁਰੂ ਜੀ ਨੇ ਕਹਿਆ, ਮਾਈ ਦਾ ਭੋਗਣਾ ਏਹੋ ਹੀ ਹੁੰਦਾ ਹੈ। ਆਪ ਜੀ ਭਾਈ ਲਹਿਣਾ ਉਤੇ ਬਹੁਤ ਪ੍ਰਸੰਨ ਹੋਏ। ਸੋ, ਇਸ ਤਰ੍ਹਾਂ ਆਪ ਗੁਰੂ ਦੀਖਿਆ ਚੋਂ ਸਫਲ ਹੋਏ ਅਤੇ ਗੁਰਿਆਈ ਗਦੀ ਦੇ ਅਧਿਕਾਰੀ ਬਣੇ।

## ਗੁਰਿਆਈ ਗੱਦੀ

**ਜ਼ਾਰਤਿ ਕਰਿ ਮੁਲਤਾਨ ਦੀ,**
**ਫਿਰਿ ਕਰਤਾਰ ਪੁਰੇ ਨੋ ਆਇਆ।**
**ਚੜੇ ਸਵਾਈ ਦਿਹਿ ਦਿਹੀ,**
**ਕਲਿਜੁਗਿ ਨਾਨਕ ਨਾਮੁ ਧਿਆਇਆ।**
**ਵਿਣੁ ਨਾਵੈ ਹੋਰੁ ਮੰਗਣਾ, ਸਿਰਿ ਦੁਖਾਂ ਦੇ ਦੁਖ ਸਬਾਇਆ।**
**ਮਾਰਿਆ ਸਿਕਾ ਜਗਤ ਵਿਚਿ,**
**ਨਾਨਕ ਨਿਰਮਲ ਪੰਥ ਚਲਾਇਆ।**
**ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।**
**ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਇਆ।**
**ਲਖਿ ਨ ਕੋਈ ਸਕਈ ਆਚਰਜੇ ਆਚਰਜ ਦਿਖਾਇਆ।**
**ਕਾਇਆ ਪਲਟਿ ਸਰੂਪ ਬਣਾਇਆ।** [ਭਾ. ਗੁ. ਵਾ. ੧-੪੫

ਪ੍ਰੀਖਿਆ ਵਿਚੋਂ ਕੇਵਲ ਭਾਈ ਲਹਿਣਾ ਜੀ ਪਾਸ ਹੋਏ ਅਤੇ ਗੁਰੂ ਬਾਬਾ ਜੀ ਨੇ ਭਾਈ ਲਹਿਣਾ ਜੀ ਨੂੰ ਗੁਰਿਆਈ-ਗਦੀ ਦੇ ਲਾਇਕ ਸਮਝਿਆ, ਘੁੱਟ ਕੇ ਆਪਣੇ ਗਲੇ ਨਾਲ ਲਾਇਆ, ਜਫੀ ਵਿਚ ਲਿਆ। ਬਚਨ ਕੀਤਾ- "ਲਹਿਣਿਆ! ਅਜ ਤੂੰ ਸਾਡੇ ਅੰਗ ਲੱਗਾ ਹੈਂ, ਅਸੀਂ ਆਪਣਾ ਅੰਗ ਦੇ ਕੇ ਤੇਰਾ ਨਾਮ ਅਜ ਤੋਂ 'ਅੰਗਦ' ਰਖਿਆ ਹੈ।" ਆਪ ਜੀ ਨੇ ਕੇਵਲ ਨਾਮ ਹੀ ਨਹੀਂ ਬਦਲਿਆ, ਸਗੋਂ ਸਾਰਾ ਜੀਵਨ ਹੀ ਬਦਲ ਦਿਤਾ। ਲਹਿਣਿਆ ! ਤੂੰ ਸੰਸਾਰ ਦਾ ਗੁਰੂ ਹੋਇਆ। ਬਸ ! ਇਹ ਆਖਣ ਦੀ ਦੇਰ ਸੀ ਕਿ ਗੁਰੂ ਅੰਗਦ ਜੀ ਦੇ ਕਪਾਟ ਖੁਲ੍ਹ ਗਏ, ਆਗਮ ਨਿਗਮ ਦਾ ਸਾਖਿਆਤ ਰੂਪ ਵਿਚ ਗਿਆਨ ਹੋ ਗਿਆ। ਗੁਰ ਮੰਤਰ ਜਪਣ ਦੀ ਜੁਗਤੀ ਬਾਰੇ, ਗੁਰੂ ਜੀ ਨੇ ਉਪਦੇਸ਼ ਤਾਂ ਪਹਿਲਾਂ ਹੀ ਸਮਝਾ ਦਿਤਾ ਸੀ।

ਭਾਵੇਂ ਲਹਿਣਾ ਜੀ ਗੁਰਿਆਈ ਗਦੀ ਦਾ ਬੋਝ ਨਹੀਂ ਸਨ ਉਠਾਉਣਾ ਚਾਹੁੰਦੇ, ਨਾਂਹ ਨੁਕਰ ਵੀ ਕੀਤੀ ਪਰ ਗੁਰੂ ਬਾਬਾ ਜੀ ਨੇ ਸਭ ਤਰ੍ਹਾਂ ਯੋਗ ਸਮਝ ਕੇ ੧੩ ਮਘਰ ਸੰਮਤ ੧੫੯੪ ਬਿ., 'ਅੰਗਦ ਜੀ' ਨੂੰ ਨਵੇਂ ਕਪੜੇ ਪਹਿਨਾ ਕੇ ਕੜਾਹ ਪ੍ਰਸ਼ਾਦ ਕਰਕੇ ਪੰਜ ਪੈਸੇ ਤੇ ਇਕ ਨਰੇਲ ਅਗੇ ਰਖ ਕੇ ਤਿੰਨ ਪ੍ਰਕਰਮਾ ਕਰਕੇ ਪਹਿਲੇ ਆਪ ਮੱਥਾ ਟੇਕਿਆ, ਫਿਰ ਸਾਰੀ ਸੰਗਤ ਪਾਸੋਂ ਮੱਥਾ ਟਿਕਵਾਇਆ। ਬਾਬਾ ਬੁਢਾ ਆਦਿਕ ਸਿਖਾਂ ਨੂੰ ਭੀ ਹੁਕਮ ਸੁਣਾ ਦਿਤਾ ਕਿ "ਅਜ ਤੋਂ ਮੇਰਾ ਰੂਪ ਗੁਰੂ ਅੰਗਦ ਜੀ ਨੂੰ ਸਮਝੋ। ਇਹ ਜਗਤ ਤੋਂ ਸੰਗਤ ਨੂੰ ਤਾਰਨ ਵਾਲੇ ਮਲਾਹ ਹਨ। ਜਿਹੜਾ ਮਨੁੱਖ ਗੁਰੂ ਅੰਗਦ ਜੀ ਨੂੰ ਮੇਰਾ ਰੂਪ ਨਹੀਂ ਮੰਨੇਗਾ, ਓਹ ਮੇਰਾ ਸਿੱਖ ਨਹੀਂ ਹੋਵੇਗਾ। ਮੈਨੂੰ ਜੋ ਕੁਝ ਵੀ ਅਕਾਲ ਪੁਰਖ ਜੀ ਨੇ ਨਾਮ-ਕਮਾਈ, ਸ਼ਕਤੀ ਆਦਿ ਬਖ਼ਸ਼ਿਸ਼ ਕੀਤੀਸੀ, ਅਜ ਉਹ ਸਭ ਇਸ ਦੀ ਝੋਲੀ ਵਿਚ ਪਾ ਦਿਤੀ ਹੈ।"

ਗੁਰੂ ਬਾਬਾ ਜੀ ਦੇ ਇਸ ਬਚਨ ਨੂੰ ਸਭ ਨੇ ਪਰਵਾਨ ਕੀਤਾ, ਪ੍ਰੰਤੂ ਪੁਤਰਾਂ ਨੇ ਇਸ ਗਲ ਨੂੰ ਨਾ ਮੰਨਿਆ, ਉਹ ਚਾਹੁੰਦੇ ਸਨ ਕਿ ਗੁਰ-ਗਦੀ ਓਹਨਾਂ ਨੂੰ ਮਿਲੇ ਭਾਵ ਘਰ ਵਿਚ ਰਹੇ, 'ਘਰ ਕੀ ਵਸਤੁ ਘਰੇ ਰਹਾਵੈ' (ਭਾ. ਗੁਰਦਾਸ ਜੀ)। ਓਹ ਬੜੇ ਕ੍ਰੋਧਵਾਨ ਹੋਏ। ਭਾਰੀ ਰੋਸ ਕੀਤਾ। ਗੁਰੂ ਬਾਬਾ ਜੀ ਨੇ ਸਮਝਾਇਆ ਕਿ ਤੁਸੀਂ ਰੋਹ ਨਾ ਕਰੋ, ਘਰ ਜਾਓ, ਰਿੱਧੀ ਸਿੱਧੀ ਤੁਹਾਡੇ ਪਾਸ ਵੀ ਰਹੇਗੀ, ਪਰ ਗੁਰਿਆਈ ਗੱਦੀ ਦੇ ਲਾਇਕ ਕੇਵਲ ਅੰਗਦ ਜੀ ਹੀ ਹਨ। ਇਸ ਕ੍ਰਿਆ ਤੋਂ ਨਾਰਾਜ਼ ਹੋ ਕੇ ਸ੍ਰੀ ਚੰਦ ਜੀ ਆਪਣੇ ਪਿੰਡ ਤੋਂ ਬਾਹਰ ਇਕ ਟਾਹਲੀ ਹੇਠ ਜਾ ਬੈਠੇ ਅਤੇ ਲਖਮੀ ਚੰਦ ਜੀ ਘਰ ਜਾ ਬੈਠੇ। ਭਾ. ਸ. ਗੁਰਦਾਸ ਜੀ ਨੇ ੨੬ਵੀਂ ਵਾਰ ਦੀ ੩੩ਵੀਂ ਪਉੜੀ ਵਿਚ ਗੁਰੂ ਬੰਸਾਵਲੀ ਦੀ ਹਉਂ ਨੂੰ ਇਉਂ ਨਿਰੂਪਣ ਕੀਤਾ ਹੈ:-

**ਬਾਲਜਤੀ ਹੈ ਸਿਰੀ ਚੰਦ, ਬਾਬਾਣਾ ਦੇਹੁਰਾ ਬਣਾਇਆ।**
**ਲਖਮੀਦਾਸਹੁ ਧਰਮ ਚੰਦ, ਪੋਤਾ ਹੁਇਕੈ ਆਪੁ ਗਣਾਇਆ।**
**ਮੰਜੀ ਦਾਸੁ ਬਹਾਲਿਆ, ਦਾਤਾ ਸਿਧਾਸਣ ਸਿਖਿ ਆਇਆ।**
**ਮੋਹਣ ਕਮਲਾ ਹੋਇਆ, ਚਉਬਾਰਾ ਮੋਹਰੀ ਮਨਾਇਆ।**

**ਮੀਣਾ ਹੋਆ ਪਿਰਥੀਆ, ਕਰਿ ਕਰਿ ਟੇਢਕ ਬਰਲੁ ਚਲਾਇਆ।**
**ਮਹਾ ਦੇਉ ਅਹੰਮੇਉ ਕਰਿ, ਕਰਿ ਬੇਮੁਖੁ ਕੁਤਾ ਭਉਕਾਇਆ।**
**ਚੰਦਨ ਵਾਸੁ ਨ ਵਾਸ ਬੋਹਾਇਆ। [ਵਾਰ ਭਾ. ਗੁ. ੨੬-੩੩**

ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ ਦੀ ਦੂਜੀ ਪਉੜੀ ਵਿਚ ਵੀ ਇਸ ਬਾਰੇ ਇਉਂ ਸੰਕੇਤ ਉਪਲਬਧ ਹੈ:-

**ਸਚੁ ਜਿ ਗੁਰਿ ਫੁਰਮਾਇਆ, ਕਿਉ ਏਦੂ ਬੋਲਹੁ ਹਟੀਐ॥**
**ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ ਮੁਰਟੀਐ॥**
**ਦਿਲਿ ਖੋਟੈ ਆਕੀ ਫਿਰਨਿ, ਬੰਨਿ ਭਾਰੁ ਉਚਾਇਨਿ ਛਟੀਐ॥**
**ਜਿਨਿ ਆਖੀ ਸੋਈ ਕਰੇ, ਜਿਨਿ ਕੀਤੀ ਤਿਨੈ ਥਟੀਐ ॥**
**ਕਉਣੁ ਹਾਰੇ, ਕਿਨਿ ਉਵਟੀਐ ॥੨॥**

ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਹੁਕਮ ਮੰਨਣ ਦੀ ਗਲ ਆਖੀ ਸੀ, ਓਹ ਭਾਈ ਲਹਿਣਾ ਜੀ ਨੇ ਮੰਨੀ ਸੀ, ਜਿਸਦੇ ਫਲਸਰੂਪ ਆਪ ਜੀ ਨੂੰ ਗੁਰ ਗਦੀ ਤੇ ਥਾਪਿਆ ਗਿਆ। ਇਸ ਹੁਕਮ ਮੰਨਣ ਵਾਲੀ ਖੇਡ ਵਿਚ ਕੌਣ ਹਾਰਿਆ ਤੇ ਕਿਸ ਨੇ ਬਾਜ਼ੀ ਜਿਤੀ। ਸੋ, ਸਪਸ਼ਟ ਹੈ ਕਿ ਬਾਬਾ ਲਹਿਣਾ ਜੀ ਜਿਤ ਗਏ।

ਪੁੱਤਰਾਂ ਦਾ ਕ੍ਰੋਧ ਤੇ ਵਿਰੋਧ ਵੇਖ ਕੇ ਗੁਰੂ ਬਾਬਾ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਖੰਡੂਰ ਰਹਿਣ ਦੀ ਆਗਿਆ ਬਾਰੇ ਬਚਨ ਕੀਤਾ, "ਆਪ ਨੇ ਹੁਣ ਇਥੇ ਨਹੀਂ ਆਉਣਾ, ਅਸੀਂ ਤੁਹਾਨੂੰ ਉਥੇ ਹੀ ਮਿਲਾਂਗੇ।" ਬਸ ! ਸਤਿਗੁਰੂ ਨਾਨਕ ਦੇਵ ਜੀ ਦਾ ਪਾਵਨ ਬਚਨ ਮੰਨ ਕੇ, ਗੁਰੂ ਜੀ ਦੇ ਚਰਨ ਚੁੰਮਦੇ ਹੋਏ, ਖੰਡੂਰ ਵਿਖੇ ਨਹਾਲੇ ਜਟ ਸਿਖ ਦੇ ਘਰ ਆ ਰਹੇ। ਸਿਖ, ਗੁਰੂ ਅੰਗਦ ਜੀ ਨੂੰ ਵੇਖ ਕੇ ਬੜੇ ਪ੍ਰਸੰਨ ਹੋਏ, ਚਰਨਾ ਤੇ ਢਹਿ ਪਏ। ਬਾਹਰੋਂ ਜੰਦਰਾ ਲਗਵਾ ਦਿੱਤਾ। ਆਪ ਜੀ, ਗੁਰੂ ਬਾਬਾ ਜੀ ਦੇ ਚਰਨ ਕਵਲਾਂ ਵਿਚ ਧਿਆਨ ਇਸਥਿਤ ਹੋ ਗਏ। ਇਸ ਤਰ੍ਹਾਂ ਅਠ ਮਹੀਨੇ ਬਿਤੀਤ ਹੋ ਗਏ। ਇਕ ਦਿਨ ਗੁਰੂ ਨਾਨਕ ਦੇਵ ਜੀ ਨੇ ਚੁਪ ਚਾਪ ਹੀ ਕੋਠੇ ਦਾ ਬੂਹਾ ਖੁਲ੍ਹਵਾਇਆ ਅਤੇ ਵੇਖਿਆ ਅੰਦਰ ਗੁਰੂ ਅੰਗਦ ਜੀ ਦੀ ਅਖੰਡ ਸਮਾਧੀ ਲਗੀ ਹੋਈ ਸੀ। ਜਿਸ ਧਿਆਨ ਵਿਚ ਮਗਨ ਸਨ, ਓਹ ਗੁਰੂ ਬਾਬਾ ਜੀ ਨੇ ਉਸ ਧਿਆਨ ਨੂੰ ਆਪਣੀ ਸ਼ਕਤੀ ਨਾਲ ਖਿਚ ਲਿਆ, ਤਾਂ ਗੁਰੂ ਅੰਗਦ ਜੀ ਦੇ ਨੇਤ੍ਰ ਖੁਲ੍ਹ ਗਏ। ਜਦ

ਵੇਖਿਆ ਤਾਂ ਗੁਰੂ ਬਾਬਾ ਜੀ ਦੇ ਪ੍ਰਤੱਖ ਦਰਸ਼ਨ ਹੋਏ ਅਤੇ ਆਪ ਗੁਰੂ ਜੀ ਦੇ ਚਰਨਾ ਤੇ ਢਹਿ ਪਏ। ਗੁਰੂ ਬਾਬਾ ਜੀ ਨੇ ਆਪਣੀ ਛਾਤੀ ਨਾਲ ਲਾਇਆ। ਦਿਨ ਸਮੇਂ ਦੋਵੇਂ ਉਸ ਕੋਠੇ ਵਿਚ ਬੈਠਣ ਅਤੇ ਰਾਤ ਨੂੰ ਜੰਗਲ ਵਿਚ ਮੰਗਲ ਕਰਿਆ ਕਰਨ। ਕਈ ਮਹੀਨੇ ਗੁਜ਼ਰਨ ਮਗਰੋਂ ਕਰਤਾਰਪੁਰ ਦੀਆਂ ਸੰਗਤਾਂ ਗੁਰੂ ਬਾਬਾ ਜੀ ਨੂੰ ਬੜੇ ਪ੍ਰੇਮ ਨਾਲ ਲੈ ਕੇ ਗਈਆਂ। ਜਾਂਦੇ ਹੋਏ ਗੁਰੂ ਬਾਬਾ ਜੀ ਨੇ ਆਖਿਆ- "ਮੈਂ ਜਿਤਨੇ ਜਪ ਤਪ ਕੀਤੇ ਹਨ ਸਭ ਤੇਰੇ ਹਵਾਲੇ ਕੀਤੇ, ਤੂੰ ਹੁਣ ਕਠਿਨ ਤਪੱਸਿਆ ਨਾ ਕਰ"। ਇਹ ਕਹਿ ਕੇ ਆਪ ਕਰਤਾਰਪੁਰ ਚਲੇ ਗਏ। ਪ੍ਰੰਤੂ ਗੁਰੂ ਅੰਗਦ ਜੀ ਪਹਿਲਾਂ ਵਾਂਗੂ ਹੀ ਗੁਰੂ ਚਰਨਾ ਵਿਚ ਧਿਆਨ ਲਗਾਉਣ ਲਗ ਪਏ। ਗੁਰੂ ਬਾਬਾ ਜੀ ਨੂੰ ਜਦੋਂ ਗੁਰੂ ਅੰਗਦ ਜੀ ਦੀ ਖਿਚ ਪਏ ਤਾਂ ਗੁਰੂ ਬਾਬਾ ਜੀ ਫਿਰ ਖੰਡੂਰ ਆ ਗਏ, ੧੫ ਦਿਨ ਭਾਈ ਨਿਹਾਲੇ ਤੇ ਮਾਤਾ ਭਿਰਾਈ ਨੇ ਆਪ ਜੀ ਦੀ ਮਨੋ ਤਨੋ ਹੋ ਕੇ ਬੜੀ ਸੇਵਾ ਕੀਤੀ। ੧੫ ਦਿਨਾ ਮਗਰੋਂ ਜਦ ਗੁਰੂ ਬਾਬਾ ਜੀ ਵਾਪਸ ਜਾਣ ਲਗੇ ਤਾਂ ਗੁਰੂ ਅੰਗਦ ਜੀ ਨੂੰ ਵੈਰਾਗ ਛੁੱਟ ਪਿਆ। ਫਿਰ ਆਪ ਜੀ ਨੂੰ ਜਪੁ ਬਾਣੀ ਦੇ ਅਰਥ ਦ੍ਰਿੜ ਕਰਾਏ, ਧੀਰਜ ਦਿਤਾ, ਓਥੇ ਗੁਰੂ ਨਾਨਕ ਜੀ ਸਧਾਰਨ ਸਿਖ ਦੇ ਘਰ ਆ ਰਹੇ। ਫਿਰ ਕਰਤਾਰਪੁਰ ਪਹੁੰਚ ਕੇ ਸਚਖੰਡ ਨੂੰ ਪਿਆਨਾ ਕਰ ਗਏ।

ਗੁਰੂ ਅੰਗਦ ਸਾਹਿਬ ਜੀ ਗੁਪਤ ਹੋ ਰਹੇ ਸਨ, ਭਾਈ ਨਿਹਾਲੇ ਅਤੇ ਮਾਈ ਭਰਾਈ ਨੂੰ ਮੰਨ੍ਹਾਂ ਕੀਤਾ ਹੋਇਆ ਸੀ ਕਿ ਮੇਰੇ ਬਾਰੇ ਕਿਸੇ ਨੂੰ ਨਹੀਂ ਦਸਣਾ। ਸਰੀਰ ਭਾਵੇਂ ਕਮਜ਼ੋਰ ਹੋ ਗਿਆ ਸੀ ਪਰ ਚਿਹਰੇ ਉਤੇ ਰਬੀ-ਜੋਤਿ ਦਾ ਨੂਰ ਪਹਿਲਾਂ ਵਾਂਗ ਹੀ ਜਗ ਮਗਾਅ ਰਹਿਆ ਸੀ।

## ਗੁਰੂ ਜੋਤਿ ਦਾ ਪ੍ਰਗਟ ਹੋਣਾ

**ਗੁਰੁ ਅੰਗਦੁ ਗੁਰੁ ਅੰਗ ਤੇ,**
**ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ॥**
**ਜੋਤੀ ਜੋਤਿ ਜਗਾਈਅਨੁ, ਦੀਵੇ ਤੇ ਜਿਉ ਦੀਵਾ ਬਲਿਆ॥**

[ਭਾ. ਗੁ. ਵਾਰ ੨੪-੮

ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਮਗਰ ਗੁਰੂ ਅੰਗਦ ਦੇਵ ਜੀ ਦਾ ਦਰਸ਼ਨ ਕਰਨ ਲਈ ਸੰਗਤਾਂ ਬੜੀਆਂ ਬਿਹਬਲ ਹੋ ਰਹੀਆਂ ਸਨ, ਭਾਵੇਂ ਉਨ੍ਹਾਂ ਦੇ ਪੁੱਤਰ ਕਈ ਸਾਖੀਆਂ ਸੁਣਾਉਂਦੇ ਸਨ ਪਰ ਸੰਗਤਾਂ ਦਾ ਮਨ ਟਿਕਾਉ ਵਿਚ ਨਹੀਂ ਸੀ ਆ ਰਿਹਾ। ਸਭ ਸੰਗਤ ਇਕਠੀ ਹੋ ਕੇ ਬਾਬਾ ਬੁਢਾ ਜੀ ਨੂੰ ਮਿਲੀ ਤੇ ਆਖਿਆ ਕਿ ਤੁਸੀਂ ਕਹਿੰਦੇ ਸੀ ਕਿ ਅਸੀਂ ਸਮਾਧੀ ਲਾ ਕੇ ਗੁਪਤ ਚੀਜ਼ਾਂ ਵੇਖ ਸਕਦੇ ਹਾਂ। ਹੁਣ ਦਸੋ, ਗੁਰੂ ਅੰਗਦ ਸਾਹਿਬ ਜੀ ਕਿਥੇ ਹਨ? ਜਦੋਂ ਬਾਬਾ ਬੁੱਢਾ ਜੀ ਨੇ ਧਿਆਨ ਲਾ ਕੇ ਵੇਖਿਆ ਕਿ ਗੁਰੂ ਅੰਗਦ ਸਾਹਿਬ ਖੰਡੂਰ ਹਨ, ਆਪ ਝਟ ਸੰਗਤਾਂ ਨੂੰ ਨਾਲ ਲੈ ਕੇ ਖੰਡੂਰ ਆ ਗਏ ਅਤੇ ਮਾਈ ਭਿਰਾਈ ਨੂੰ ਪੁਛਿਆ, ਤਾਂ ਅਗੋਂ ਉਤਰ ਮਿਲਿਆ- "ਤੁਹਾਡਾ ਗੁਰੂ ਇਥੇ ਨਹੀਂ ਹੈ।" ਤਾਂ ਬਾਬਾ ਬੁੱਢਾ ਜੀ ਨੇ ਕਹਿਆ ਮਾਈ ਜੀ ! ਚੰਨ ਚੜ੍ਹੇ ਤੇ ਪੁਤਰ ਜੰਮੇ ਕਦੇ ਛੁਪੇ ਰਹਿ ਸਕਦੇ ਹਨ? 'ਗੁਰੂ ਜੀ ਇਥੇ ਹੀ ਹਨ।' ਮਾਈ ਨੇ ਉਸ ਕੋਠੇ ਵਲ ਹੱਥ ਕੀਤਾ, ਜਿਥੇ ਗੁਰੂ ਅੰਗਦ ਦੇਵ ਜੀ ਸਮਾਧ ਇਸਥਿਤ ਸਨ। ਬਾਬਾ ਬੁਢਾ ਜੀ ਨੇ ਝੱਟ ਬੂਹਾ ਖੋਲ੍ਹਿਆ, ਵੇਖਿਆ ਦਿਬ ਜੋਤਿ ਪ੍ਰਕਾਸ਼ ਰਹੀ ਸੀ। ਸਿਖਾਂ ਨੇ ਗੁਰਦੇਵ ਜੀ ਦੇ ਚਰਨਾ ਤੇ ਮੱਥਾ ਟੇਕਿਆ:-

**ਜੋਤਿ ਓਹਾ ਜੁਗਤਿ ਸਾਇ,**
**ਸਹਿ ਕਾਇਆ ਫੇਰਿ ਪਲਟੀਐ॥** [ਪੰਨਾ ੯੬੬

ਭਾਵ ਸਾਖਿਆਤ ਗੁਰੂ ਨਾਨਕ ਜੀ ਦੇ ਦਰਸ਼ਨ ਕੀਤੇ। ਸੰਗਤਾਂ ਨੂੰ ਵੇਖ ਕੇ ਗੁਰੂ ਬਾਬਾ ਜੀ ਦਾ ਜੋਤੀ ਜੋਤਿ ਸਮਾਵਣਾ ਸਮਝ ਕੇ ਗੁਰੂ ਅੰਗਦ ਜੀ ਦੇ ਨੇਤਰ ਵੈਰਾਗ ਨਾਲ ਭਰੇ ਹੋਏ, ਵਹਿ ਤੁਰੇ। ਸਾਰੀ ਸੰਗਤ ਗੁਰੂ ਜੀ ਦੇ ਚਰਨਾ ਤੇ ਢਹਿ ਪਈ। ਗੁਰੂ ਜੀ ਨੇ ਬੜੇ ਪਿਆਰ ਤੇ ਵੈਰਾਗ ਨਾਲ ਆਖਿਆ:-

**ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ ॥** [ਪੰਨਾ ੮੩

ਆਪ ਜੀ ਦੇ ਬੈਰਾਗ ਭਰਪੂਰ ਬਚਨ ਸੁਣ ਕੇ ਆਖਿਆ- 'ਧੰਨ ਹੋ ਆਪ ਅਤੇ ਧੰਨ ਹੈ ਆਪ ਜੀ ਦਾ ਪ੍ਰੇਮ' ਫਿਰ, ਗੁਰੂ ਜੀ ਨੇ ਬਾਬਾ

ਬੁਢਾ ਜੀ ਨੂੰ ਕਹਿਆ ਕੁਝ ਮੰਗੋ ਤਾਂ ਬਾਬਾ ਬੁਢਾ ਜੀ ਨੇ ਦੋਵੇਂ ਹੱਥ ਜੋੜ ਕੇ ਮੰਗਿਆ- "ਸਚੇ ਪਾਤਿਸ਼ਾਹ ਜੀ ! ਇਨ੍ਹਾਂ ਸੰਗਤਾਂ ਨੂੰ ਖੁਲ੍ਹੇ ਦਰਸ਼ਨ ਦੀਦਾਰ ਬਖਸ਼ੋ, ਸਤਿਨਾਮ ਦ੍ਰਿੜ ਕੇ ਸੰਗਤਾਂ ਦਾ ਉਧਾਰ ਕਰੋ ਜੀ।" ਸੋ, ਬਾਬਾ ਬੁਢਾ ਜੀ ਦੀ ਬੇਨਤੀ ਮੰਨ ਕੇ ਗੁਰੂ ਅੰਗਦ ਦੇਵ ਜੀ ਪ੍ਰਗਟ ਹੋਏ। ਜਿਉਂ ਜਿਉਂ ਸੰਗਤਾਂ ਨੂੰ ਪ੍ਰਗਟ ਹੋਣ ਦੀ ਖ਼ਬਰ ਮਿਲੀ, ਸੰਗਤਾਂ ਵਹੀਰਾਂ ਪਾ ਕੇ ਆ ਜੁੜੀਆਂ, ਰਿਧੀ ਸਿਧੀ ਵਰਸਣ ਲਗੀ, ਪਰ ਗੁਰੂ ਜੀ ਤਾਂ ਮਾਇਆ ਨੂੰ ਹੱਥ ਹੀ ਨਾ ਲਾਉਣ, ਜੋ ਆਏ ਲੰਗਰ ਵਿਚ ਪਵਾ ਦੇਣ। ਭਾਈ ਮਰਦਾਨੇ ਦੇ ਪੋਤਰੇ ਸਾਧੂ ਤੇ ਬਾਦੂ, ਸਵੇਰੇ ਅੰਮ੍ਰਿਤ ਵੇਲੇ ਆਸਾ ਕੀ ਵਾਰ ਦਾ ਰੋਜ਼ ਕੀਰਤਨ ਕਰਨ ਲਗ ਪਏ, ਸੰਗਤਾਂ ਦੀਆਂ ਬਹੁਤ ਰੋਣਕਾਂ ਲਗ ਗਈਆਂ। ਇਸ ਤਰ੍ਹਾਂ, ਗੁਰੂ ਨਾਨਕ ਦੇਵ ਜੀ ਨੂੰ ਪਰਸਣ ਦਾ ਸਦਕਾ ਗੁਰੂ ਅੰਗਦ ਦੇਵ ਜੀ ਦੀ ਕੀਰਤੀ ਸਭ ਪਾਸੇ ਪਸਰ ਗਈ ਜਿਵੇਂ ਕਿ 'ਭਟ ਕਲਸਹਾਰ' ਜੀ ਆਖਦੇ ਹਨ:-

**ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥** [ਪੰਨਾ ੧੩੯੧

## ਗੁਰੂ ਅੰਗਦ ਸਾਹਿਬ ਜੀ ਦਾ ਆਚਰਣ

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਵਰੋਸਾਏ ਹੋਏ ਗੁਰੂ ਅੰਗਦ ਦੇਵ ਜੀ ਪਿਛਲ ਰਾਤੀ ਉਠ ਕੇ, ਇਸ਼ਨਾਨ ਕਰਕੇ ਪਰਮੇਸ਼ਰ ਜੀ ਦੇ ਚਰਨਾ ਵਿਚ ਆਪਣੀ ਸੁਰਤਿ ਜੋੜਦੇ। ਮਗਰੋਂ ਸੰਗਤਾਂ ਆਸਾ ਕੀ ਵਾਰ ਦਾ ਕੀਰਤਨ ਸੁਣਦੀਆਂ। ਫਿਰ ਦਿਨ ਚੜ੍ਹੇ ਗੁਰੂ ਜੀ ਵੀ ਆਈ ਸੰਗਤ ਨੂੰ ਗੁਰ ਉਪਦੇਸ਼ ਸੁਣਾਉਂਦੇ ਰਹਿੰਦੇ ਸਨ। ਰਾਤ ਨੂੰ ਭਾਈ ਬਾਲਾ ਜੀ ਤੋਂ ਗੁਰੂ ਨਾਨਕ ਸਾਹਿਬ ਜੀ ਦੀਆਂ ਜਗਤ-ਫੇਰੀਆਂ ਦੀਆਂ ਸਾਖੀਆਂ ਸੁਣਦੇ। ਅੰਮ੍ਰਿਤ ਵੇਲੇ ਉਠ ਕੇ ਜਦ ਆਪ ਆਉਂਦੇ ਤਾਂ ਜਿਸ ਰੋਗੀ ਉਤੇ ਆਪ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਪੈਂਦੀ, ਭਾਵੇਂ ਉਹ ਕਿੰਨੇ ਚਿਰਾਂ ਦਾ ਬੀਮਾਰ ਕਿਉਂ ਨਾ ਹੋਵੇ, ਓਹ ਝਟ ਰਾਜ਼ੀ ਹੋ ਜਾਂਦਾ। ਇਸ ਤਰ੍ਹਾਂ, ਸੰਗਤਾਂ ਦੀ ਆਵਾਜਾਈ ਦਾ ਵੇਗ ਦਿਨ ਬ-ਦਿਨ ਵਧਦਾ ਗਿਆ। ਸੰਗਤਾਂ ਵਲੋਂ ਜੋ ਚੜ੍ਹਾਵਾ ਗੁਰੂ ਜੀ ਨੂੰ ਆਉਂਦਾ, ਓਹ ਸਭ ਗਰੀਬਾਂ, ਅਨਾਥਾਂ,

ਲੋੜਵੰਦਾਂ, ਵਿਧਵਾ ਤੀਵੀਆਂ ਤੇ ਖ਼ਰਚਿਆ ਜਾਂਦਾ, ਬਾਕੀ ਦੀ ਮਾਇਆ ਲੰਗਰ ਵਿਚ ਪਵਾ ਦੇਂਦੇ ਸਨ। ਸੰਗਤਾਂ ਵਲੋਂ ਲੰਗਰ ਲਈ ਦੁੱਧ ਬੇਅੰਤ ਆਉਂਦਾ ਅਤੇ ਗੁਰੂ ਦੇ ਲੰਗਰ ਵਿਚ ਹਰ ਰੋਜ਼ "ਰਸੁ ਅੰਮ੍ਰਿਤੁ ਖੀਰਿ ਘਿਆਲੀ", ਪੂੜੀਆਂ ਅਤੇ ਕੜਾਹ ਪ੍ਰਸ਼ਾਦ ਵਰਤਦਾ ਰਹਿੰਦਾ, ਪ੍ਰੰਤੂ ਆਪ ਇਕ ਛੋਟਾ ਜਿਹਾ ਖੁਸ਼ਕ ਫੁਲਕਾ ਜੋ ਘਰੋਂ ਆਉਂਦਾ ਸੀ, ਓਹੀ ਛਕਦੇ ਸਨ।

## ਹਮਾਯੂੰ ਬਾਦਸ਼ਾਹ ਦਾ ਮਿਲਣਾ

ਸੰਮਤ ੧੫੯੭ ਬਿ. ਨੂੰ ਫਗਣ ਦੇ ਮਹੀਨੇ ਹਮਾਯੂੰ ਬਾਦਸ਼ਾਹ ਸ਼ੇਰ ਸ਼ਾਹ ਤੋਂ ਲੜਾਈ ਵਿਚ ਮਾਰ ਖਾ ਕੇ ਲਾਹੌਰ ਆਇਆ। ਉਸ ਲਈ ਪਾਣੀ ਪੀਣਾ ਵੀ ਔਖਾ ਹੋ ਗਿਆ ਸੀ ਕਿਉਂਕਿ ਇਸ ਦੀ ਸਭ ਫੌਜ ਭਜ ਗਈ ਸੀ। ਦਿੱਲੀ ਰਾਜ ਖੁੱਸ ਗਿਆ ਸੀ। ਲਾਹੌਰ ਦਾ ਸੂਬਾ ਜੋ ਇਸ ਦਾ ਚਚੇਰਾ ਭਾਈ ਸੀ ਉਹ ਵੀ ਦੁਸ਼ਮਨ ਹੋ ਗਿਆ ਸੀ। ਉਸ ਨੇ ਆਪਣੇ ਮਾਮੇ ਤੋਂ ਪੁਛਿਆ ਕਿ ਕੋਈ ਐਸਾ ਪੂਰਨ ਪੀਰ ਫ਼ਕੀਰ ਜਾਂ ਕੋਈ ਅਤੀਤ ਹੋਵੇ ਜੋ ਮੈਨੂੰ ਸਹਾਰਾ ਦੇ ਸਕੇ ਤਾਂ ਜੋ ਮੈਂ ਇਸ ਮੁਸੀਬਤ ਚੋਂ ਬਾਹਰ ਨਿਕਲ ਸਕਾਂ। ਮਾਮੇ ਨੇ ਕਹਿਆ ਕਿ ਤੇਰੇ ਪਿਤਾ ਬਹਾਦਰ ਬਾਦਸ਼ਾਹ ਨੂੰ ਭੀ ਗੁਰੂ ਨਾਨਕ ਦੇਵ ਜੀ ਨੇ ਹੀ ਬਖ਼ਸ਼ਿਸ਼ ਕੀਤੀ, ਕਾਬਲ ਵਿਚ ਹਿੰਦੁਸਤਾਨ ਫਤੇ ਕਰਨ ਦਾ ਵਰ ਦਿਤਾ ਸੀ। ਫਿਰ ਦਰਯਾ ਰਾਵੀ ਦੇ ਕਿਨਾਰੇ, ਪੁਸ਼ਤ ਪੱਕੀ ਬਾਦਸ਼ਾਹੀ ਕਰਨ ਦਾ ਬਚਨ ਕੀਤਾ ਸੀ।

ਹਮਾਯੂੰ ਨੇ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਪਹਿਲਾਂ ਭੀ ਸੁਣੀ ਸੀ, ਇਸ ਲਈ ਉਸ ਦੇ ਦਿਲ ਵਿਚ ਗੁਰੂ ਜੀ ਦਾ ਦਰਸ਼ਨ ਕਰਨ ਦੀ ਸੱਧਰ ਸੀ, ਉਹ ਦਰਸ਼ਨ ਪਰਸਣ ਲਈ ਆਇਆ। ਅਗੇ ਗੁਰੂ ਅੰਗਦ ਦੇਵ ਜੀ ਰਬੀ-ਭਜਨ ਵਿਚ ਮਸਤ ਸਨ। ਹਮਾਯੂੰ ਦੇ ਦਿਲ ਵਿਚ ਕੀਤੀ ਬਾਦਸ਼ਾਹੀ ਦਾ ਬੜਾ ਹੰਕਾਰ ਸੀ, ਜੋ ਹਾਰ ਖਾਣ ਤੇ ਵੀ ਨਹੀਂ ਸੀ ਮੁਕਿਆ। ਇਹ ਆਖੀ ਜਾਏ ਖ਼ੁਦਾ ਕਰੇ ਛੇਤੀ ਛੇਤੀ ਪ੍ਰਮੇਸ਼ਰ ਦਾ ਮਿਲਾਪ ਹੋਵੇ, ਪ੍ਰੰਤੂ ਨਹੀਂ ਹੋਇਆ।

ਗੁਰੂ ਅੰਗਦ ਦੇਵ ਜੀ ਭਜਨ ਕਰਦੇ ਰਹੇ ਅਤੇ ਹਮਾਯੂੰ ਸਿਰ ਤੇ

ਖਲੋਤਾ ਰਹਿਆ, ਗੁਰੂ ਮਹਾਰਾਜ ਦਾ ਇਸ ਵਲ ਧਿਆਨ ਹੀ ਨਾ ਪਿਆ। ਇਸ ਨੇ ਕ੍ਰੋਧ ਵਿਚ ਆ ਕੇ ਤਲਵਾਰ ਖਿਚੀ ਅਤੇ ਗੁਰੂ ਮਹਾਰਾਜ ਨੂੰ ਮਾਰਨ ਲੱਗਾ ਸੀ ਕਿ ਸੁਭਾਵਿਕ ਹੀ ਗੁਰੂ ਮਹਾਰਾਜ ਜੀ ਦੇ ਨੇਤਰ ਖੁਲ੍ਹ ਗਏ ਅਤੇ ਹੱਸ ਕੇ ਬਚਨ ਕੀਤਾ, "ਬਾਦਸ਼ਾਹ ਸਲਾਮਤ ਸ਼ੇਰ ਸ਼ਾਹ ਸੂਰੀ ਦੁਸ਼ਮਨ ਦੇ ਸਾਹਮਣੇ ਤਾਂ ਇਹ ਤਲਵਾਰ ਮਿਆਨ ਵਿਚ ਹੀ ਰਹੀ ਪਰ ਅਜ ਮਾਸੂਮ ਫ਼ਕੀਰ ਦੇ ਸਾਹਮਣੇ ਝਟ ਵਾਰ ਕਰਨ ਲਈ ਕਢ ਲਈ, ਕੀ ਇਸ ਲਈ ਤਲਵਾਰ ਤੁਹਾਡੇ ਹਵਾਲੇ ਕੀਤੀ ਸੀ।" ਹਮਾਯੂੰ ਬਹੁਤ ਲਜਿਆਵਾਨ ਹੋਇਆ, ਗੁਰੂ ਜੀ ਦੇ ਚਰਨ ਫੜ ਲਏ ਅਤੇ ਆਪਣੀ ਦੁਖ-ਭਰੀ ਵਿਥਿਆ ਸੁਣਾਈ। ਪਹਿਲਾਂ ਤਾਂ ਗੁਰੂ ਜੀ ਨੇ ਦਿਲਾਸਾ ਦਿਤਾ ਅਤੇ ਸੰਤੋਖ ਰਖਣ ਦੀ ਸਿਖਿਆ ਦਿਤੀ। ਫਿਰ ਕਹਿਆ ਕਿ ਤੂੰ ਲੋਕਾਂ ਨਾਲ ਇਨਸਾਫ਼ ਨਹੀਂ ਸੀ ਕਰਦਾ, ਇਸ ਲਈ ਤੇਰਾ ਰਾਜ ਨਸ਼ਟ ਹੋਇਆ ਹੈ। ਦੂਜੀ ਗਲ, ਤੂੰ ਬੜਾ ਹੰਕਾਰੀ ਹੈਂ, ਜੇ ਤੂੰਹ ਤਲਵਾਰ ਨਾ ਖਿਚਦਾ ਤਾਂ ਤੈਨੂੰ ਹੁਣੇ ਬਾਦਸ਼ਾਹੀ ਮਿਲ ਜਾਂਦੀ ਪਰ ਹੁਣ ਤੂੰ ੧੨ ਸਾਲਾਂ ਮਗਰੋਂ ਦਿੱਲੀ ਦਾ ਬਾਦਸ਼ਾਹ ਬਣੇਂਗਾ। ਹੁਣ ਆਪਣੇ ਦੇਸ਼ ਵਾਪਸ ਚਲਾ ਜਾ ਫਿਰ ਵਾਪਸ ਆ ਕੇ ਤੇਰੀ ਬਾਦਸ਼ਾਹੀ ਬਣੇਗੀ ਜੋ ਸਤ ਪੀੜੀਆਂ ਤਕ ਕਾਇਮ ਰਹੇਗੀ।

## ਫੁਟਕਲ ਸਾਖੀਆਂ

ਸੰਮਤ ੧੫੯੬ ਬਿ. ਨੂੰ ਗੁਰੂ ਨਾਨਕ ਦੇਵ ਜੀ ਜਦੋਂ ਗੁਰੂ ਅੰਗਦ ਦੇਵ ਜੀ ਨੂੰ ਖੰਡੂਰ ਮਿਲਣ ਗਏ ਤਾਂ ਤਪਿਆਣੇ ਇਕ ਤਾਲਾਬ ਦੇ ਕੰਢੇ ਤੇ ਬੈਠਿਆਂ ਸ੍ਰੀ ਅਮਰਦਾਸ ਜੀ ਆਪਣੇ ਪਿੰਡ ਬਾਸਰਕੇ ਜਾਂਦੇ ਹੋਏ ਅਚਾਨਕ ਹੀ ਕੋਲ ਆਣ ਖਲੋਤੇ। ਉਸ ਵਕਤ ਗੁਰੂ ਅਮਰਦਾਸ ਜੀ ਕੋਲ ਤ੍ਰਿਚੋਲੀ ਸੀ, ਉਸ ਨੇ ਉਹ ਗੁਰੂ ਸਾਹਿਬ ਅਗੇ ਰਖੀ। ਤਾਂ ਗੁਰੂ ਨਾਨਕ ਜੀ ਨੇ ਗੁਰੂ ਅੰਗਦ ਜੀ ਨੂੰ ਕਹਿਆ ਇਸ ਖਤਰੇਟੇ ਨੇ ਸਾਨੂੰ ਤਿਲ ਚੌਲ ਤੇ ਸ਼ੱਕਰ ਚਬਾ ਕੇ ਕਰਜ਼ਾਈ ਕਰ ਲਿਆ ਹੈ। ਇਹ ਸਾਥੋਂ ਬਹੁਤ ਕੁਝ ਲਵੇਗਾ। ਉਸ ਵਕਤ ਸ੍ਰੀ ਅਮਰਦਾਸ ਜੀ ਨੇ ਇਸ ਗਲ ਵਲ ਕੋਈ ਵਿਸ਼ੇਸ਼ ਧਿਆਨ ਨਾ ਦਿਤਾ, ਆਪਣੇ ਘਰ ਨੂੰ ਟੁਰ ਪਏ, ਪਰ ਜਦੋਂ ਆਪ ਗੁਰੂ ਹੋ ਕੇ

ਗੋਇੰਦਵਾਲ ਰਹਿਣ ਲਗੇ ਤਾਂ ਇਨ੍ਹਾਂ ਤਿੰਨਾਂ ਚੀਜ਼ਾਂ ਨੂੰ ਪਾਵਨ ਸਮਝ ਕੇ ਗੁਰੂ ਅੰਗਦ ਦੇਵ ਜੀ ਦੇ ਦੇਹੁਰੇ ਖੰਡੂਰ ਸਾਹਿਬ ਚੜ੍ਹਾਉਂਦੇ ਰਹੇ। ਇਹੋ ਕਾਰਨ ਹੈ ਕਿ ਭਲੇ ਸਾਹਿਬਜ਼ਾਦੇ ਹੁਣ ਤਕ ਦਿਨ ਦਿਹਾਰ ਨੂੰ ਖੰਡੂਰ ਸਾਹਿਬ ਵਿਖੇ ਤ੍ਰਿਚੋਲੀ ਸ਼ੱਕਰ ਮਿਲਾ ਕੇ ਚੜ੍ਹਾਉਂਦੇ ਹਨ।

## ਗੁਰਮੁਖੀ ਅੱਖਰ

ਪੁਰਾਤਨ ਲਿਖਾਰੀ ਇਹ ਲਿਖਦੇ ਆਏ ਹਨ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜੋ ਅੰਮ੍ਰਿਤ ਬਾਣੀ ਰਚੀ, ਉਹ ਵੱਖ ਵੱਖ ਭਾਸ਼ਾਵਾਂ ਵਿਚ ਲਿਖੀ ਹੋਈ ਸੀ। ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਅਖਰਾਂ ਵਿਚ ਸੰਮਤ ੧੫੯੭ ਵੈਸਾਖ ਸੁਦੀ ਪੰਚਮੀ ਨੂੰ ਭਾਈ ਪੈੜੇ ਮੋਖੇ ਸੁਲਤਾਨਪੁਰ ਦੇ ਵਾਸੀ ਨੂੰ ਸਦ ਕੇ ਉਸ ਨੂੰ ਗੁਰਮੁਖੀ ਅਖਰਾਂ ਦਾ ਗਿਆਨ ਕਰਵਾਇਆ ਅਤੇ ਉਸ ਤੋਂ ਗੁਰੂ ਨਾਨਕ ਸਾਹਿਬ ਜੀ ਦੀ ਜਨਮਸਾਖੀ ਲਿਖਵਾਈ ਕਿਉਂਕਿ ਉਹ ਸਭ ਪ੍ਰਕਾਰ ਦੀ ਵਿਦਿਆ ਤੋਂ ਜਾਣੂੰ ਸੀ।

ਭਾ. ਕਾਨ੍ਹ ਸਿੰਘ ਜੀ ਨਾਭਾ ਕਰਤਾ ਪੰਜਾਬੀ ਮਹਾਨ ਕੋਸ਼ ਲਿਖਦੇ ਹਨ- "ਕਈ ਲੇਖਕਾਂ ਨੇ ਲਿਖਿਆ ਹੈ ਕਿ ਗੁਰਮੁਖੀ ਅੱਖਰ ਗੁਰੂ ਅੰਗਦ ਦੇਵ ਜੀ ਨੇ ਰਚੇ ਹਨ, ਪਰ ਇਹ ਭੁੱਲ ਹੈ। ਸ੍ਰੀ ਗੁਰੂ ਅੰਗਦ ਸ੍ਵਾਮੀ ਨੇ ਕੇਵਲ ਪ੍ਰਚਾਰ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਲਿਖੀ 'ਪਟੀ' ਜੋ ਆਸਾ ਰਾਗ ਵਿਚ ਹੈ, ਉਸ ਦੇ ਪਾਠ ਤੋਂ ਸੰਸਾ ਦੂਰ ਹੋ ਜਾਂਦਾ ਹੈ ਕਿ ਪੈਂਤੀ ਅੱਖਰਾਂ ਦੀ ਵਰਣ ਮਾਲਾ ਇਸ ਵੇਲੇ ਮੌਜੂਦ ਸੀ ਅਤੇ 'ੜ' ਅਖਰ ਜੋ ਬਿਨਾ ਪੰਜਾਬੀ ਤੋਂ ਹੋਰ ਕਿਸੇ ਭਾਸ਼ਾ ਵਿੱਚ ਨਹੀਂ, ਪਟੀ ਵਿਚ ਦੇਖੀਦਾ ਹੈ। ਪਟੀ ਵਿਚ ਅੱਖਰ ਕ੍ਰਮ ਇਉਂ ਹੈ-

ਸ ੲ ੳ ਙ ਕ ਖ ਗ ਘ ਚ ਛ ਜ ਝ ਞ
ਟ ਰ ਡ ਢ ਣ ਤ ਥ ਦ ਧ ਨ ਪ ਫ ਬ
ਭ ਮ ਯ ਲ ਵ ੜ ਹ

ਜਦ ਅਸੀਂ ਸ਼ਾਰਦਾ ਅਤੇ ਟਾਂਕਰੀ ਦੇ ਅੱਖਰਾਂ ਨਾਲ ਗੁਰਮੁਖੀ ਦੇ ਅੱਖਰ ਮਿਲਾਉਂਦੇ ਹਾਂ ਤਾਂ ਬਹੁਤ ਸ਼ਕਲਾਂ ਆਪਸ ਵਿੱਚ ਮਿਲਦੀਆਂ ਹਨ।

## ਭਾਈ ਮਾਣਾ

ਭਾਈ ਮਾਣਾ ਅਰੋੜਾ, ਸਿਖ ਗੁਰੂ ਜੀ ਦੇ ਲੰਗਰ ਚੋਂ ਕੜਾਹ ਪ੍ਰਸ਼ਾਦ, ਖੀਰ, ਪੂੜੇ ਖਾ ਕੇ ਬੜਾ ਮੋਟਾ ਹੋ ਗਿਆ। ਜਿਹੜਾ ਕੋਈ ਉਸ ਨੂੰ ਲੰਗਰ ਦੀ ਸੇਵਾ ਦਾ ਕੰਮ ਦਸਿਆ ਜਾਂਦਾ, ਉਹ ਅਗੋਂ ਇਹ ਜਵਾਬ ਦਿੰਦਾ ਕਿ ਤੂੰ ਆਪ ਕਰ ਲੈ। ਲੰਗਰ ਦੀ ਸੇਵਾ ਕਰਨੀ ਤਾਂ ਇਕ ਪਾਸੇ ਰਹੀ ਸਗੋਂ ਉਹ ਹਰੇਕ ਨੂੰ ਘੂਰਦਾ ਸੀ, ਇਕ ਦਿਨ ਗੁਰੂ ਅੰਗਦ ਦੇਵ ਜੀ ਨੇ ਆਖਿਆ– "ਪਿਆਰਿਆ ! ਤੂੰ ਸਿਖਾਂ ਦੀ ਸੇਵਾ ਕਰਿਆ ਕਰ ਤਾਂ ਬਹੁਤ ਫਲ ਪਾਵੇਂਗਾ।" ਅਗੋਂ ਉਸ ਨੇ ਜਵਾਬ ਦਿਤਾ, 'ਗੁਰੂ ਜੀ ! ਮੈਂ ਆਪ ਜੀ ਦਾ ਕਹਿਆ ਮੰਨਾਂਗਾ ਅਤੇ ਸਵਰਗ ਪ੍ਰਾਪਤ ਕਰਾਂਗਾ।' ਗੁਰੂ ਜੀ ਨੇ ਸਹਜ ਸੁਭਾਵਿਕ ਹੀ ਆਖਿਆ– 'ਜੇ ਸਵਰਗ ਜਾਣਾ ਹਈ ਤਾਂ ਜੰਗਲ ਵਿਚ ਚਿਤਾ ਬਾਲ ਕੇ ਉਸ ਵਿਚ ਸੜ ਮਰ।" ਮਾਣਾ ਉਸੇ ਵੇਲੇ ਜੰਗਲ ਵਿਚ ਚਲਾ ਗਿਆ ਅਤੇ ਅੱਗ ਬਾਲ ਕੇ ਜਦ ਸੜਨ ਲਗਾਂ ਤਾਂ ਉਥੇ ਇਕ ਚੋਰ ਆ ਗਿਆ, ਉਸ ਨੇ ਪੁਛਿਆ, ਭਲਿਆ ਲੋਕਾ ! ਤੂੰ ਕਿਉਂ ਮਰਨ ਲੱਗਾ ਹੈਂ? ਤਾਂ ਉਸ ਨੇ ਆਖਿਆ, ਗੁਰੂ ਜੀ ਦਾ ਹੁਕਮ ਹੈ, ਅੱਗ ਵਿਚ ਸੜ ਮਰ। ਚੋਰ ਨੇ ਕਹਿਆ, ਐਹ ਲੈ ਗਹਿਣਿਆ ਦਾ ਡੱਬਾ ਜੋ ਮੇਰੇ ਪਾਸ ਹੈ, ਤੂੰ ਲੈ ਅਤੇ ਗੁਰੂ ਦਾ ਬਚਨ ਮੈਨੂੰ ਦੇ ਦੇ। ਮਾਣੇ ਨੇ ਇਹ ਗਲ ਮੰਨ ਲਈ ਅਤੇ ਡੱਬਾ ਲੈ ਕੇ ਚਲਾ ਗਿਆ। ਚੋਰ ਅੱਗ ਵਿਚ ਸੜਨ ਲੱਗਾ ਤਾਂ ਪਿਛੋਂ ਜੰਗਲ ਵਿਚੋਂ ਇਕ ਰਾਜਾ ਤੁਰਿਆ ਆਉਂਦਾ ਸੀ, ਉਸ ਨੇ ਅੱਗ ਬੁਝਾ ਕੇ ਚੋਰ ਨੂੰ ਬਾਹਰ ਕਢ ਲਿਆ ਅਤੇ ਸਾਰਾ ਹਾਲ ਉਸ ਤੋਂ ਪੁਛਿਆ। ਰਾਜਾ, ਖੁੱਸ਼ ਹੋ ਕੇ ਉਸ ਨੂੰ ਨਾਲ ਲੈ ਗਿਆ ਅਤੇ ਰਾਜ ਉਸ ਦੇ ਹਵਾਲੇ ਕਰ ਦਿਤਾ। ਇਹ ਰਾਜਾ ਤੇ ਚੋਰ ਗੁਰੂ ਜੀ ਦੇ ਪੱਕੇ ਸਿੱਖ ਹੋ ਗਏ, ਉਹਨਾਂ ਗੁਰੂ ਜੀ ਪਾਸੋਂ ਚਰਨਾਮ੍ਰਿਤ ਲਿਆ।

ਰੱਬ ਦੀ ਕੁਦਰਤਿ ਵੇਖੋ, ਮਾਣਾ ਜੋ ਗਹਿਣਾ ਲੈ ਕੇ ਭਜਿਆ ਸੀ, ਰਸਤੇ ਵਿਚ ਫੜਿਆ ਗਿਆ, ਬਾਦਸ਼ਾਹ ਪਾਸੋਂ ਉਸ ਨੂੰ ਭਾਰੀ ਸਜ਼ਾ ਹੋਈ। ਕੈਦ ਵਿਚ ਜੋ ਚੋਰ ਦੇ ਸਿਦਕ ਕਰਕੇ ਰਾਜਾ ਬਣਨ ਦੀ ਗਲ

ਸੁਣਾ, ਤਾਂ ਮਾਣਾ ਬਹੁਤ ਪਛਤਾਇਆ। ਅੰਤਰ-ਆਤਮੇ ਹਰ ਵੇਲੇ ਆਪਣੀਆਂ ਭੁਲਾਂ ਬਖ਼ਸ਼ਾਉਂਦਾ ਰਹੇ। ਕੈਦ ਚੋਂ ਛੁਟ ਕੇ ਨਿਰਮਾਣ ਹੋ ਕੇ ਫਿਰ ਆਪਣੀਆਂ ਭੁੱਲਾਂ ਬਖ਼ਸ਼ਵਾਈਆਂ ਅਤੇ ਪੱਕਾ ਸਿੱਖ ਬਣ ਗਿਆ।

## ਸ਼ਿਵਨਾਥ ਤਪੇ ਦੀ ਸਾਖੀ

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਸ਼ਿਵਨਾਥ ਤਪਾ ਜੋਗੀਆਂ, ਨਾਥਾਂ ਦੇ ਡੇਰੇ ਦਾ ਮੁੱਖੀ ਸੀ। ਇਹ ਤਪਾ ਕਈ ਪ੍ਰਕਾਰ ਦੇ ਟੂਣੇ ਟਾਣੇ ਕਰਕੇ ਲੋਕਾਂ ਨੂੰ ਆਪਣੇ ਵਸ ਵਿਚ ਕਰ ਲੈਂਦਾ ਸੀ। ਨਾਲ ਹੀ ਗੁਰੂ ਘਰ ਦਾ ਪਰਤਾਪ ਵੇਖ ਕੇ ਬੜੀ ਈਰਖਾ ਕਰਦਾ ਸੀ। ਹਿਰਦੇ ਵਿਚੋਂ ਕੌੜੇ ਸੜੇ ਹੋਏ ਬੋਲ ਗੁਰੂ ਘਰ ਦੇ ਵਿਰੁੱਧ ਬੋਲਦਾ ਰਹਿੰਦਾ ਸੀ।

ਸੰਮਤ ੧੬੦੧ ਬਿ. ਨੂੰ ਭਾਦੋਂ ਦੀ ਔੜ ਲਗੀ ਅਤੇ ਮੀਂਹ ਬਿਲਕੁਲ ਨਾ ਵਸਿਆ। ਖੰਡੂਰ ਦੇ ਸਾਰੇ ਲੋਕ ਰਲ ਕੇ ਤਪੇ ਪਾਸ ਗਏ ਅਤੇ ਬੇਨਤੀ ਕੀਤੀ ਕਿ ਮੀਂਹ ਪਵਾਓ। ਤਪੇ ਨੇ ਕਹਿਆ ਕਿ ਤੁਸੀਂ ਮੈਨੂੰ ਸੰਤ ਮੰਨਦੇ ਹੀ ਨਹੀਂ, ਤੁਸੀਂ ਗੁਰੂ ਅੰਗਦ ਦੀ ਪੂਜਾ ਕਰਦੇ ਹੋ, ਮੀਂਹ ਕਿਵੇਂ ਪਵੇ? ਤੁਸੀਂ ਉਸ ਪਾਸ ਜਾਓ ਤੇ ਆਖੋ ਕਿ ਉਹ ਮੀਂਹ ਪਾਵੇ, ਜੇ ਉਹ ਨਹੀਂ ਪਾਉਂਦਾ ਤਾਂ ਉਸ ਨੂੰ ਕਹੋ ਕਿ ਪਿੰਡੋਂ ਨਿਕਲ ਜਾਵੇ, ਮੈਂ ਅੱਠਾਂ ਪਹਿਰਾਂ ਵਿਚ ਮੀਂਹ ਪਾ ਦੇਵਾਂਗਾ।

ਤਪੇ ਦੀ ਗਲ ਸੁਣ ਕੇ ਪਿੰਡ ਦੇ ਜੱਟ ਅਤੇ ਚੌਧਰੀ ਗੁਰੂ ਅੰਗਦ ਦੇਵ ਜੀ ਪਾਸ ਆਏ ਅਤੇ ਆਪਣੀ ਬੇਨਤੀ ਕੀਤੀ। ਗੁਰੂ ਜੀ ਨੇ ਕਹਿਆ, ਅਸੀਂ ਰਬ ਦੇ ਸ਼ਰੀਕ ਨਹੀਂ, ਜੋ ਮੀਂਹ ਪਾ ਦੇਈਏ। ਹਾਂ, ਜੇ ਸਾਡੇ ਪਿੰਡ ਚੋਂ ਨਿਕਲਿਆਂ ਮੀਂਹ ਪੈਂਦਾ ਹੈ ਤਾਂ ਅਸੀਂ ਇਥੋਂ ਚਲੇ ਜਾਂਦੇ ਹਾਂ। ਇਹ ਗਲ ਸੁਣ ਕੇ ਬਾਬਾ ਬੁਢਾ ਜੀ ਨੂੰ ਕ੍ਰੋਧ ਆਇਆ ਤੇ ਕੁਝ ਚਮਤਕਾਰ ਵਿਖਾਉਣ ਲਈ ਮਨ ਵਿਚ ਫੁਰਨਾ ਉਠਿਆ ਪਰ ਗੁਰੂ ਜੀ ਨੇ ਕਹਿਆ, ਸਾਡਾ ਧਰਮ ਖਿਮਾ ਕਰਨਾ ਹੈ। ਥੋੜੀ ਦੇਰ ਮਗਰੋਂ ਖਾਨ ਰਜਾਵੇ ਪਿੰਡ ਦੀ ਸੰਗਤ ਆ ਕੇ ਬੇਨਤੀ ਕਰਨ ਲਗੀ, ਮਹਾਰਾਜ ! ਸਾਡਾ ਨਗਰ ਪੀੜਤ ਨਾ ਹੋਵੇ।

ਗੁਰੂ ਜੀ ਉਨ੍ਹਾਂ ਨਾਲ ਚਲੇ ਗਏ। ਦੂਰੋਂ ਸੰਗਤਾਂ ਦਰਸ਼ਨਾਂ ਲਈ ਆਉਣ ਲਗ ਪਈਆਂ ਅਤੇ ਸਭ ਮਨ ਬਾਂਛਤ ਫਲ ਪਾਉਣ ਲਗੇ, ਝੋਲੀਆਂ ਭਰਨ ਲਗ ਪਈਆਂ।

ਇਧਰ ਤਪੇ ਨੇ ਪਿੰਡ ਦੇ ਜੱਟਾਂ ਨੂੰ ਮੀਂਹ ਪਾਉਣ ਦਾ ਲਾਰਾ ਲਪਾ ਲਾ ਕੇ ਖੂਬ ਮਾਇਆ ਇਕਠੀ ਕੀਤੀ। ਤਪੇ ਨੇ ਬਹੁਤ ਜਾਦੂ ਟੂਣੇ ਕੀਤੇ ਪਰ ਮੀਂਹ ਨਾ ਪਿਆ। ਤਪੇ ਨੇ ਅਠ ਪਹਿਰਾਂ ਵਿਚ ਮੀਂਹ ਵਰਸਾਉਣ ਦੀ ਗਲ ਕੀਤੀ ਸੀ ਪਰ ਅਠ ਦਿਨ ਲੰਘ ਗਏ, ਬਰਖਾ ਨਾ ਹੋਈ ਤਾਂ ਜਟ ਬੜੇ ਨਿਰਾਸ਼ ਹੋਏ। ਜੱਟਾਂ ਨੇ ਬੜੇ ਤਰਲੇ ਲਏ। "ਤਪਾ ਜੀ ! ਦੇਖੋ ਪਸ਼ੂ ਤੇ ਪੰਛੀ ਪਿਆਸੇ ਮਰ ਰਹੇ ਹਨ, ਜੇ ਬਾਰਸ਼ ਨਾ ਹੋਈ ਤਾਂ ਅੰਨ ਕਿਥੋਂ ਪੈਦਾ ਹੋਵੇਗਾ?, ਏਦਾਂ ਹੀ ਮਨੁੱਖ ਵੀ ਮਰਨੇ ਸ਼ੁਰੂ ਹੋ ਜਾਣਗੇ।"

ਇਕ ਦਿਨ ਸੁਭਾਵਿਕ ਹੀ ਸ੍ਰੀ ਅਮਰਦਾਸ ਜੀ ਆਪਣੇ ਪਿੰਡ ਖੰਡੂਰ ਆਏ ਤਾਂ ਧਰਮਸਾਲਾ ਖਾਲੀ ਵੇਖ ਕੇ ਜੱਟਾਂ ਤੋਂ ਪੁਛਿਆ ਤਾਂ ਉਨ੍ਹਾਂ ਨੇ ਜੋਗੀ ਦੀ ਸਾਰੀ ਹਕੀਕਤ ਸੁਣਾਈ। ਸ੍ਰੀ ਅਮਰਦਾਸ ਜੀ ਨੇ ਕਹਿਆ, ਤੁਸੀਂ ਬੜੇ ਬੇ-ਸਮਝ ਹੋ, ਜੋਗੀ ਦੇ ਆਖੇ ਲਗ ਕੇ ਤੁਸਾਂ ਗੁਰੂ ਜੀ ਦੀ ਬੇਅਦਬੀ ਕੀਤੀ। ਜੇ ਮੀਂਹ ਦੀ ਲੋੜ ਹੈ ਤਾਂ ਇਕ ਪਾਸੇ ਤਪੇ ਦੇ ਗਲ ਵਿਚ ਪੰਜਾਲੀ ਪਾਓ ਤੇ ਦੂਜੇ ਪਾਸੇ ਅਲੜ ਵਹੜਾਂ ਨੂੰ ਜੋੜੋ, ਜਿਧਰ ਜਿਧਰ ਫੇਰੋਗੇ, ਮੀਂਹ ਪਵੇਗਾ। ਜੱਟਾਂ ਨੇ ਇਸੇ ਤਰ੍ਹਾਂ ਕੀਤਾ, ਜਿਸ ਪਾਸੇ ਤਪੇ ਨੂੰ ਲੈ ਜਾਣ, ਉਥੇ ਹੀ ਮੀਂਹ ਪੈਣ ਲਗ ਜਾਵੇ। ਤਪੇ ਨੂੰ ਘਸੀਟਦਿਆਂ ਘਸੀਟਦਿਆਂ ਉਸ ਦਾ ਤੂੰਬਾ ਤੂੰਬਾ ਉਡ ਗਿਆ।

ਜਦੋਂ ਗੁਰੂ ਅੰਗਦ ਜੀ ਨੇ ਇਹ ਗਲ ਸੁਣੀ ਤਾਂ ਬੜੇ ਨਰਾਜ਼ ਹੋਏ ਕਿਉਂਕਿ ਆਪ ਦਾ ਸੁਭਾਅ ਬੜਾ ਦਇਆਲੂ ਸੀ।

ਗੁਰੂ ਜੀ ਦਾ ਮਨ ਉਦਾਸ ਸੀ ਪਰ ਨਿੰਦਕ ਦਾ ਮਰਨਾ ਸੁਣ ਕੇ ਸੰਗਤ ਬੜੀ ਖੁਸ਼ ਸੀ। ਖੰਡੂਰ ਦੇ ਜੱਟ ਗੁਰੂ ਜੀ ਨੂੰ ਲੈਣ ਆਏ, ਆਪਣੀ ਭੁੱਲ ਬਖ਼ਸ਼ਵਾਈ। ਗੁਰੂ ਜੀ ਸੰਗਤ ਦੀ ਬੇਨਤੀ ਮੰਨ ਕੇ ਖੰਡੂਰ ਟੁਰ ਪਏ। ਰਸਤੇ ਵਿਚ ਭੈਰੋਂ ਪਿੰਡ ਦਾ ਸਿਖ ਭਾਈ ਖੇਮਾ ਗੁਰੂ ਜੀ ਦੀ ਚਰਨੀ ਆ ਲਗਾ। ਸੰਗਤ ਦੀ ਬੜੀ ਟਹਲ ਕੀਤੀ

ਅਤੇ ਬੇਨਤੀ ਕੀਤੀ ਮਹਾਰਾਜ ! ਮੈਂ ਬਿਰਧ ਹੋ ਗਿਆ ਹਾਂ। ਦੋ ਵਿਆਹ ਕਰਾਏ ਪਰ ਘਰ ਸੰਤਾਨ ਕੋਈ ਨਹੀਂ ਹੋਈ। ਉਸ ਦੀ ਟਹਿਲ ਵੇਖ ਕੇ ਸ੍ਰੀ ਅਮਰਦਾਸ ਜੀ ਨੇ ਅਰਦਾਸ ਕੀਤੀ ਭਾਈ ਖੇਮੇ ਦੇ ਘਰ ਪੁਤਰ ਹੋਵੇ। ਸੋ, ਇਕ ਵਰ੍ਹੇ ਦੇ ਅੰਦਰ ਉਸ ਦੇ ਘਰ ਪੁਤਰ ਨੇ ਜਨਮ ਲਿਆ।

ਗੁਰੂ ਸਾਹਿਬ ਜਦ ਖੰਡੂਰ ਗਏ, ਸਭ ਸੰਗਤਾਂ ਗੁਰੂ ਜੀ ਦੇ ਚਰਨਾ ਤੇ ਮੱਥਾ ਟੇਕਿਆ ਤਾਂ ਗੁਰੂ ਜੀ ਨੇ ਚਰਨ ਪਰੇ ਕਰ ਲਏ। ਤਾਂ ਕੋਲ ਬੈਠੇ ਬਾਬਾ ਬੁੱਢਾ ਜੀ ਨੇ ਕਹਿਆ, ਸਿਖਾਂ ਤੋਂ ਗੁਰੂ ਜੀ ਦੀ ਨਿਰਾਦਰੀ ਨਹੀਂ ਸਹਾਰੀ ਜਾ ਸਕਦੀ। ਇਸ ਦਾ ਕੋਈ ਦੋਸ਼ ਨਹੀਂ, ਤਪੇ ਨੇ ਆਪਣੇ ਕਰਮਾਂ ਦਾ ਫਲ ਪਾਇਆ ਹੈ, ਫਿਰ ਗੁਰੂ ਅੰਗਦ ਜੀ ਬੋਲੇ, ਸਾਡੇ ਪਾਸ ਰਹਿਣ ਦਾ ਕੀ ਫਲ ਹੋਇਆ ਜਦ ਖਿਮਾ ਤੇ ਸਹਿਨਸ਼ੀਲਤ ਵਾਲਾ ਗੁਣ ਨਾ ਸਿਖਿਆ। ਨਿਰਾ ਲੋਕਾਂ ਨੂੰ ਹੀ ਨਹੀਂ ਉਲਝਾਉਣਾ ਚਾਹੀਦਾ। ਜਿਸ ਸਰ ਵਿਚੋਂ ਇਕ ਬੂੰਦ ਪਾ ਕੇ ਤੁਸੀਂ ਉਛਲ ਗਏ ਹੋ, ਉਹ ਸਰ ਵਿਚ ਕੀ ਘਾਟਾ ਹੈ? ਸ੍ਰੀ ਅਮਰਦਾਸ ਜੀ ਨੇ ਚਰਨ ਫੜ ਲਏ, ਪਿਛਲੇ ਔਗੁਣ ਬਖਸ ਲਉ ਅਤੇ ਅਗੇ ਨੂੰ ਸਿਧੇ ਰਸਤੇ ਪਾਉ ਜੀ। ਗੁਰੂ ਜੀ ਨੇ ਕਹਿਆ, ਸਾਧੂ, ਧਰਤੀ ਜਿਨਾ ਧੀਰਜ ਰਖੇ ਦੁਖ-ਸੁਖ ਤੇ ਮਾਨ-ਅਪਮਾਨ ਵਿਚ ਡੋਲੇ ਨਾ, ਜਲ ਜਿਹੀ ਨਿਮਰਤਾ ਰਖੇ, ਇਤਾਦਿਕ ਬਚਨ ਸੁਣ ਕੇ ਸ੍ਰੀ ਅਮਰਦਾਸ ਜੀ ਨੇ ਅਗੇ ਤੋਂ ਮਨ ਨੂੰ ਰੋਕਿਆ।

ਮਲੂਕਾ ਚੌਧਰੀ ਇਸ ਕੰਨ ਪਾਟੇ ਜੋਗੀ ਦਾ ਚੇਲਾ ਸੀ, ਹਰ ਰੋਜ਼ ਮਾਸ, ਸ਼ਰਾਬ ਦਾ ਸੇਵਨ ਕਰਦਾ ਅਤੇ ਸਿਖਾਂ ਨਾਲ ਮਸਖ਼ਰੀਆਂ ਕਰਦਾ ਸੀ। ਇਸ ਦੇ ਫਲਸਰੂਪ ਇਸ ਨੂੰ ਮਿਰਗੀ ਦੀ ਬੀਮਾਰੀ ਹੋ ਗਈ। ਦੋ ਦੋ ਪਹਿਰ ਤੜਫਦਾ ਰਹਿੰਦਾ। ਆਖਰ ਉਸ ਨੂੰ ਗੁਰੂ ਜੀ ਕੋਲ ਲੈ ਆਏ, ਗੁਰੂ ਜੀ ਨੇ ਕਹਿਆ, ਤੂੰ ਸ਼ਰਾਬ ਛੱਡ ਦੇ, ਰਾਜ਼ੀ ਹੋ ਜਾਵੇਂਗਾ ਪਰ ਉਸ ਨੇ ਸ਼ਰਾਬ ਪੀਣੀ ਨਾ ਛੱਡੀ। ਉਸ ਨੂੰ ਮਿਰਗੀ ਦਾ ਇਤਨਾ ਸਖ਼ਤ ਦੌਰਾ ਪਿਆ ਕਿ ਤਿੰਨ ਵਾਰ ਡਿੱਗਿਆ, ਹੱਢੀ ਟੁੱਟ ਗਈ, ਦੋ ਮਹੀਨੇ ਨਰਕ ਭੋਗ ਕੇ ਮਰ ਗਿਆ।

## ਪ੍ਰਸੰਗ ਭਾਈ ਸ਼ੀਂਹਾ

ਇਕ ਦਿਨ ਗੁਰੂ ਅੰਗਦ ਸਾਹਿਬ ਜੀ ਖੰਡੂਰ ਤੋਂ ਗੋਇੰਦਵਾਲ ਗੁਰੂ ਅਮਰਦਾਸ ਜੀ ਨੂੰ ਮਿਲਣ ਚਲੇ ਸਨ, ਅਗੋਂ ਸ਼ੀਂਹਾ ਉਪਲ ਖਤ੍ਰੀ ਬਹੁਤ ਸਾਰੇ ਬਕਰੇ ਲੈ ਕੇ ਆ ਰਿਹਾ ਸੀ। ਗੁਰੂ ਜੀ ਨੂੰ ਵੇਖ ਕੇ ਆਪ ਜੀ ਦੇ ਚਰਨਾ ਤੇ ਮੱਥਾ ਟੇਕਿਆ। ਗੁਰੂ ਜੀ ਨੇ ਪੁਛਿਆ ਬਕਰੇ ਕਿਸ ਲਈ ਲੈ ਕੇ ਜਾ ਰਿਹਾ ਹੈਂ ਤਾਂ ਉਸ ਨੇ ਕਹਿਆ, 'ਗੁਰੂ ਜੀ ! ਮੇਰੇ ਪੁੱਤਰ ਦੇ ਮੁੰਡਨ ਹਨ ਅਤੇ ਬ੍ਰਾਹਮਣ ਦੇ ਕਹੇ ਤੇ ਇਕ ਬਕਰੇ ਦੀ ਬਲੀ ਦੇਣ ਲਈ ਲਿਆਇਆ ਹਾਂ। ਮੇਰੇ ਘਰ ਮੇਲ ਤੇ ਹੋਰ ਬਹੁਤ ਸਾਰੇ ਆਦਮੀ ਆਏ ਹਨ, ਉਨ੍ਹਾਂ ਦੇ ਖਾਣ ਲਈ ਮਾਸ ਰਿਝੇਗਾ। ਗੁਰੂ ਜੀ ਨੇ ਕਿਹਾ- "ਲੋਕ ਖਾ ਕੇ ਆਪੋ ਆਪਣੇ ਘਰੀ ਤੁਰ ਜਾਣਗੇ, ਲੇਖਾ ਤੈਨੂੰ ਦੇਣਾ ਪਵੇਗਾ। ਜਮ ਤੈਨੂੰ ਫੜਨਗੇ।" ਇਹ ਸੁਣ ਕੇ ਸ਼ੀਂਹਾ ਡਰਿਆ ਅਤੇ ਕਹਿਣਾ ਲਗਾ ਕੇ ਮੈਂ ਇਹ ਕੰਮ ਨਾ ਕੀਤਾ ਤਾਂ ਲੋਕ ਵਿਘਨ ਪਾਉਣਗੇ। ਗੁਰੂ ਅਮਰਦਾਸ ਜੀ ਨੇ ਕਿਹਾ, ਤੁਸੀਂ ਗੋਇੰਦਵਾਲ ਜਾ ਕੇ ਕੇਸ ਗੁੰਦੋ ਅਤੇ ਕੜਾਹ ਪ੍ਰਸ਼ਾਦ ਕਰੋ, ਕੋਈ ਵਿਘਨ ਨਹੀਂ ਆਵੇਗਾ। ਹਿੰਸਾ ਤੇ ਮੁੰਡਨ ਦੀ ਕੁਚਾਲੀ ਛਡੋ। ਗੁਰੂ ਜੀ ਦਾ ਬਚਨ ਮੰਨ ਕੇ ਇਸ ਨੇ ਗੋਇੰਦਵਾਲ ਆਪਣੇ ਲੜਕਿਆਂ ਦੇ ਕੇਸ ਗੁੰਦਾਏ। ਸਾਰੀ ਬਰਾਦਰੀ ਵਿਚ ਕੜਾਹ ਪ੍ਰਸ਼ਾਦ ਵੰਡਿਆ। ਗੁਰੂ ਘਰ ਦੀ ਰਹੁਰੀਤੀ ਵੇਖ ਕੇ ਸਾਰੇ ਸਬੰਧੀ ਖੁੱਸ਼ ਹੋਏ। ਗੁਰੂ ਜੀ ਨੇ ਕਿਹਾ ਸਾਡੇ ਦਸਵੇਂ ਅਵਤਾਰ ਗੁਰੂ ਗੋਬਿੰਦ ਸਿੰਘ ਜੀ ਹੋਣਗੇ ਉਹ ਕੇਸਾਧਾਰੀ ਪੰਥ ਚਲਾਉਣਗੇ ਅਤੇ ਸੂਰਬੀਰ ਹੋਣਗੇ। ਉਹਨਾਂ ਦੇ ਸਿਖ ਕੇਸਾਂ ਨੂੰ ਕੈਂਚੀ ਉਸਤਰਾ ਨਹੀਂ ਲਵਾਉਣਗੇ। ਓਹ ਸਭ ਪਾਸੇ ਫੈਲ ਜਾਣਗੇ, ਖੰਡੇ ਦਾ ਅੰਮ੍ਰਿਤ ਛਕਣਗੇ।

## ਭਾਈ ਗੁਜਰ ਲੁਹਾਰ

ਗੁਜਰ ਲੁਹਾਰ ਨੇ ਗੁਰੂ ਚਰਨਾ ਵਿਚ ਅਰਦਾਸ ਕੀਤੀ, ਸਚੇ ਪਾਤਸ਼ਾਹ ਜੀ! ਮੈਂ ਗ੍ਰਹਿਸਤ ਵਿਚ ਫਸਿਆ ਰਹਿੰਦਾ ਹਾਂ, ਮੈਥੋਂ ਸੇਵਾ ਨਹੀਂ ਹੋ ਸਕਦੀ, ਮੇਰੀ ਕਲਿਆਨ ਕਿਵੇਂ ਹੋਵੇਗੀ? ਗੁਰੂ ਜੀ

ਨੇ ਕਿਹਾ, ਇਕ ਚਿਤ ਹੋ ਕੇ ਜਪੁ ਜੀ ਸਾਹਿਬ ਦਾ ਪਾਠ ਕੀਤਾ ਕਰ, ਧਰਮ ਦੀ ਕਿਰਤ ਕਰ, ਗਰੀਬਾਂ ਅਨਾਥਾਂ ਦਾ ਕੰਮ ਪਹਿਲਾਂ ਕਰ। ਘਰ ਆਏ ਦੀ ਟਹਿਲ ਸੇਵਾ ਕਰਿਆ ਕਰ। ਇਕ ਦਿਨ ਦੋ ਤਿੰਨ ਕਿਰਤੀ ਭਗਤਾਂ ਉਤੇ ਝੂਠੀ ਤੁਹਮਤ ਲਾ ਕੇ ਫਸਾ ਦਿਤੇ, ਓਹ ਕੈਦੀ ਗੁਜਰ ਦੇ ਘਰ ਭਜਦੇ ਆਏ, ਉਨ੍ਹਾਂ ਗੁਰੂ ਦਾ ਵਾਸਤਾ ਪਾਇਆ, ਇਸ ਨੇ ਉਨ੍ਹਾਂ ਦੀ ਬੇੜੀ ਕਟ ਕੇ ਖ਼ਲਾਸੀ ਕਰਵਾ ਦਿਤੀ।

## ਭਾਈ ਧਿੰਗਾ

ਨੌਰੰਗਾਬਾਦ ਦਾ ਧਿੰਗਾ ਨਾਈ ਗੁਰੂ ਜੀ ਦਾ ਬੜਾ ਪ੍ਰੇਮੀ ਸਿਖ ਸੀ। ਹਰ ਵੇਲੇ ਟਹਿਲ ਸੇਵਾ ਲਈ ਹਾਜ਼ਰ ਰਹਿੰਦਾ ਸੀ। ਉਸ ਨੇ ਸੈਣ ਭਗਤ ਦੀ ਸਾਖੀ ਸੁਣੀ ਹੋਈ ਸੀ। ਗੁਰੂ ਸਾਹਿਬ ਜੀ ਦੇ ਅੰਗੂਠੇ ਤੇ ਇਕ ਅਜਿਹੀ ਬੀਮਾਰੀ ਸੀ, ਜੇ ਕੋਈ ਸਾਰੀ ਰਾਤ ਮੁਠੀਆਂ ਭਰਦਾ ਰਹੇ ਤਾਂ ਕਿਤੇ ਨੀਂਦ ਪੈਂਦੀ ਸੀ। ਇਕ ਦਿਨ ਧਿੰਗਾ ਨਾਈ ਰਾਤ ਮੁਠੀਆਂ ਭਰਦਾ ਰਿਹਾ, ਇਹ ਜਜਮਾਨ ਦੇ ਵਿਆਹ ਤੇ ਨਾ ਜਾ ਸਕਿਆ ਤਾਂ ਪਰਮੇਸ਼ਰ ਜੀ ਨੇ ਇਸ ਦਾ ਰੂਪ ਧਾਰ ਕੇ ਓਥੇ ਸਭ ਕੰਮ ਚਲਾਇਆ। ਪਰਮੇਸ਼ਰ ਦੇ ਦਰਸ਼ਨ ਕਰਕੇ ਸਭ ਦੇ ਮਨ ਪ੍ਰਸੰਨ ਹੋ ਗਏ। ਉਸ ਦੇ ਮਨ ਵਿਚ ਗੁਰੂ ਧਾਰਨ ਦੀ ਅਭਿਲਾਖਾ ਹੋਈ, ਗੁਰੂ ਅੰਗਦ ਜੀ ਪਾਸ ਆਇਆ ਤਾਂ ਇਹ (ਉਸਦਾ) ਭੇਦ ਖੁਲ੍ਹ ਗਿਆ। ਉਸ ਦਿਨ ਤੋਂ ਧਿੰਗੇ ਨੇ ਸਾਰੇ ਕੰਮ ਛੱਡ ਦਿਤੇ, ਕੇਵਲ ਭਜਨ ਬੰਦਗੀ ਕਰਨ ਲਗ ਪਿਆ। ਰਿੱਧੀ ਸਿੱਧੀ ਫੁਰ ਪਈ। ਪਰ ਉਸ ਨੇ ਕਦੇ ਕਿਸੇ ਨੂੰ ਵਰ ਸਰਾਪ ਨਹੀਂ ਦਿਤਾ। ਗੁਰੂ ਜੀ ਨੇ ਉਸ ਨੂੰ ਜਫੀ ਵਿੱਚ ਲਿਆ ਉਸ ਦੇ ਕਪਾਟ ਖੁਲ੍ਹ ਗਏ।

## ਭਾਈ ਮੂਲੇ ਸ਼ਾਹ ਗਿਦਾਰੀ

ਮੂਲੇ ਸ਼ਾਹ ਸਿਖ ਨੇ ਗੁਰੂ ਜੀ ਦੇ ਹਜ਼ੂਰ ਅਰਦਾਸ ਕੀਤੀ, ਕਿਰਪਾ ਕਰੋ, ਮੈਨੂੰ ਉਪਦੇਸ਼ ਦਿਓ, ਤਾਂ ਜੋ ਮੇਰੀ ਮੁਕਤੀ ਹੋਵੇ, ਮੈਂ

ਕੋਈ ਟਹਿਲ ਸੇਵਾ ਨਹੀਂ ਕਰ ਸਕਦਾ, ਮੈਂ ਮੁਗਲਾਂ ਦੀ ਨੌਕਰੀ ਕਰਦਾ ਹਾਂ। ਗੁਰੂ ਜੀ ਨੇ ਬੇਨਤੀ ਸੁਣ ਉਸ ਨੂੰ ਉਪਦੇਸ਼ ਦਿਤਾ- ਵਾਹਿਗੁਰੂ ਨਾਮ ਜਪ, ਵਾਹਿਗੁਰੂ ਜਪਣ ਜਪਾਉਣ ਦੀ ਜੁਗਤੀ ਦਸੀ। ਨਾਲ ਇਹ ਵੀ ਕਿਹਾ ਕਿ ਕਿਸੇ ਦਾ ਦਿਲ ਨਹੀਂ ਦੁਖਾਉਣਾ, ਵਢੀ ਨਹੀਂ ਖਾਣੀ, ਕਿਸੇ ਦਾ ਬੁਰਾ ਨਹੀਂ ਕਰਨਾ। ਜੰਗ ਦੇ ਸਮੇਂ ਪਿੱਠ ਨਹੀਂ ਵਿਖਾਉਣੀ, ਮਰਨ ਵਾਲੇ ਨੂੰ ਸਦਗਤੀ ਪ੍ਰਾਪਤ ਹੁੰਦੀ ਹੈ। ਮੂਲਾ ਸੁਆਸ ਸੁਆਸ ਵਾਹਿਗੁਰੂ ਦਾ ਭਜਨ ਕਰਨ ਲੱਗਾ, ਆਏ ਗਏ ਦੀ ਟਹਿਲ ਜੋ ਕੁਝ ਆਵੇ, ਵੰਡ ਖਾਵੇ।

ਮੂਲੇ ਸ਼ਾਹ ਨੇ ਹਜ਼ੂਰ ਦੇ ਸਨਮੁਖ ਅਰਦਾਸ ਕੀਤੀ, ਮਹਾਰਾਜ ! ਮੈਂ ਦੇਵੀ ਦੀ ਭਗਤੀ, ਉਪਾਸ਼ਨਾ ਬਹੁਤ ਕੀਤੀ, ਪ੍ਰੰਤੂ ਮਨ ਸ਼ਾਂਤ ਨਹੀਂ ਹੋਇਆ। ਲੋਕਾਂ ਵਾਂਗ ਕਾਮ ਕ੍ਰੋਧ ਦੀ ਅੱਗ ਵਿਚ ਸੜ ਰਿਹਾ ਹਾਂ। ਮੈਨੂੰ ਉਪਦੇਸ਼ ਬਖ਼ਸ਼ੋ ਜੀ। ਗੁਰੂ ਜੀ ਨੇ ਕਿਹਾ, ਜਿਵੇਂ ਜੰਗਲ ਨੂੰ ਚੁਫੇਰਿਓ ਅੱਗ ਲਗੀ ਹੋਵੇ, ਇਸ ਵਿਚ ਸਾਰੇ ਜੀਵ ਸੜ ਜਾਂਦੇ ਹਨ ਪਰ ਮ੍ਰਿਗ ਭਜ ਕੇ ਨਦੀ ਦੇ ਕਿਨਾਰੇ ਜਾ ਵਸਦੇ ਹਨ, ਅਨੰਦ ਮਾਣਦੇ ਹਨ ਕਿਉਂਕਿ ਉਥੇ ਅਗ ਦਾ ਭੈ ਨਹੀਂ ਹੁੰਦਾ। ਇਸੇ ਤਰ੍ਹਾਂ ਸਤਿਸੰਗ ਵਿਚ ਆ ਕੇ ਵਿਕਾਰਾਂ ਦੀ ਅਗਨੀ ਦਾ ਡਰ ਨਹੀਂ ਰਹਿੰਦਾ। ਇਸ ਨੇ ਗੁਰੂ ਜੀ ਦਾ ਉਪਦੇਸ਼ ਕਮਾਇਆ ਤੇ ਪਰਮ ਪਦ ਪਾਇਆ।

## ਭਾਈ ਪਾਰੋ ਜੁਲਕਾ

ਭਾਈ ਪਾਰੋ ਇਕ ਸਿਆਣਾ ਮਨੁੱਖ ਸੀ। ਬਚਪਨ ਤੋਂ ਸਾਧੂ ਸਭਾ ਵਿਚ ਜੁਆਨ ਹੋ ਕੇ ਯੋਗ ਧਾਰਨ ਕੀਤਾ, ਪ੍ਰਾਣਾ ਯਾਮ ਤੇ ਸਮਾਧੀ ਗਿਆਨ ਕਰਮ ਸਿਖੇ ਤੇ ਕੀਤੇ ਪਰ ਮਨ ਸ਼ਾਂਤ ਨਾ ਹੋਇਆ। ਗੁਰੂ ਜੀ ਦਾ ਜਸ ਸੁਣ ਕੇ ਖੰਡੂਰ ਆਇਆ। ਗੁਰੂ ਸਾਹਿਬ ਦੇ ਲੰਗਰ ਦੀ ਸੇਵਾ ਕੀਤੀ, ਮੱਥਾ ਟੇਕਿਆ, ਗੁਰੂ ਜੀ ਨੇ ਬਖ਼ਸ਼ ਦਿਤਾ। ਜਦ ਪ੍ਰਸ਼ਾਦ ਮੂੰਹ ਵਿਚ ਪਾਇਆ, ਮਨ ਨੂੰ ਠੋਕਰ ਲਗੀ, ਮਨ ਸ਼ਾਂਤ ਹੋ ਗਿਆ। ਅਨੇਕਾਂ ਪ੍ਰਕਾਰ ਦੇ ਜੋਗ ਤੇ ਹੋਰ ਕਿਰਿਆ ਕੀਤੀ ਪਰ ਸ਼ਾਂਤੀ ਨਾ ਪਾਈ। ਜਦ ਗੁਰੂ ਚਰਨਾ ਤੇ ਮੱਥਾ

ਟੇਕਿਆ, ਨਿਹਾਲ ਹੋ ਗਿਆ। ਸਤਿ ਕਰਤਾਰ ਦਾ ਸਿਮਰਨ ਕਰਦਾ ਜੀਵਨ ਦੇ ਗਾਡੀ ਰਾਹ ਤੇ ਤੁਰਦਾ ਤੁਰਦਾ ਬੈਕੁੰਠ ਧਾਮ ਨੂੰ ਚਲਾ ਗਿਆ। ਇਹ ਸਿੱਖ ਸ੍ਰੀ ਗੁਰੂ ਅਮਰਦਾਸ ਜੀ ਦੇ ਹਜ਼ੂਰ ਵੀ ਸੇਵਾ ਕਰਦਾ ਰਿਹਾ। ਭਾਈ ਦੀਪਾ, ਭਾਈ ਨਰੈਣ ਦਾਸ ਬੁਲਾ ਇਨ੍ਹਾਂ ਸਿਖਾਂ ਨੇ ਬੇਨਤੀ ਕੀਤੀ, ਜਨਮ ਮਰਣ ਦਾ ਦੁਖ ਕਟੋ। ਗੁਰੂ ਜੀ ਨੇ ਵੈਰਾਗ ਮਾਰਗ ਦਸਿਆ ਅਤੇ ਜੀਵਨ ਸਫਲ ਕਰ ਗਏ।

## ਜੋਤੀ ਜੋਤਿ ਸਮਾਉਣਾ

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਆਉਣ ਵਾਲਾ ਜਾਣ ਕੇ ਸ੍ਰੀ ਅਮਰਦਾਸ ਜੀ ਨੂੰ ਗੋਇੰਦਵਾਲ ਤੋਂ ਬੁਲਾਇਆ। ਸੰਗਤਾਂ ਨੂੰ ਜਦ ਸਚਖੰਡ ਪਿਆਨਾ ਕਰਨ ਦੀ ਤਿਆਰੀ ਦੀ ਖਬਰ ਸੁਣੀ ਤਾਂ ਦੂਰੋਂ ਦੂਰੋਂ ਸੰਗਤਾਂ ਦਾ ਆਉਣਾ ਆਰੰਭ ਹੋ ਗਿਆ। ਸ਼ਬਦ ਕੀਰਤਨ ਦੀ ਘੁੰਮਰਾਂ ਪੈਣ ਲਗੀਆਂ। ਦਾਸੂ, ਦਾਤੂ, ਬਾਬਾ ਬੁੱਢਾ ਜੀ ਆਦਿਕ ਸਿੱਖ ਸਦੇ ਅਤੇ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦੇ ਲਾਇਕ ਸਮਝ ਕੇ ਸੰਮਤ ੧੬੦੯ ਬਿ. ਬਸੰਤ ਪੰਚਮੀ ਵਾਲੇ ਦਿਨ ੧੨੫ ਰੁਪਏ ਦਾ ਕੜਾਹ ਪ੍ਰਸ਼ਾਦ ਕਰਾ ਕੇ ਪੰਜ ਪੈਸੇ ਅਤੇ ਨਰੇਲ ਅਗੇ ਰਖ ਕੇ ਮੱਥਾ ਟੇਕਿਆ। ਪਿਛੋਂ ਪੁਤਰਾਂ ਅਤੇ ਹੋਰ ਸਿਖਾਂ ਦੇ ਸਾਹਮਣੇ ਗੁਰਿਆਈ ਬਖ਼ਸ਼ੀ, ਸ੍ਰੀ ਅਮਰਦਾਸ ਜੀ ਨੂੰ ਗੁਰੂ ਥਾਪ ਦਿਤਾ।

ਦੋ ਮਹੀਨੇ ਮਗਰੋਂ ਚੇਤ ਸੁਦੀ ਤੀਜ ਨੂੰ ਭਾਰੀ ਯੱਗ ਕਰਵਾਇਆ। ਸਾਧ ਸੰਗਤ ਨੂੰ ਬਸਤਰ ਆਦਿਕ ਦਿਤੇ। ਗੁਰੂ ਅਮਰਦਾਸ ਜੀ ਨੇ ਬਿਆਸ ਤੋਂ ਜਲ ਲਿਆਂਦਾ, ਗੁਰੂ ਅੰਗਦ ਸਾਹਿਬ ਜੀ ਨੇ ਇਸ਼ਨਾਨ ਕੀਤਾ, ਨਵੇਂ ਬਸਤਰ ਪਹਿਨੇ, ਦਰਬਾਰ ਲਗਾ, ਸ਼ਬਦ ਕੀਰਤਨ ਹੋਇਆ। ਸਾਰੀ ਸੰਗਤ ਸੋਚਣ ਲਗੀ, ਵੇਖੀਏ ਇਹ ਗੁਰੂ ਸਾਹਿਬ ਕਿਵੇਂ ਸਰੀਰਕ ਚੋਲਾ ਛਡਦੇ ਹਨ। ਇਹ ਸੋਚ ਹੀ ਰਹੇ ਸਨ ਕਿ ਗੁਰੂ ਸਾਹਿਬ ਅੱਖਾਂ ਅਗੋਂ ਅਲੋਪ ਹੋ ਗਏ। ਸੰਗਤਾਂ ਬੜੀਆਂ ਉਦਾਸ ਹੋਈਆਂ। ਇਧਰ ਉਧਰ ਵੇਖਣ ਲਗੇ ਪਰ ਗੁਰੂ ਸਾਹਿਬ ਦਾ ਪਤਾ ਨਾ ਲਗਾ। ਫਿਰ ਸੰਗਤਾਂ ਨੇ

ਅਰਦਾਸ ਕੀਤੀ, ਸਚੇ ਪਾਤਿਸ਼ਾਹ ! ਆਪਿ ਪ੍ਰਗਟ ਹੋਵੋ, ਸੰਗਤਾਂ ਨੂੰ ਖੁਸ਼ੀ ਬਖ਼ਸ਼ੋ। ਆਪ ਸਣਦੇਹੀ ਨਾ ਜਾਓ। ਗੁਰੂ ਸਾਹਿਬ ਨੇ ਸੰਗਤਾਂ ਦੀ ਬੇਨਤੀ ਮੰਨ ਲਈ ਅਤੇ ਸਭ ਨੂੰ ਧੀਰਜ ਦਿੱਤਾ। ਸਾਡੇ ਪਿਛੋਂ ਕੋਈ ਸੋਗ ਨਹੀਂ ਕਰਨਾ, ਰੋਣਾ ਨਹੀਂ। ਅਨੰਦ ਮੰਗਲਾਚਾਰ, ਸ਼ਬਦ ਕੀਰਤਨ ਕਰਨਾ ਤੇ ਸੁਣਨਾ। ਮੇਰਾ ਰੂਪ ਗੁਰੂ ਅਮਰਦਾਸ ਜੀ ਹਨ। ਮੇਰੇ ਤੇ ਇਨ੍ਹਾਂ ਵਿਚ ਕੋਈ ਭੇਦ ਨਹੀਂ। ਮੁਕਤਿ ਭੁਗਤਿ ਸਭ ਇਨ੍ਹਾਂ ਦੇ ਹੱਥ ਹੈ। ਗੁਰੂ ਅੰਗਦ ਸਾਹਿਬ ਜੀ ਨੇ ਜੋ ਜਗਾ ਪਹਿਲਾਂ ਹੀ ਮੁੱਲ ਲੈ ਕੇ ਰਖੀ ਹੋਈ ਸੀ, ਕਿਹਾ ਕਿ ਇਸ ਜਗ੍ਹਾ ਤੇ ਸਾਡੇ ਸਰੀਰ ਦਾ ਸਸਕਾਰ ਕਰਨਾ। ਇਹ ਬਚਨ ਕਹਿ ਕੇ ਜੋਤੀ ਜੋਤਿ ਸਮਾਅ ਗਏ।

ਸਿਖਾਂ ਨੇ ਇਸ਼ਨਾਨ ਕਰਾ ਕੇ, ਸੁਗੰਧਤ ਆਦਿਕ ਚੜ੍ਹਾ ਕੇ, ਰੇਸ਼ਮੀ ਕਪੜਿਆਂ ਨਾਲ ਬਬਾਣ ਸਜਾਇਆ। ਜਿਥੇ ਗੁਰੂ ਸਾਹਿਬ ਨੇ ਹੁਕਮ ਕੀਤਾ, ਉਥੇ ਹੀ ਚੰਦਨ ਮੁਸ਼ਕ ਕਪੂਰ ਘਿਓ ਆਦਿਕ ਪਾਕੇ ਸਰੀਰ ਦਾ ਸਸਕਾਰ ਕਰ ਦਿਤਾ। ਮਗਰੋਂ ਕੜਾਹ ਪ੍ਰਸ਼ਾਦ ਵਰਤਾਇਆ। ਗੁਰੂ ਅਮਰਦਾਸ ਜੀ ਨੇ ਖੰਡੂਰ ਸਾਹਿਬ ਆ ਕੇ ਸਤਾਰਵੀਂ ਨੂੰ ਭਾਰੀ ਯੱਗ ਕੀਤਾ, ਗੁਰਪੁਰਬ ਮੰਨਾਇਆ।

ਗੁਰੂ ਸਾਹਿਬ ਵੈਸਾਖ ਸੁਦੀ ੧, ਸੰਮਤ ੧੫੬੧ ਬਿ. ਨੂੰ ਨਾਂਗੇ ਦੀ ਸਰਾਇ ਵਿਚ ਪ੍ਰਗਟੇ। ੩੫ ਬਰਸ ਦੋ ਮਹੀਨੇ ੯ ਦਿਨ ਦੀ ਉਮਰ ਵਿਚ ਗੁਰਗਦੀ ਤੇ ਬੈਠੇ। ੧੨ ਬਰਸ ਦੋ ਮਹੀਨੇ ੬ ਦਿਨ ਗੁਰਿਆਈ ਕੀਤੀ। ੪੭ ਵਰੇ ੧੧ ਮਹੀਨੇ ੩ ਦਿਨ ਉਮਰ ਭੋਗ ਕੇ ਚੇਤ ਸੁਦੀ ਚੌਥ ਬੁਧਵਾਰ ਸੰਮਤ ੧੬੦੯ ਬਿ. ਮੁਤਾਬਿਕ ੨੧ ਮਾਰਚ ਸੰਨ ੧੫੫੨ ਈ. ਨੂੰ ਚਾਰ ਘੜੀ ਦਿਨ ਚੜੇ ਖੰਡੂਰ ਸਾਹਿਬ ਵਿਚ ਜੋਤੀ ਜੋਤਿ ਸਮਾਏ।



# ਜੀਵਨ ਦਰਸ਼ਨ
# ਸ੍ਰੀ ਗੁਰੂ ਅੰਗਦ ਦੇਵ ਜੀ
## (ਪਾਤਿਸ਼ਾਹੀ ਦੂਜੀ)
## (ਗੁਰਬਾਣੀ ਚੋਂ ਅਰਸ਼ੀ ਝਲਕਾਂ)

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਸੇ ਰਾਗ ਵਿਚ ਕੋਈ ਸ਼ਬਦ ਉਚਾਰਨ ਨਹੀਂ ਕੀਤਾ। ਹਾਂ, ਹੇਠ ਲਿਖੇ ੯ ਰਾਗਾਂ ਵਿੱਚ ਆਪ ਜੀ ਦੇ ਉਚਾਰਨ ਕੀਤੇ ਹੋਏ ੬੩ ਸਲੋਕ ਅੰਕਿਤ ਹਨ:-

| | *ਰਾਗ ਦਾ ਨਾਂ* | *ਸਲੋਕਾਂ ਦੀ ਗਿਣਤੀ* |
|---|---|---|
| ੧. | ਸਿਰੀ ਰਾਗ ਕੀ ਵਾਰ | ੨ |
| ੨. | ਵਾਰ ਮਾਝ ਕੀ | ੧੨ |
| ੩. | ਆਸਾ ਮਹਲਾ ੧ ਵਾਰ ਸਲੋਕਾਂ ਨਾਲਿ | ੧੬ |
| ੪. | ਰਾਗੁ ਸੋਰਠਿ ਵਾਰ ਮਹਲੇ ੪ ਕੀ | ੧ |
| ੫. | ਵਾਰ ਸੂਹੀ ਕੀ ਸਲੋਕਾਂ ਨਾਲ ਮਹਲਾ ੩ | ੧੦ |
| ੬. | ਰਾਮਕਲੀ ਕੀ ਵਾਰ ਮਹਲਾ ੩ | ੭ |
| ੭. | ਮਾਰੂ ਮਹਲਾ ੩ | ੧ |
| ੮. | ਸਾਰੰਗ ਕੀ ਵਾਰ ਮਹਲਾ ੪ | ੯ |
| ੯. | ਵਾਰ ਮਲਾਰ ਕੀ ਮਹਲਾ ੧ | ੫ |
| | ਜੋੜ | ੬੩ |

ਇਹਨਾਂ ਸਲੋਕਾਂ ਵਿਚੋਂ ਕੁਝ ਚੋਣਵੇਂ ਸਲੋਕਾਂ ਦਾ ਸਾਰੰਸ਼ ਪਾਠਕਾਂ ਦੀ ਭੇਟ ਕੀਤਾ ਜਾਂਦਾ ਤਾਂ ਜੋ ਓਹ ਆਤਮਿਕ ਅਨੰਦ ਮਾਣ ਸਕਣ।

ਸਿਰੀ ਰਾਗ ਕੀ ਵਾਰ ਵਿੱਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਉਚਾਰਨ ਕੀਤੇ ਸਲੋਕਾਂ ਦੀ ਨੁਹਾਰ ਆਪਣੀ ਹੀ ਹੈ:-

**੧. ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ ॥੨॥ [ਪੰਨਾ ੮੩**

**੨. ਜੋ ਸਿਰੁ ਸਾਂਈ ਨ ਨਿਵੈ, ਸੋ ਸਿਰੁ ਦੀਜੈ ਡਾਰਿ ॥**
**ਨਾਨਕ, ਜਿਸੁ ਪਿੰਜਰ ਮਹਿ ਬਿਰਹਾ ਨਹੀ,**
**ਸੋ ਪਿੰਜਰੁ ਲੈ ਜਾਰਿ ॥੧॥ [ਪੰਨਾ ੧੩੮੧**

ਇਹਨਾਂ ਸਲੋਕਾਂ ਵਿਚ ਜੋ ਬ੍ਰਿਹੋਂ ਭਰਪੂਰ ਵਲਵਲਾ ਹੈ, ਉਸ ਦੀਆਂ ਕਦਰਾਂ ਕੀਮਤਾਂ ਤੋਂ ਹਰੇਕ ਜਗਿਆਸੂ ਜਾਣੂੰ ਨਹੀਂ। ਅਸਲ ਵਿਚ ਬਿਰਹੀ ਪੁਰਸ਼ ਆਪਣੇ ਪਿਆਰੇ ਦਾ ਦਰਸ਼ਨ ਕੀਤੇ ਬਿਨਾ ਜੀਉਂਦਾ ਨਹੀਂ ਰਹਿ ਸਕਦਾ। ਇਸ ਸੰਦਰਭ ਵਿਚ ਆਏ ਗੁਰਬਾਣੀ ਵਿਚੋਂ ਕੁਝ ਹੋਰ ਪ੍ਰਮਾਣ ਸਨਮੁਖ ਰਖੀਏ:-

**੧. ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥**
**ਕੋਈ ਆਣਿ ਮਿਲਾਵੈ, ਮੇਰੇ ਪ੍ਰਾਣ ਜੀਵਾਇਆ ॥**
**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ**
**ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥ [ਪੰਨਾ ੯੪**

**੨. ਕਿਉ ਜੀਵਨੁ ਪ੍ਰੀਤਮ ਬਿਨੁ ਮਾਈ ॥**
**ਜਾ ਕੇ ਬਿਛੁਰਤ ਹੋਤ ਮਿਰਤਕਾ,**
**ਗ੍ਰਿਹ ਮਹਿ ਰਹਨੁ ਨ ਪਾਈ ॥ [ਪੰਨਾ ੧੨੦੭**

**੩. ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ ॥**
**ਜੇ ਸੋ ਧਣੀ ਮਿਲੰਨਿ, ਨਾਨਕ, ਸੁਖ ਸੰਬੂਹ ਸਚੁ॥ [ਪੰਨਾ ੫੨੦**

**੪. ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥**
**ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੋਦਿ॥੩॥ [ਪੰਨਾ ੧੧੦੦**

ਅਸਲ ਵਿਚ ਬਿਰਹੀ ਆਤਮਾ ਨੂੰ ਪਿਆਰੇ ਪ੍ਰੀਤਮ ਦਾ ਦੀਦਾਰ ਕੀਤੇ ਬਿਨਾ ਧੀਰਜ ਨਹੀਂ ਆਉਂਦਾ। ਉਹ ਅਸਹਿ ਵਿਛੋੜੇ ਵਿਚ ਆਪਣੇ ਸਰੀਰ ਦੀ ਪਰਵਾਹ ਨਹੀਂ ਕਰਦਾ। ਜਦੋਂ ਉਸ ਦੇ ਹਿਰਦੇ ਚੋਂ ਆਪਣੀ ਵੇਦਨਾ ਪ੍ਰਗਟਾਉਣ ਦਾ ਉਬਾਲ ਉਠਦਾ ਹੈ, ਉਹ ਜੀਵਨ-ਬਾਜ਼ੀ ਲਾਉਣ ਤੋਂ ਵੀ ਗੁਰੇਜ਼ ਨਹੀਂ ਕਰਦਾ:-

**ਹਰਿ ਦਰਸਨ ਕੀ ਪਿਆਸ ਹੈ, ਦਰਸਨਿ ਤ੍ਰਿਪਤਾਇ॥**
**ਖਿਨੁ ਪਲੁ ਘੜੀ ਨ ਜੀਵਊ, ਬਿਨੁ ਦੇਖੇ ਮਰਾਂ ਮਾਇ॥**
**[ਪੰਨਾ ੧੨੪੮**

ਪ੍ਰੀਤਮ ਦੇ ਪਿਛੋਂ ਜੀਵਣਾ ਕਿਸ ਲੇਖੇ? ਗੁਰਬਾਣੀ ਵਿਚ ਅੰਮ੍ਰਿਤ ਬਚਨ ਹਨ:-

**ਇਹੁ ਵਿਛੋੜਾ ਸਹਿਆ ਨਾ ਜਾਇ ॥ [ਪੰਨਾ ੧੨੬੩**

ਸਿੱਖ ਜਗਤ ਸ੍ਰੀਮਾਨ ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂ ਟਕਸਾਲ ਦੇ ਜੀਵਨ ਤੋਂ ਭਲੀ ਪ੍ਰਕਾਰ ਜਾਣੂੰ ਹੈ। ਜਦੋਂ ਆਪ ਜੀ ਨੇ ਸਰੀਰ ਛਡਿਆ, ਆਪ ਜੀ ਦੇ ਅੰਤਮ ਸਰੀਰਕ-ਸਸਕਾਰ

ਸਮੇਂ ਆਪ ਜੀ ਦੇ ਅਤਿ-ਸਨੇਹੀ ਵਿਦਿਆਰਥੀ ਭਾ. ਗੁਰਮੁਖ ਸਿੰਘ ਜੀ ਉੜੀਸਾ ਨੇ ਚਿਖਾ ਵਿਚ ਛਾਲ ਮਾਰ ਕੇ ਉਨ੍ਹਾਂ ਨਾਲ ਹੀ ਪਰਲੋਕ ਗਵਨ ਕਰ ਗਏ ਸਨ। ਸੋ, ਜੀਵਨ-ਬਾਜੀ ਵਾਲੀ ਖੇਡ ਬਹੁਤ ਕਠਨ ਹੈ:-

**ਜਨ ਨਾਨਕ ਇਹੁ ਖੇਲੁ ਕਠਨੁ ਹੈ,**
**ਕਿਨਹੂੰ ਗੁਰਮੁਖਿ ਜਾਨਾ ॥** [ਪੰਨਾ ੨੧੯

ਇਸੇ ਤਰ੍ਹਾਂ, ਦੂਜੇ ਸਲੋਕ ਵਿੱਚ 'ਜੋ ਸਿਰੁ ਸਾਂਈ ਨ ਨਿਵੈ, ਸੋ ਸਿਰੁ ਦੀਜੈ ਡਾਰਿ' ਵਾਲੀ ਗਲ ਹੈ, ਇਹ ਸਨੇਹੀ ਵਲੋਂ ਪਰਮ ਸਤਿਕਾਰ ਦੀ ਪ੍ਰਤੀਕ ਹੈ। ਸ਼ੇਖ ਫ਼ਰੀਦ ਜੀ ਦੇ ਹੇਠ ਲਿਖੇ ਦੋ ਸਲੋਕ ਅਜਿਹੀ ਦਿਲੀ-ਭਾਵਨਾ ਨੂੰ ਪ੍ਰਗਟ ਕਰਦੇ ਹਨ:-

**ਉਠ ਫਰੀਦਾ ਉਜੁ ਸਾਜਿ, ਸੁਬਹ ਨਿਵਾਜ ਗੁਜਾਰਿ ॥**
**ਜੋ ਸਿਰੁ ਸਾਂਈ ਨ ਨਿਵੈ, ਸੋ ਸਿਰੁ ਕਪਿ ਉਤਾਰਿ ॥੭੧॥**
**ਸੋ ਸਿਰ ਸਾਂਈ ਨ ਨਿਵੈ, ਸੋ ਸਿਰੁ ਕੀਜੈ ਕਾਂਇ ॥**
**ਕੁੰਨੇ ਹੇਠਿ ਜਲਾਈਐ, ਬਾਲਣ ਸੰਦੈ ਥਾਂਇ॥੭੨॥** [ਪੰਨਾ ੧੩੮੧

ਜਿਸ ਹਿਰਦੇ ਵਿਚ ਨਾਮ ਤੇ ਪ੍ਰੇਮ ਦੀ ਕਣੀ ਹੈ, ਉਸ ਦੀ ਬ੍ਰਿਹੋਂ ਵਾਲੀ ਤੜਪ ਨੂੰ ਉਹੀ ਜਾਣਦਾ ਹੈ, ਸਾਧਾਰਨ ਜਗਿਆਸੂਆਂ ਤੇ ਅਜਿਹੇ ਪਾਵਨ ਵਾਕ ਨਹੀਂ ਢੁਕਦੇ, ਕਿਉਂਕਿ ਉਨ੍ਹਾਂ ਦਾ ਮਾਰਗ ਅਗਿਆਨਤਾ ਕਾਰਨ ਰੱਸਾਂ ਕੱਸਾਂ ਵਿਚ ਫਸਿਆ ਹੋਇਆ ਹੁੰਦਾ ਹੈ। ਸੋ, ਇਹ ਦੋਵੇਂ ਸਲੋਕ ਨਾਮ ਦੀ ਵਡਿਆਈ ਨਾਲ ਭਰਪੂਰ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਰੂਪ ਮਹਾਨ ਖਜ਼ਾਨਿਆਂ ਤੇ ਭੰਡਾਰਿਆਂ ਦਾ ਅਧਿਕਾਰੀ ਬਣਨਾ ਕੋਈ ਸੌਖੀ ਜਿਹੀ ਗਲ ਨਹੀਂ। ਇਸ ਵਿਰਸੇ ਦੇ ਵਾਰਸ ਕੇਵਲ ਭਾਈ ਲਹਣਾ (ਸ੍ਰੀ ਗੁਰੂ ਅੰਗਦ ਦੇਵ) ਜੀ ਬਣੇ ਕਿਉਂਕਿ ਆਪ ਸਤਿਗੁਰੂ ਜੀ ਵਲੋਂ ਪਾਈ ਪ੍ਰੀਖਿਆ ਚੋਂ ਪੂਰਨ ਤੌਰ ਤੇ ਸਫਲ ਹੋਏ।

'ਵਾਰ ਮਾਝ ਕੀ' ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਰਚਿਤ ੧੨ ਸਲੋਕ ਹਨ, ਜਿਨ੍ਹਾਂ ਦੀ ਵਿਆਖਿਆ ਬਹੁਤ ਲੰਮੀ ਹੈ। ਇਸ ਲਈ ਉਨ੍ਹਾਂ ਦਾ ਸਾਰੰਸ਼ ਰੂਪ ਵਿਚ ਵੀਚਾਰ ਪਾਠਕਾਂ ਦੀ ਦ੍ਰਿਸ਼ਟਿ ਗੋਚਰ ਕੀਤਾ ਜਾਂਦਾ ਹੈ।

ਪਰਮੇਸ਼ਰ ਨੇ ਮਨੁੱਖ ਨੂੰ ਕੇਵਲ ਸਾਜਿਆ ਸਵਾਰਿਆ ਹੀ ਨਹੀ, ਸਗੋਂ ਅਨੇਕਾਂ ਪ੍ਰਕਾਰ ਦੀਆਂ ਦਾਤਾਂ ਬਖ਼ਸ਼ ਕੇ ਨਿਹਾਲ ਵੀ ਕੀਤਾ ਹੈ ਪਰ ਬੇ-ਮੁਖ ਜੀਵ ਦੀ ਇਹ ਦਸ਼ਾ ਹੈ:-

**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ, ਅੰਧਾ ਅੰਧੁ ਕਮਾਇ॥**

ਅੱਖਾਂ ਬਿਨਾ ਵੇਖਣਾ, ਕੰਨਾ ਬਿਨਾ ਸੁਣਨਾ, ਪੈਰਾਂ ਬਿਨਾ ਚਲਣਾ, ਹੱਥਾਂ ਬਿਨਾ ਕਰਣਾ, ਜੀਭ ਬਿਨਾ ਬੋਲਣਾ, ਇਹ ਇਕ ਅਤਿ ਕਠਿਨ ਖੇਲ ਹੈ:-

**ਜਨ ਨਾਨਕ ਇਹੁ ਖੇਲੁ ਕਠਿਨ ਹੈ, ਕਿਨਹੂੰ ਗੁਰਮੁਖਿ ਜਾਨਾ॥**

ਸਮੂਹ ਸਲੋਕਾਂ ਦੀ ਵਿਸਥਾਰ ਪੂਰਬਕ ਵਿਆਖਿਆ ਤੇ ਸਿਧਾਤਾਂ ਲਈ ਪੜ੍ਹੋ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ" ਪੋਥੀ ਦੂਜੀ। ਆਪ ਜੀ ਨੇ ਗੁਰ ਦੀਖਿਆ ਬਾਰੇ ਸਿਰੇ ਦੀ ਗਲ ਕੀਤੀ ਹੈ:-

**ਦੀਖਿਆ ਆਖਿ ਬੁਝਾਇਆ, ਸਿਫਤੀ ਸਚਿ ਸਮੇਉ ॥**
**ਤਿਨ ਕਉ ਕਿਆ ਉਪਦੇਸੀਐ, ਜਿਨ ਗੁਰੁ ਨਾਨਕ ਦੇਉ॥**

[ਪੰਨਾ ੧੫੦

ਸਤਿਗੁਰੂ ਜੀ ਵਲੋਂ ਜਗਿਆਸੂ ਨੂੰ ਦਿਤੀ ਸਿਖਿਆ, ਨਾਮ-ਮੰਤਰ ਅਥਵਾ ਗੁਰ-ਉਪਦੇਸ਼ 'ਗੁਰ-ਦੀਖਿਆ' ਦਾ ਪ੍ਰਤੀਕ ਹੈ। ਗੁਰ-ਦੀਖਿਆ ਪ੍ਰਾਪਤ ਹੋਏ ਬਿਨਾ ਜਗਿਆਸੂ ਨੂੰ ਗੁਰਮਤਿ ਗਿਆਨ ਪ੍ਰਾਪਤ ਹੋਣਾ ਅਸੰਭਵ ਹੈ। ਭੈਰਉ ਰਾਗ ਵਿਚ ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥** [ਪੰਨਾ ੧੧੪੦

ਇਸੇ ਤਰ੍ਹਾਂ ਆਸਾ ਕੀ ਵਾਰ ਵਿਚ ਮਹਲਾ ੨ ਦੇ ੧੬ ਸਲੋਕ ਹਨ ਜੋ ਸੰਗਤਾਂ ਹਰ ਰੋਜ਼ ਕੀਰਤਨ ਦੁਆਰਾ ਸ੍ਰਵਣ ਕਰਦੀਆਂ ਹਨ। ਗਿਆਨ ਦਾ ਸੋਮਾ ਹਨ।

ਭਾਵੇਂ ਸੈਂਕੜੇ ਚੰਦਰਮਾ ਅਤੇ ਹਜ਼ਾਰਾਂ ਸੂਰਜ ਚੜ੍ਹ ਜਾਣ ਪਰ ਇਨ੍ਹਾਂ ਦੀ ਰੋਸ਼ਨੀ ਅਗਿਆਨਤਾ ਰੂਪੀ ਅੰਧੇਰੇ ਵਿਚ ਚਾਨਣ ਨਹੀਂ ਕਰ ਸਕਦੀ, ਸਤਿਗੁਰੂ ਜੀ ਦੇ ਪ੍ਰਕਾਸ਼ ਤੋਂ ਬਿਨਾ ਘੁੱਪ-ਹਨੇਰਾ ਹੀ ਬਣਿਆ ਰਹਿੰਦਾ ਹੈ। ਅਕਾਲ ਪੁਰਖ ਜੀ ਦਾ ਦਰਸ਼ਨ ਇਹਨਾਂ

ਬਾਹਰਮੁਖੀ ਨੇਤਰਾਂ ਨਾਲ ਨਹੀਂ ਹੋ ਸਕਦਾ। ਹਾਂ, ਗੁਰੂ ਦਾ ਗਿਆਨ-ਅੰਜਨ ਜੇ ਨੇਤਰਾਂ ਵਿਚ ਪੈ ਜਾਏ ਤਾਂ ਪਰਤੱਖ ਦੀਦਾਰ ਹੋ ਸਕਦਾ ਹੈ। ਹਿਰਦੇ ਵਿਚ ਕਰਤਾਰੀ-ਦਰਸ਼ਨ ਦਿਖਾਉਣ ਵਾਲੀ ਕੇਵਲ ਇਕੋ ਹਸਤੀ ਹੈ 'ਸਤਿਗੁਰੂ'। ਸਤਿਗੁਰੂ ਨੂੰ ਪਰਚਾਉਣ ਤੇ ਰੀਝਾਉਣ ਦੀ ਇਕੋ ਜੁਗਤੀ ਹੈ, ਜਿਸਦਾ ਉਲੇਖ ਭਾ. ਸ. ਗੁਰਦਾਸ ਜੀ ਨੇ ਇਉਂ ਕੀਤਾ ਹੈ:-

**ਸਬਦ ਸੁਰਤਿ ਪਰਚਾ ਕਰੈ,**
**ਸਤਿਗੁਰੁ ਪਰਚੈ ਮਨ ਪਰਚਾਏ ॥** [ਵਾਰ ੨੪-੧੫

'ਸਚੀ ਆਸ਼ਕੀ' ਬਾਰੇ ਜੋ ਚਾਨਣ ਗੁਰਦੇਵ ਪਿਤਾ ਜੀ ਨੇ ਬਖ਼ਸ਼ਿਆ ਹੈ, ਉਹ ਅਤਿ ਮਨ-ਮੋਹਣਾ ਹੈ। ਗੁਰ-ਪਰਮੇਸ਼ਰ ਜੀ ਨੂੰ ਛੋੜ ਕੇ ਦੂਜੇ ਨਾਲ ਪਿਆਰ ਪਾਉਣ ਵਾਲਾ ਸਹੀ ਅਰਥਾਂ ਵਿਚ ਪ੍ਰੀਤਵਾਨ ਨਹੀਂ ਹੋ ਸਕਦਾ। ਕੇਵਲ ਆਪਣੇ ਪਿਆਰੇ ਨਾਲ ਇਕ-ਮਿੱਕ ਹੋਣਾ ਹੀ ਸਚੀ ਆਸ਼ਕੀ ਦਾ ਲਖਾਇਕ ਹੈ:-

**ਗੁਰਮੁਖਿ ਸਚੀ ਆਸਕੀ, ਜਿਤੁ ਪ੍ਰੀਤਮ ਸਚਾ ਪਾਈਐ॥**
**ਅਨਦਿਨੁ ਰਹਹਿ ਅਨੰਦਿ, ਨਾਨਕ, ਸਹਜਿ ਸਮਾਈਐ॥**
[ਪੰਨਾ ੧੪੨੨

ਇਸੇ ਤਰ੍ਹਾਂ ਜਿਹੜੀ ਦਾਤਿ ਆਪਣੇ ਜਤਨਾਂ ਜਾਂ ਬਲ ਨਾਲ ਪ੍ਰਾਪਤਿ ਕੀਤੀ ਜਾਂਦੀ ਹੈ, ਓਹ ਪੂਰਨ ਤੱਤ ਨਾਲ ਭਰਪੂਰ ਨਹੀਂ ਹੁੰਦੀ। ਅਸਲ ਵਿਚ ਉਹ ਦਾਤਿ ਹੀ ਕਰਮਾਤਿ ਨਾਲ ਓਤਿ ਪੋਤਿ ਹੁੰਦੀ ਹੈ ਜੋ ਸਾਹਿਬ ਜੀ ਦੇ ਤੁੱਠਣ ਅਰਥਾਤ ਪ੍ਰਸੰਨ ਹੋਣ ਤੇ ਪ੍ਰਾਪਤਿ ਹੁੰਦੀ ਹੈ। ਸਾਰੰਗ ਕੀ ਵਾਰ ਮਹਲਾ ੪ ਦਾ ਆਰੰਭਕ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਹੈ:-

**ਗੁਰੁ ਕੁੰਜੀ ਪਾਹੂ ਨਿਵਲ, ਮਨੁ ਕੋਠਾ ਤਨੁ ਛਤਿ ॥**
**ਨਾਨਕ, ਗੁਰ ਬਿਨੁ ਮਨ ਕਾ ਤਾਕੁ ਨ ਉਘੜੈ,**
**ਅਵਰ ਨ ਕੁੰਜੀ ਹਥਿ॥** [ਪੰਨਾ ੧੨੩੭

ਆਪ ਜੀ ਨੇ ਇਸ ਸਲੋਕ ਦੁਆਰਾ ਗੁਝੀ ਰਮਜ਼ ਨੂੰ ਖੋਲਿਆ ਹੈ। ਇਹ ਮਨ ਮਾਨੋ ਕੋਠਾ ਹੈ ਜਿਸ ਉਤੇ ਸਰੀਰ ਰੂਪੀ ਛੱਤ ਹੈ। ਭਾਵ ਇਹ ਮਨ ਸਰੀਰ ਵਿਚ ਢਕਿਆ ਹੋਇਆ (ਗੁਪਤ) ਹੈ। ਇਸ ਕੋਠੇ ਨੂੰ ਮਾਇਆ ਰੂਪ ਪਾਹ ਦਾ ਸੰਗਲੀ ਵਾਲਾ ਜੰਦਰਾ ਲੱਗਾ ਹੋਇਆ

ਹੈ। ਇਸ ਤਾਲੇ ਨੂੰ ਖੋਲ੍ਹਣ ਦੀ ਕੁੰਜੀ ਗੁਰੂ ਪਾਸ ਹੈ। ਭਾਵ ਇਹ ਕਿ ਮਨ ਰੂਪ ਹਾਥੀ ਹਉਮੈ ਦੀ ਸ਼ਰਾਬ ਪੀ ਕੇ ਮਸਤਿਆ ਹੋਇਆ ਹੈ। ਗੁਰੂ ਹੀ ਸ਼ਬਦ ਰੂਪ ਅੰਕਸ ਮਾਰ ਕੇ ਇਸ ਨੂੰ ਜੀਵਾਲਣ ਵਾਲਾ ਹੈ। ਗੁਰਵਾਕ ਹਨ:-

**ਗੁਰਮੁਖਿ ਕਰਣੀ ਕਾਰ ਕਮਾਵੈ॥ ਤਾ ਇਸੁ ਮਨ ਕੀ ਸੋਝੀ ਪਾਵੈ॥**
**ਮਨੁ ਮੈ ਮਤੁ ਮੈਗਲ ਮਿਕਦਾਰਾ ॥**
**ਗੁਰੁ ਅੰਕਸੁ ਮਾਰਿ ਜੀਵਾਲਣਹਾਰਾ॥** **[ਪੰਨਾ ੬੬੫**

ਜੇ ਸਤਿਗੁਰੂ ਸੁਤੇ ਮਨ ਨੂੰ ਜਗਾਵੇ ਤਾਂ ਹੀ ਇਸ ਨੂੰ ਪ੍ਰੀਤਮ ਵਿਚ ਲੀਨ ਹੋਣ ਦੀ ਸੋਝੀ ਆ ਸਕਦੀ ਹੈ। ਇਸ ਵਾਰ ਵਿਚ 'ਅੰਮ੍ਰਿਤ' ਦੀ ਸੋਝੀ ਬਖ਼ਸ਼ਿਸ਼ ਕੀਤੀ ਹੈ:-

**ਜਿਨ ਵਡਿਆਈ ਤੇਰੇ ਨਾਮ ਕੀ, ਤੇ ਰਤੇ ਮਨ ਮਾਹਿ ॥**
**ਨਾਨਕ, ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ ॥**
**ਨਾਨਕ ਅੰਮ੍ਰਿਤ ਮਨੈ ਮਾਹਿ, ਪਾਈਐ ਗੁਰ ਪਰਸਾਦਿ॥**
**ਤਿਨੀ ਪੀਤਾ ਰੰਗ ਸਿਉ, ਜਿਨ ਕਉ ਲਿਖਿਆ ਆਦਿ॥**
**[ਪੰਨਾ ੧੨੩੮**

ਮਲਾਰ ਕੀ ਵਾਰ ਵਿਚ ਕਲਜੁਗੀ ਜੀਵਾਂ ਦੀ ਦਸ਼ਾ ਨੂੰ ਇਉਂ ਵਰਨਣ ਕੀਤਾ ਹੈ:-

**ਨਾਉ ਫਕੀਰੈ ਪਾਤਿਸਾਹੁ, ਮੂਰਖ ਪੰਡਿਤ ਨਾਉ॥**
**ਅੰਧੇ ਕਾ ਨਾਉ ਪਾਰਖੂ, ਏਵੈ ਕਰੇ ਗੁਆਉ ॥**
**ਇਲਤਿ ਕਾ ਨਾਉ ਚਉਧਰੀ, ਕੂੜੀ ਪੂਰੇ ਥਾਉ ॥**
**ਨਾਨਕ, ਗੁਰਮੁਖਿ ਜਾਣੀਐ, ਕਲਿ ਕਾ ਏਹੁ ਨਿਆਉ॥**
**[ਪੰਨਾ ੧੨੮੮**

ਕਲਿਜੁਗੀ ਸਮੇਂ ਦਾ ਪ੍ਰਭਾਵ ਉਲਟਾ ਪੈ ਰਿਹਾ ਹੈ, ਲੋਕ ਮਾੜੀ ਚੀਜ਼ ਨੂੰ ਆਪਣੀ ਬਣਾਉਟੀ ਰੰਗਤ ਦੇ ਕੇ ਪੇਸ਼ ਕਰ ਰਹੇ ਹਨ। ਕੰਗਾਲ ਨੂੰ ਪਾਤਿਸ਼ਾਹ, ਮੂਰਖ ਨੂੰ ਪੰਡਿਤ, ਅੰਨ੍ਹੇ ਨੂੰ ਪਾਰਖੂ, ਸ਼ਰਾਰਤ ਕਰਨ ਵਾਲੇ ਨੂੰ ਚੌਧਰੀ ਅਤੇ ਕੂੜੀ ਇਸਤ੍ਰੀ ਪਰਧਾਨ ਬਣ ਬੈਠਦੀ ਹੈ। ਇਸੇ ਵਾਰ ਵਿਚ ਦੁਨਿਆਵੀ ਵਡਿਆਈਆਂ ਦੀ ਪ੍ਰਾਪਤੀ ਨੂੰ ਵਿਅਰਥ ਦਸਿਆ ਹੈ ਕਿਉਂਕਿ ਇਹ ਅਹੰਕਾਰ ਦਾ ਮੂਲ ਕਾਰਨ ਬਣਦੀਆਂ ਹਨ।



# ਜੀਵਨ ਦਰਸ਼ਨ ਸ੍ਰੀ ਗੁਰੂ ਅੰਗਦ ਦੇਵ ਜੀ
## (ਭੱਟਾਂ ਦੀ ਰਚਨਾ ਚੋਂ)

'ਸਵਈਏ ਮਹਲੇ ਦੂਜੇ ਕੇ" ਵਿੱਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਫਲ ਜੀਵਨ ਬਾਰੇ ਜੋ ਸਮਗਰੀ ਉਪਲਬਧ ਹੈ, ਉਸ ਦਾ ਨਿਵੇਕਲਾ ਅਸਥਾਨ ਹੈ। ਕਲ ਸਹਾਰ ਭੱਟ ਨੇ ਪਹਿਲਾ ਛੰਤ ਜੋ ਮੰਗਲਾ ਚਰਨ ਵਜੋਂ ਉਚਾਰਨ ਕੀਤਾ ਹੈ, ਉਸ ਦੀ ਸ਼ਬਦਾਵਲੀ ਅਤਿ ਸਤਿਕਾਰ ਭਰੀ ਹੈ:-

**ਸੋਈ ਪੁਰਖੁ ਧੰਨ ਕਰਤਾ, ਕਾਰਣ ਕਰਤਾਰ, ਕਰਣ ਸਮਰਥੋ॥**
**ਸਤਿਗੁਰੂ ਧੰਨੁ ਨਾਨਕੁ, ਮਸਤਕਿ ਤੁਮ ਧਰਿਓ ਜਿਨਿ ਹਥੋ॥...**

ਸੰਸਾਰ ਦਾ ਮੂਲ ਕਰਤਾ ਪਰਮੇਸ਼ਰ ਜੋ 'ਸਭ ਕਿਛੁ ਆਪੇ ਆਪਿ' ਹੈ, ਉਸ ਨੂੰ ਧੰਨ ਧੰਨ ਕਰਨ ਦੇ ਸਿਵਾਇ ਹੋਰ ਜੀਵ ਕਹਿ ਵੀ ਕੀ ਸਕਦਾ ਹੈ? ਦੂਜੇ ਛੰਤ ਵਿਚ ਸਤਿਗੁਰੂ ਅੰਗਦ ਦੇਵ ਜੀ ਦੇ ਪਾਵਨ ਦਰਸ਼ਨ ਦੀ ਅੰਮ੍ਰਿਤ ਦ੍ਰਿਸ਼ਟੀ ਵਿਚ ਜੋ ਅਗੰਮੀ ਸ਼ਕਤੀ ਹੈ, ਉਸ ਦੀ ਮਹਿਮਾ ਬੇਅੰਤ ਹੈ ਕਿਉਂਕਿ ਉਸ ਨਾਲ ਅਗਿਆਨਤਾ ਦੂਰ ਹੋ ਜਾਂਦੀ ਹੈ। ਗੁਰੂ ਜੀ ਦੀ ਬਖ਼ਸ਼ੀ ਹੋਈ ਸੰਗਤ ਤੋਂ ਨਾਮ ਪਰਤਾਪ ਦਾ ਸਦਕਾ ਜਗਿਆਸੂ ਨਿੰਮਰ-ਸੁਭਾਵੀ ਬਣ ਜਾਂਦਾ ਹੈ, ਸੁਰਤਿ ਸਾਵਧਾਨ ਤੇ ਸਹਜ ਅਵਸਥਾ ਦੀ ਧਾਰਨੀ ਬਣ ਜਾਂਦੀ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜੋ ਨਾਮ ਦੀ ਕਮਾਈ ਕੀਤੀ ਉਸ ਦੇ ਫਲ ਸਰੂਪ ਹੀ ਬੜੇ ਬੜੇ ਦੁਖੀਏ ਆਪ ਜੀ ਦੇ ਦਰਵਾਜੇ ਦੇ ਬਾਹਰ ਆ ਬੈਠਦੇ ਸਨ। ਜਿਨ੍ਹਾਂ ਜਿਨ੍ਹਾਂ ਰੋਗੀਆਂ ਤੇ ਆਪ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਪੈਂਦੀ ਸੀ ਉਹ ਆਰੋਗ ਹੋ ਜਾਂਦੇ ਸਨ। ਆਪ ਜੀ ਕੇਵਲ ਸਰੀਰਕ ਤਾਪ ਹੀ ਨਹੀਂ ਸਨ ਉਤਾਰਦੇ, ਸਗੋਂ ਹਰ ਪ੍ਰਕਾਰ ਦੇ ਮਾਨਸਿਕ ਤਾਪ ਨਿਵਾਰਨ ਦੇ ਸਮਰਥ ਸਨ। ਅਸਲ ਵਿਚ ਇਹ ਸਾਰੀ ਬਰਕਤ ਆਪ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਅਤੇ ਅਗਿਆਕਾਰੀ ਬਣਨ ਸਦਕਾ ਹੀ ਪ੍ਰਾਪਤ ਹੋਈ ਸੀ। ਕਲ ਭੱਟ ਜੀ ਨੇ ਜੋ ਉਸਤਤਿ ਕੀਤੀ ਹੈ, ਉਹ ਕਮਾਲ ਦੀ ਹੈ:-

**ਦ੍ਰਿਸਟਿ ਧਰਤ ਤਮ ਹਰਨ, ਦਹਨ ਅਘ ਪਾਪ ਪ੍ਰਨਾਸਨ॥**

**ਸਬਦ ਸੂਰ ਬਲਵੰਤ, ਕਾਮ ਅਰੁ ਕ੍ਰੋਧ ਬਿਨਾਸਨ ॥**
**ਲੋਭ ਮੋਹ ਵਸਿ ਕਰਣ, ਸਰਣ ਜਾਚਿਕ ਪ੍ਰਤਿਪਾਲਣ॥**
**ਆਤਮ ਰਤ ਸੰਗ੍ਰਹਣ, ਕਹਣ ਅੰਮ੍ਰਿਤ ਕਲ ਢਾਲਣ॥**

ਆਪ ਜੀ ਨੇ ਸਾਰੀਆਂ ਇੰਦ੍ਰੀਆ ਆਪਣੇ ਵਸ ਵਿਚ ਕਰ ਲਈਆਂ ਸਨ, ਲਿਵ '੧ਓ' ਨਾਲ ਜੋੜ ਲਈ ਸੀ। ਸਹਜ ਅਵਸਥਾ ਪ੍ਰਾਪਤ ਹੋਣ ਕਰਕੇ ਸੰਗਤਾਂ ਨੂੰ ਸਦਾ ਖੀਵਾਪਨ, ਨਿਮਰਤਾ ਤੇ ਨਿਰਮਾਣਤਾ ਦੇ ਸੰਪੂਰਨ ਦਰਸ਼ਨ ਹੁੰਦੇ ਸਨ। ਸਤਵੇਂ ਛੰਤ ਵਿਚ 'ਮਨਿ ਬਿਸਾਸੁ ਪਾਇਓ' ਦਾ ਜੋ ਜ਼ਿਕਰ ਹੈ, ਉਹ ਵੀ ਬਹੁਤ ਗੌਰਵਤਾ ਵਾਲਾ ਅੰਗ ਹੈ। ਆਪ ਜੀ ਦੇ ਹਿਰਦੇ ਵਿਚ ਨਿਰੰਜਨੀ ਜੋਤਿ ਦਾ ਪ੍ਰਕਾਸ਼ ਹੋਣ ਸਦਕਾ ਆਦਰਸ਼ਕ ਖੇੜਾ ਸਦਾ ਜਗਮਗਾਂਦਾ ਰਹਿੰਦਾ ਸੀ। ਗੁਰੂ ਅੰਗਦ ਦੇਵ ਜੀ ਨੂੰ ਗੁਰ-ਗਦੀ ਦੇ ਸਥਾਪਤ ਕਰਨ ਤੋਂ ਪਹਿਲਾਂ ਜੋ ਪ੍ਰੀਖਿਆ ਲਈ ਗਈ, ਓਹ ਬੇ-ਮਿਸਾਲ ਹੈ। ਕਲ ਭੱਟ ਕਹਿੰਦਾ ਹੈ ਕਿ ਮੇਰੀ ਦਿਲੀ ਇਛਾ ਇਹ ਹੈ ਕਿ ਮੈਂ ਆਪ ਜੀ ਦਾ ਜੱਸ ਆਪਣੀ ਜੀਭ ਨਾਲ ਸਦਾ ਸਦਾ ਹੀ ਜਪਦਾ ਰਹਾਂ ਅਤੇ ਇਸ ਰਸ ਵਿਚ ਮਗਨ ਰਹਾਂ:-

**ਸਦ ਰੰਗਿ ਸਹਜਿ ਕਲ ਉਚਰੈ,**
**ਜਸ ਜੰਪਉ ਲਹਣੇ ਰਸਨੁ ॥੭॥** [ਪੰਨਾ ੧੩੯੨

ਗੁਰਬਾਣੀ ਦਾ ਅਧਿਐਨ ਕਰਨ ਤੇ ਪਤਾ ਚਲਦਾ ਹੈ ਕਿ ਗੁਰੂ ਜੀ ਦੇ ਦਰਸ਼ਨਾਂ ਵਿਚ ਅਥਾਹ ਸ਼ਕਤੀ ਹੈ:-

**ਲੇਪ ਨਹੀ ਜਗਜੀਵਨ ਦਾਤੇ,**
**ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥** [ਪੰਨਾ ੮੦੮

ਜਿਸਦੇ ਹਿਰਦੇ ਵਿਚ ਨਾਮ ਦਾ ਵਾਸਾ ਹੋ ਜਾਏ ਉਥੇ 'ਕੋਟਿ ਸੂਰ ਨਾਨਕ ਪ੍ਰਕਾਸ' ਵਾਲੀ ਕਲਾ ਵਰਤ ਜਾਂਦੀ ਹੈ। ਗੁਰਦੇਵ ਜੀ ਦੇ ਦਰਸ਼ਨ ਦੀ ਮਹਿਮਾ ਕਰਦਿਆਂ ਕਲ ਕਵੀ ਨੇ ਅਦੁਤੀ ਸ਼ਬਦਾਵਲੀ ਵਰਤੀ ਹੈ:-

**ਦਰਸਨਿ ਪਰਸਿਐ ਗੁਰੂ ਕੈ,ਸਚੁ ਜਨਮੁ ਪਰਵਾਣੁ॥** [ਪੰਨ ੧੩੯੨

ਸਤਿ ਸੰਗੀਓ !

ਅੰਤਲੇ ੧੦ਵੇਂ ਛੰਤ ਵਿਚ ਟਲ ਭਟ ਨੇ ਜੋ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਫਲ ਦਰਸ਼ਨ ਦੀ ਮਹਿਮਾ ਨਿਰੂਪਣ ਕੀਤੀ ਹੈ, ਉਹ ਅਤੀ

ਪ੍ਰਭਾਵਸ਼ਾਲੀ ਹੈ:-

**ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ॥**
**ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ॥**
**ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ ॥**
**ਗੁਰੁ ਨਵ ਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ॥**
**ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ॥**
**ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ॥੧੦॥**
**[ਪੰਨਾ ੧੩੯੨**

ਸਵਈਏ ਮਹਲੇ ਤੀਜੇ ਕੇ, ਚਉਥੇ ਕੇ ਅਤੇ ਪੰਜਵੇਂ ਕੇ ਵਿਚ ਵੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪ੍ਰੇਮਾ ਭਗਤੀ ਅਤੇ ਵਿਅਕਤਿੱਤਵ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

**ੳ. ਪ੍ਰਥਮੇ ਨਾਨਕ ਚੰਦ ਜਗਤ ਭਯੋ ਆਨੰਦੁ**
**ਤਾਰਨਿ ਮਨੁਖ੍ਹ ਜਨ ਕੀਅਉ ਪ੍ਰਗਾਸ ॥**
**ਗੁਰ ਅੰਗਦ ਦੀਅਉ ਨਿਧਾਨੁ, ਅਕਥ ਕਥਾ ਗਿਆਨੁ॥**
**ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ ॥ [ਪੰਨਾ ੧੩੯੯**

**ਅ. ਨਾਨਕਿ ਨਾਮੁ ਨਿਰੰਜਨ ਜਾਨੵਉ,**
**ਕੀਨੀ ਭਗਤਿ ਪ੍ਰੇਮ ਲਿਵ ਲਾਈ ॥**
**ਤਾ ਤੇ ਅੰਗਦ ਅੰਗ ਸੰਗਿ ਭਯੋ ਸਾਇਰੁ,**
**ਤਿਨ ਸਬਦ ਸੁਰਤਿ ਕੀਨੀ ਵਰਖਾਈ ॥ [ਪੰਨਾ ੧੪੦੬**

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪ੍ਰਗਟ ਹੋਣ ਦਾ ਸ਼੍ਰੋਮਣੀ ਮੂਲ ਅਧਾਰ ਰਬੀ-ਜੋਤਿ ਹੈ:-

**ਜੋਤਿ ਰੂਪਿ ਹਰਿ ਆਪਿ, ਗੁਰੂ ਨਾਨਕੁ ਕਹਾਯਉ ॥**
**ਤਾ ਤੇ ਅੰਗਦੁ ਭਯਉ, ਤਤ ਸਿਉ ਤਤੁ ਮਿਲਾਯਉ॥ [ਪੰਨਾ ੧੪੦੮**

ਪਰਮ ਸੱਤਾ ਵਾਲੇ ਪ੍ਰਮੇਸ਼ਰ ਦੀ ਜੋਤਿ ਜੋ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿੱਚ ਸੀ, ਓਹੀ ਜੋਤਿ ਗੁਰੂ ਅੰਗਦ ਦੇਵ ਜੀ ਦੇ ਹਿਰਦੇ ਵਿਚ ਰੂਪਮਾਨ ਹੋਈ ਜਿਸ ਨੇ ਕਲਿਜੁਗ ਦੇ ਅਨਗਿਣਤ ਪਾਪੀ ਜੀਵਾਂ ਦਾ ਉਧਾਰ ਕੀਤਾ। ਸਾਰੇ ਆਖੋ-

**ਧੰਨ ਗੁਰੂ ਅੰਗਦ ਦੇਵ ਸਾਹਿਬ ਜੀ !**
**ਧੰਨ ਗੁਰੂ ਅੰਗਦ ਦੇਵ ਸਾਹਿਬ ਜੀ !!**
**ਧੰਨ ਗੁਰੂ ਅੰਗਦ ਦੇਵ ਸਾਹਿਬ ਜੀ !!!**



# ਜੀਵਨ ਦਰਸ਼ਨ ਗੁਰੂ ਅੰਗਦ ਦੇਵ ਜੀ
# ਰਾਮਕਲੀ ਕੀ ਵਾਰ
## (ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ ਚੋਂ)

ਜਿਵੇਂ ਚੰਨ ਚੜ੍ਹਿਆ ਛੁਪਾਇਆ ਨਹੀਂ ਜਾ ਸਕਦਾ ਤਿਵੇਂ ਗੁਰੂ ਜੋਤਿ ਦੇ ਪ੍ਰਗਟ ਹੋਣ ਵਾਲੀ ਸਚਿਆਈ ਨੂੰ ਕੋਈ ਨਹੀਂ ਛੁਪਾ ਸਕਦਾ:-

**ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵਦੈ॥**
**ਲਹਣੇ ਧਰਿਓਨੁ ਛਤੁ ਸਿਰਿ, ਕਰਿ ਸਿਫਤੀ ਅੰਮ੍ਰਿਤੁ ਪੀਵਦੈ॥**
**[ਪੰਨਾ ੯੬੬**

ਸਿਧਾਂਤਕ ਵੀਚਾਰ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਣਾ ਜੀ (ਗੁਰੂ ਅੰਗਦ ਦੇਵ ਜੀ) ਨੂੰ ਆਪਣੀ ਹਥੀਂ ਗੁਰ-ਗਦੀ ਦੇ ਸਿੰਘਾਸਣ ਤੇ ਬ੍ਰਿਾਜਮਾਨ ਕੀਤਾ। ਪੁੱਤਰਾਂ ਤੇ ਪਰਵਾਰ ਦੀ ਪਰਵਾਹ ਨਹੀਂ ਕੀਤੀ। ਇਹ ਸਤਿਵਾਦੀ ਲੀਹ ਜੋ ਗੁਰੂ ਨਾਨਕ ਨੇ ਪਾਈ, ਇਹ ਜੀਵਨ-ਸੇਧ ਸਦੀਵ ਕਾਲ ਸਿੱਖਾਂ ਨੂੰ ਜਾਗ੍ਰਤੀ ਬਖ਼ਸ਼ਦੀ ਰਹੇਗੀ। ਇਸ ਵਾਰ ਦੀ ਦੂਜੀ ਪਉੜੀ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਤਖ਼ਤ ਤੇ ਬੈਠਾਉਣ ਵਾਲੀ ਸਚਾਈ ਨੂੰ ਖੁਲ੍ਹ ਕੇ ਪ੍ਰਗਟ ਕੀਤਾ ਗਿਆ ਹੈ:-

**ਲਹਣੇ ਦੀ ਫੇਰਾਈਐ, ਨਾਨਕਾ ਦੋਹੀ ਖਟੀਐ ॥**
**ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥**
**ਝੁਲੈ ਸੁ ਛਤੁ ਨਿਰੰਜਨੀ, ਮਲਿ ਤਖਤੁ ਬੈਠਾ ਗੁਰ ਹਟੀਐ॥**
**ਕਰਹਿ ਜਿ ਗੁਰ ਫੁਰਮਾਇਆ, ਸਿਲ ਜੋਗੁ ਅਲੂਣੀ ਚਟੀਐ॥**
**ਲੰਗਰ ਚਲੈ ਗੁਰ ਸਬਦਿ ਹਰਿ, ਤੋਟਿ ਨ ਆਵੀ ਖਟੀਐ॥**
**ਖਰਚੇ ਦਿਤਿ ਖਸੰਮ ਦੀ, ਆਪ ਖਹਦੀ ਖੈਰਿ ਦਬਟੀਐ॥**
**ਹੋਵੈ ਸਿਫਤਿ ਖਸੰਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ॥**
**ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ॥**
**ਸਚੁ ਜਿ ਗੁਰਿ ਫੁਰਮਾਇਆ, ਕਿਉ ਏਦੂ ਬੋਲਹੁ ਹਟੀਐ॥**
**ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ ਮੁਰਟੀਐ ॥**
**ਦਿਲ ਖੋਟੇ ਆਕੀ ਫਿਰਨ੍ਹਿ, ਬੰਨਿ ਭਾਰ ਉਚਾਇਨ੍ਹ ਛਟੀਐ॥**

**ਜਿਨਿ ਆਖੀ ਸੋਈ ਕਰੇ, ਜਿਨਿ ਕੀਤੀ ਤਿਨੈ ਥਟੀਐ॥**
**ਕਉਣੁ ਹਾਰੇ, ਕਿਨਿ ਉਵਟੀਐ ॥੨॥**

ਇਸੇ ਤਰ੍ਹਾਂ ਤੀਜੀ, ਚਉਥੀ ਤੇ ਪੰਜਵੀਂ ਪਉੜੀ ਵਿਚ ਸਾਰੇ ਤੱਥਾਂ ਨੂੰ ਸਪਸ਼ਟ ਕਰ ਦਿਤਾ ਹੈ। ਬਲਵੰਡ ਆਖਦਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਗੁਰੂ ਅੰਗਦ ਦੇਵ ਜੀ ਨੂੰ ਗਦੀ ਬਖ਼ਸ਼ ਕੇ ਮੱਥਾ ਟੇਕਣਾ ਲੋਕਾਂ ਲਈ ਬੜਾ ਅਸਚਰਜ ਕੌਤਕ ਸੀ, ਪਰ ਸਚਾਈ ਇਹ ਹੈ ਕਿ ਗੁਰੂ ਸਾਹਿਬ ਨੇ ਕਿਸੇ ਸਰੀਰ ਜਾਂ ਮਨੁੱਖ ਨੂੰ ਮੱਥਾ ਨਹੀਂ ਟੇਕਿਆ। ਆਪ ਜੀ ਨੇ ਤਾਂ ਉਸ ਅਗੰਮੀ ਤੇ ਨੂਰੀ ਜੋਤਿ ਨੂੰ ਮੱਥਾ ਟੇਕਿਆ ਜੋ ਸ੍ਰੀ ਗੁਰੂ ਅੰਗਦ ਦੇਵ ਜੀ ਵਿਚ ਪ੍ਰਵੇਸ਼ ਕਰ ਚੁਕੀ ਸੀ। ਪੰਜਵੀ ਪਉੜੀ ਵਿਚ 'ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ' ਵਾਲਾ ਸੰਕੇਤ ਬੜਾ ਅਮੋਲਕ ਹੈ। ਆਪ ਜੀ ਨੇ ਹੀ ਖਾਡੂਰ ਦੀ ਧਰਤੀ ਨੂੰ ਵਸਾਇਆ ਤੇ ਭਾਗ ਲਾਇਆ। ਭਾ. ਸ. ਗੁਰਦਾਸ ਜੀ ਨੇ ਵੀ ਵਾਰ ੧-੪੬ ਵਿਚ ਗੁਰ-ਗਦੀ ਦਾ ਤਿਲਕ ਦੇਣ ਦੀ ਸੁੰਦਰ ਗਵਾਹੀ ਇਉਂ ਦਿਤੀ ਹੈ:-

**ਸੋ ਟਿਕਾ ਸੋ ਛਤ੍ਰੁ ਸਿਰ, ਸੋਈ ਸਚਾ ਤਖਤੁ ਟਿਕਾਈ ॥**
**ਗੁਰ ਨਾਨਕ ਹੁੰਦੀ ਮੁਹਰ ਹਥਿ,**
**ਗੁਰ ਅੰਗਦ ਦੀ ਦੋਹੀ ਫਿਰਾਈ॥**
**ਦਿਤਾ ਛਡ ਕਰਤਾਰਪੁਰੁ, ਬੈਠਿ ਖਡੂਰੇ ਜੋਤਿ ਜਗਾਈ ॥**

ਪੁਸਤਕ ਦਾ ਆਕਾਰ ਵਧਣ ਵਾਲੇ ਆਦਰਸ਼ ਨੂੰ ਮੁਖ ਰਖਦੇ ਹੋਏ, ਹੋਰ ਇਤਿਹਾਸਕਾਰਾਂ ਦੇ ਹਵਾਲੇ ਦੇਣ ਦੀ ਉਕੀ ਹੀ ਲੋੜ ਨਹੀਂ ਰਹਿ ਜਾਂਦੀ।



# ਜੀਵਨ ਦਰਸ਼ਨ ਸ੍ਰੀ ਗੁਰੂ ਅੰਗਦ ਦੇਵ ਜੀ

## (ਭਾ. ਸ. ਗੁਰਦਾਸ ਜੀ ਦੀਆਂ ਵਾਰਾਂ ਵਿਚੋਂ)

ਜੇ ਭਾਈ ਸਾਹਿਬ ਗੁਰਦਾਸ ਜੀ ਦੀਆਂ ਰਚਿਤ ਵਾਰਾਂ ਦੀਆਂ ਪੂਰੀਆਂ ਪਉੜੀਆਂ ਨੂੰ ਪਾਠਕਾਂ ਦੇ ਸਨਮੁਖ ਕੀਤਾ ਜਾਵੇ ਤਾਂ ਪੁਸਤਕ ਦਾ ਆਕਾਰ ਵਧਾਉਣ ਵਾਲੀ ਗਲ ਬਣ ਜਾਵੇਗੀ। ਇਸ ਲਈ ਸੰਬੰਧਤ ਪੰਗਤੀਆਂ ਹੀ ਪਾਠਕਾਂ ਦੇ ਸਨਮੁਖ ਰਖਣੀਆਂ ਲਾਹੇਵੰਦੀਆਂ ਹੋਣਗੀਆਂ:-

੧. ਫਿਰਿ ਬਾਬਾ ਆਇਆ ਕਰਤਾਰਪੁਰਿ,
ਭੇਖੁ ਉਦਾਸੀ ਸਗਲ ਉਤਾਰਾ ॥
ਪਹਿਰਿ ਸੰਸਾਰੀ ਕਪੜੇ, ਮੰਜੀ ਬੈਠਿ ਕੀਆ ਅਵਤਾਰਾ॥
ਉਲਟੀ ਗੰਗ ਵਹਾਈਓਨਿ, ਗੁਰ ਅੰਗਦੁ ਸਿਰਿ ਉਪਰਿ ਧਾਰਾ॥
ਪੁਤਰੀ ਕਉਲੁ ਨ ਪਾਲਿਆ, ਮਨਿ ਖੋਟੇ ਆਕੀ ਨਿਸਿਆਰਾ॥...
[ਵਾਰ ੧-੩੮

੨. ਮਾਰਿਆ ਸਿਕਾ ਜਗਤ੍ਰਿ ਵਿਚਿ,
ਨਾਨਕ ਨਿਰਮਲ ਪੰਥ ਚਲਾਇਆ॥
ਥਾਪਿਆ ਲਹਿਣਾ ਜੀਵਦੇ,
ਗੁਰਿਆਈ ਸਿਰਿ ਛਤ੍ਰ ਫਿਰਾਇਆ॥
ਜੋਤੀ ਜੋਤਿ ਮਿਲਾਇਕੈ, ਸਤਿਗੁਰ ਨਾਨਕ ਰੂਪ ਵਟਾਇਆ॥...
[ਵਾਰ ੧-੪੫

੩. ਸੋ ਟਿਕਾ ਸੋ ਛਤ੍ਰ ਸਿਰਿ, ਸੋਈ ਸਚਾ ਤਖਤੁ ਟਿਕਾਈ॥
ਗੁਰ ਨਾਨਕ ਹੰਦੀ ਮੁਹਰ ਹਥਿ, ਗੁਰ ਅੰਗਦ ਦੀ ਦੋਹੀ ਫਿਰਾਈ॥
ਦਿਤਾ ਛੋੜਿ ਕਰਤਾਰਪੁਰੁ, ਬੈਠਿ ਖਡੂਰੇ ਜੋਤਿ ਜਗਾਈ॥
ਜੰਮੇ ਪੂਰਬਿ ਬੀਜਿਆ, ਵਿਚਿ ਵਿਚਿ ਹੋਰੁ ਕੂੜੀ ਚਤੁਰਾਈ॥...
[ਵਾਰ ੧-੪੬

੪. ਸਤਿਗੁਰੁ ਨਾਨਕ ਦੇਉ ਗੁਰਾ ਗੁਰੁ ਹੋਇਆ ॥
ਅੰਗਦੁ ਅਲਖ ਅਭੇਉ, ਸਹਜਿ ਸਮੋਇਆ ॥ [ਵਾਰ ੩-੧੨

੫. ਪਾਰਬ੍ਰਹਮੁ ਪੂਰਣ ਬ੍ਰਹਮੁ ਗੁਰ ਨਾਨਕ ਦੇਉ ॥
ਗੁਰ ਅੰਗਦੁ ਗੁਰ ਅੰਗ ਤੇ, ਸਚ ਸਬਦ ਸਮੇਉ॥ [ਵਾਰ ੧੩-੨੫

੬. ਅੰਗਹੁ ਅੰਗੁ ਉਪਾਇਓਨੁ, ਗੰਗਹੁ ਜਾਣੁ ਤਰੰਗੁ ਉਠਾਇਆ॥
ਬਾਬਾਣੇ ਗੁਰ ਅੰਗਦੁ ਆਇਆ ॥ [ਵਾਰ ੨੪-੫

੭. ਬਾਬਾਣੈ ਘਰਿ ਚਾਨਣੁ ਲਹਣਾ ॥ [ਵਾਰ ੨੪-੬

੮. ਪੁਤੁ ਸਪੁਤੁ ਬਬਾਣੇ ਲਹਣਾ ॥ [ਵਾਰ ੨੪-੭

੯. ਗੁਰੁ ਅੰਗਦੁ ਗੁਰੁ ਅੰਗੁ ਤੇ,
ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ॥
ਜੋਤੀ ਜੋਤਿ ਜਗਾਈਅਨੁ, ਦੀਵੇ ਤੇ ਜਿਉ ਦੀਵਾ ਬਲਿਆ॥
[ਵਾਰ ੨੪-੮

੧੦. ਬਾਬਾਣੀ ਪੀੜੀ ਚਲੀ, ਗੁਰ ਚੇਲੇ ਪਰਚਾ ਪਰਚਾਇਆ ॥
ਗੁਰੁ ਅੰਗਦੁ ਗੁਰੁ ਅੰਗੁ ਤੇ, ਗੁਰੁ ਚੇਲਾ ਚੇਲਾ ਗੁਰੁ ਭਾਇਆ॥
[ਵਾਰ ੨੬-੩੩

ਜਦੋਂ ਗੁਰੂ ਬਾਬਾ ਜੀ ਦੇ ਪੁੱਤਰ ਸ੍ਰੀ ਚੰਦ ਪਰੀਖਿਆ ਵਿਚੋਂ ਪੂਰੇ ਨਾ ਉਤਰੇ ਤਾਂ ਗੁਰੂ ਬਾਬਾ ਨਾਨਕ ਜੀ ਨੇ ਅੰਗਦ ਦੇਵ ਜੀ ਨੂੰ ਆਪਣੇ ਜੀਉਂਦਿਆਂ ਹੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ-ਗਦੀ ਬਖ਼ਸ਼ ਦਿਤੀ। ਇਹ ਸਭ ਪੂਰਬ ਬੀਜ ਬੀਜੇ ਦਾ ਫਲ ਸੀ। ਸਹੀ ਅਰਥਾਂ ਵਿਚ ਸੇਵਾ ਦਾ ਰੂਪ ਜੋ ਭਾਈ ਗੁਰਦਾਸ ਜੀ ਨੇ ੨੭ਵੀਂ ਵਾਰ ਦੀ ੧੯ਵੀਂ ਪਉੜੀ ਵਿਚ ਅੰਕਿਤ ਹੈ, ਉਹੀ ਹੈ। ਜਿਸ ਜਿਸ ਵਿਅਕਤੀ ਨੇ ਏਦਾਂ ਸੇਵਾ ਕੀਤੀ, ਉਹੋ ਹੀ ਗੁਰ-ਗਦੀ ਦੇ ਯੋਗ ਸਮਝਿਆ ਗਿਆ:-

ਪੈਰੀਂ ਪੈ ਪਾ ਖਾਕ ਹੋਇ, ਛਡਿ ਮਣੀ ਮਨੂਰੀ॥
ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ ॥
ਤੂਪੜ ਝਾੜਿ ਵਿਛਾਇਦਾ, ਚੁਲਿ ਝੋਕ ਨ ਝੂਰੀ ॥
ਮੁਰਦੇ ਵਾਂਗਿ ਮੁਰੀਦ ਹੋਇ, ਕਰਿ ਸਿਦਕ ਸਬੂਰੀ॥
ਚੰਦਨੁ ਹੋਵੈ ਸਿੰਮਲਹੁ, ਫਲੁ ਵਾਸੁ ਹਜੂਰੀ॥
ਪੀਰ ਮੁਰੀਦਾਂ ਪਿਰਹੜੀ, ਗੁਰਮੁਖਿ ਮਤਿ ਪੂਰੀ॥ [ਵਾਰ ੨੭-੧੯



# ਇਤਿਹਾਸਕ ਗੁਰਦੁਆਰੇ
# ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ
# (ਪਾਤਿਸ਼ਾਹੀ ਦੂਜੀ)

| | | |
|---|---|---|
| 1 | ਗੁਰਦੁਆਰਾ ਸਾਹਿਬ ਨਾਂਗੇ ਦੀ ਸਰਾਇ | ਭਾਈ ਲਹਿਣਾ ਜੀ ਦਾ ਪ੍ਰਕਾਸ਼ ਇਥੇ ਪਿਤਾ ਭਾਈ ਫੇਰੂ ਮੱਲ ਜੀ ਖਤ੍ਰੀ ਦੇ ਘਰ ਅਤੇ ਮਾਤਾ ਦਇਆ ਕੌਰ ਦੀ ਕੁਖ ਤੋਂ ਵੈਸਾਖ ਵਦੀ ੧ (੫ ਵੈਸਾਖ) ਸੰਮਤ ੧੫੬੧ (੩੧ ਮਾਰਚ ਸੰਨ ੧੫੦੪) ਨੂੰ ਅੰਮ੍ਰਿਤ ਵੇਲੇ ਹੋਇਆ। |
| 2 | ਗੁਰਦੁਆਰਾ ਖਡੂਰ ਸਾਹਿਬ | ਇਸ ਅਸਥਾਨ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਵਿਵਾਹ ਹੋਇਆ। ਸਤਿਗੁਰੂ ਜੀ ਨੇ ਗੁਰਿਆਈ ਪਾ ਕੇ ਖਡੂਰ ਸਾਹਿਬ ਹੀ ਨਿਵਾਸ ਕੀਤਾ। ਏਥੇ ਹੀ ਬਾਬਾ ਅਮਰਦਾਸ ਜੀ ਨੇ ੧੨ ਬਰਸ ਜਲ ਦੀ ਸੇਵਾ ਗਾਗਰ ਢੋ ਕੇ ਗੁਰਿਆਈ ਪ੍ਰਾਪਤ ਕੀਤੀ। |
| 3 | ਗੁਰਦੁਆਰਾ ਸਾਹਿਬ ਪਿੰਡ ਭਰੋਵਾਲ | ਬਰਖਾ ਨਾ ਹੋਣ ਕਰਕੇ ਬਹੁਤ ਲੋਕ ਦੁਖੀ ਸਨ। ਇਥੇ ਇਕ ਤਪਾ ਰਹਿੰਦਾ ਸੀ, ਉਸ ਨੇ ਕਿਹਾ ਕਿ ਇਥੋਂ ਗੁਰੂ ਅੰਗਦ ਦੇਵ ਜੀ ਨੂੰ ਬਾਹਰ ਕਢ ਦਿਓ ਤਾਂ ਬਰਖਾ ਹੋਵੇਗੀ। ਜੋਗੀ ਦੇ ਕਹਿਣ ਤੇ ਲੋਕਾਂ ਨੇ ਗੁਰੂ ਜੀ ਨੂੰ ਕਿਹਾ ਕਿ ਤੁਸੀਂ ਨਗਰ ਚੋਂ ਨਿਕਲ ਜਾਓ ਤਾਂ ਜੋ ਇਥੇ ਬਰਖਾ ਬਰਸੇ। ਗੁਰੂ ਜੀ ਉਸ ਵਕਤ ਦੋ ਕੋਹਾਂ ਦੀ ਵਿਥ ਤੇ ਪਿੰਡ ਭਰੋਵਾਲ ਦੇ ਨੇੜੇ ਦਰਖਤਾਂ ਦੀ ਘਣੀ ਝੁਗੀ ਵਿਚ ਜਾ ਬੈਠੇ। ੧ ਦਿਨ ਤੇ ੧ ਰਾਤ ਇਥੇ ਰਹੇ। ਓਦੋਂ ਸ੍ਰੀ ਗੁਰੂ ਅਮਰਦਾਸ ਜੀ, ਗੁਰੂ ਜੀ ਦੀ ਆਗਿਆ ਅਨੁਸਾਰ ਗੋਇੰਦਵਾਲ ਆਬਾਦ ਕਰ ਰਹੇ ਸਨ। ਅਠੀਂ ਦਿਨੀ ਦਰਸ਼ਨ ਕਰਨ ਆਉਂਦੇ। ਜਦੋਂ ਆਏ ਤਾਂ ਸਾਰੀ |

| | | |
|---|---|---|
| | | ਵਿਥਿਆ ਪਤਾ ਚਲੀ। ਗੁਰੂ ਜੀ ਦਾ ਅਨਾਦਰ ਨਾ ਸਹਾਰ ਸਕੇ ਅਤੇ ਬਚਨ ਕੀਤਾ ਜਿਧਰ ਤਪੇ ਸੰਨਿਆਸੀ ਨੂੰ ਘਸੀਟਦੇ ਫਿਰੋਗੇ, ਉਧਰ ਵਰਖਾ ਬਰਸੇਗੀ। ਘਸੀਟਿਦਿਆਂ ਘਸੀਟਿਦਿਆਂ ਤਪੇ ਦੀ ਮੌਤ ਹੋ ਗਈ। ਗੁਰੂ ਜੀ ਦੇ ਬਚਨ ਸਤ ਹੋਏ। ਗੁਰੂ ਸਾਹਿਬ ਨੂੰ ਮੁੜ ਖਡੂਰ ਸਾਹਿਬ ਲੈ ਆਏ। |
| 4 | **ਗੁਰਦੁਆਰਾ ਸਾਹਿਬ ਖਾਨ ਰਜਾਦਾ** | ਇਹ ਨਗਰ ਖਡੂਰ ਸਾਹਿਬ ਤੋਂ ਬਹੁਤ ਨੇੜੇ ਹੈ। ਗੁਰੂ ਜੀ ਨੇ ਇਕ ਦਿਨ ਇਥੇ ਨਿਵਾਸ ਕੀਤਾ। |
| 5 | **ਗੁਰਦੁਆਰਾ ਦਮਦਮਾ ਸਾਹਿਬ** | ਏਥੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਬਾਬਾ ਅਮਰਦਾਸ ਜੀ ਨੂੰ ਦਰਸ਼ਨ ਦੇਣ ਆਉਂਦੇ ਸਨ ਜੋ ਸ੍ਰੀ ਗੋਇੰਦਵਾਲ ਜੀ ਤੋਂ ਦਰਸ਼ਨ ਕਰਨ ਲਈ ਆਉਂਦੇ ਸਨ। ਇਹ ਅਸਥਾਨ ਖਡੂਰ ਸਾਹਿਬ ਅਤੇ ਗੋਇੰਦਵਾਲ ਸਾਹਿਬ ਦੇ ਵਿਚਕਾਰ ਹੈ। |
| 6 | **ਗੁਰਦੁਆਰਾ ਰੋੜੀ ਸਾਹਿਬ** | ਖਡੂਰ ਸਾਹਿਬ ਤੋਂ ਚੜਦੇ ਪਾਸੇ ਇਕ ਕੋਹ ਦੀ ਵਿਥ ਤੇ ਪਿੰਡ ਨਾਗੋਕਿਆਂ ਦੀ ਜ਼ਮੀਨ ਵਿਚ ਇਹ ਅਸਥਾਨ ਹੈ। ਏਥੇ ਗੁਰੂ ਜੀ ਭਾਈ ਜੋਧੇ ਖੈਰੇ ਦਾ ਪ੍ਰੇਮ ਵੇਖ ਕੇ ਕਦੇ ਕਦੇ ਦਰਸ਼ਨ ਦੇਣ ਆਉਂਦੇ। |
| 7 | **ਗੁਰਦੁਆਰਾ ਸਾਹਿਬ ਮਲ ਅਖਾੜਾ** | ਇਥੇ ਹਰ ਰੋਜ਼ ਗੁਰੂ ਜੀ ਬਾਲਕਾਂ ਦੀ ਖੇਡ ਵੇਖਦੇ ਅਤੇ ਜੁਆਨ ਬਚਿਆਂ ਦੇ ਘੋਲ ਕਰਾ ਕੇ ਬੜੇ ਖੁੱਸ਼ ਹੁੰਦੇ। |
| 8 | **ਗੁਰਦੁਆਰਾ ਜੋਤੀ ਜੋਤਿ ਸਾਹਿਬ** | ਇਥੇ ਆਪ ਸੰਮਤ ੧੬੦੯ ਚੇਤ ੪ ਨੂੰ ਜੋਤੀ ਜੋਤਿ ਸਮਾਏ। |



# ਪਰਿਵਾਰ ਬਿਉਰਾ
# ਸ੍ਰੀ ਗੁਰੂ ਅਮਰਦਾਸ ਜੀ

| | | |
|---|---|---|
| ਪਿਤਾ | : | ਚੌਧਰੀ ਤੇਜ ਭਾਨ ਜੀ<br>(ਪਿੰਡ ਬਾਸਰਕੇ, ਜਿਲਾ ਅੰਮ੍ਰਿਤਸਰ) |
| ਮਾਤਾ | : | ਸ੍ਰੀਮਤੀ ਸੁਲੱਖਣੀ ਜੀ |
| ਸੁਪਤਨੀ | : | ਸ੍ਰੀਮਤੀ ਮਨਸਾ ਦੇਵੀ ਜੀ<br>(ਰਾਮੋ, ਮਾਲਾ ਭੀ ਹਨ) |
| ਸੰਤਾਨ | : | ਦੋ ਬੀਬੀਆਂ-<br>1. ਬੀਬੀ ਦਾਨੀ ਜੀ<br>2. ਬੀਬੀ ਭਾਨੀ ਜੀ<br>ਦੋ ਸਪੁੱਤਰ-<br>1. ਬਾਬਾ ਮੋਹਨ ਜੀ<br>2. ਬਾਬਾ ਮੋਹਰੀ ਜੀ |
| ਜੋਤੀ ਜੋਤਿ | : | ਪਿੰਡ ਬਾਸਰਕੇ ਜਿਲਾ, ਅੰਮ੍ਰਿਤਸਰ |



# ਜੀਵਨ ਦਰਸ਼ਨ

# ਸ੍ਰੀ ਗੁਰੂ ਅਮਰਦਾਸ ਜੀ

## (ਪਾਤਿਸ਼ਾਹੀ ਤੀਜੀ)

**ਸੋ ਟਿਕਾ ਸੋ ਛਤ ਸਿਰਿ, ਸੋਈ ਸਚਾ ਤਖਤੁ ਟਿਕਾਈ ॥**
**ਗੁਰ ਨਾਨਕ ਕੀ ਮੁਹਰ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ॥**
**ਦਿਤਾ ਛੋੜਿ ਕਰਤਾਰਪੁਰੁ, ਬੈਠਿ ਖਡੂਰੇ ਜੋਤਿ ਜਗਾਈ ॥**
**ਜੰਮੇ ਪੂਰਬਿ ਬੀਜਿਆ, ਵਿਚਿ ਵਿਚਿ ਹੋਰੁ ਕੂੜੀ ਚਤੁਰਾਈ ॥**
**ਲਹਿਣੇ ਪਾਈ ਨਾਨਕੋ, ਦੇਣੀ ਅਮਰਦਾਸਿ ਘਰਿ ਆਈ ॥**
**ਗੁਰੁ ਬੈਠਾ ਅਮਰ ਸਰੂਪ ਹੋ, ਗੁਰਮੁਖਿ ਪਾਈ ਦਾਤਿ ਇਲਾਹੀ॥**
**ਫੇਰ ਵਸਾਇਆ ਗੋਇੰਦਵਾਲ, ਅਚਰਜ ਖੇਲ ਨ ਲਖਿਆ ਜਾਈ॥**
**ਦਾਤਿ ਜੋਤਿ ਖਸਮੈ ਵਡਿਆਈ ॥੪੬॥ (*ਭਾ. ਗੁ. ਵਾਰ ੧-੪੬)**

ਆਪ ਜੀ ਦਾ ਜਨਮ ਬਾਸਰਕੇ ਪਿੰਡ ਵਿਖੇ ਤੇਜਭਾਨ ਭਲਾ ਖਤ੍ਰੀ ਦੇ ਗ੍ਰਿਹਿ ਵਿਖੇ ਮਿਤੀ ੨੭ ਵੈਸਾਖ ਸੁਦੀ ੧੪ ਸੰਮਤ ੧੫੩੬ ਬਿ. (ਮੁਤਾਬਿਕ ੫ ਮਈ, ੧੪੭੯ ਈ.) ਸ਼ੁਕਰਵਾਰ ਪਹਿਰ ਰਾਤਿ ਰਹਿੰਦੀ ਨੂੰ ਮਾਤਾ ਲਖਮੀ ਜੀ ਦੀ ਕੁਖੋਂ ਹੋਇਆ। ਆਪ ਜੀ ਦੇ ਪਿਤਾ ਪਿੰਡ ਵਿਚ ਪ੍ਰਚੂਣ ਸੌਦੇ (ਭਾਵ ਵੱਖ ਵੱਖ ਵਸਤੂਆਂ) ਦੀ ਹੱਟੀ ਕਰਦੇ ਸਨ।

ਜਦੋਂ ਆਪ ਜੀ ਦੀ ਉਮਰ ੨੩-੨੪ ਸਾਲ ਦੀ ਹੋਈ ਤਾਂ ਆਪ ਦੀ ਸ਼ਾਦੀ ਸਨਖੱਤਰੇ ਪਿੰਡ ਦੇ ਦੇਵੀ ਚੰਦ ਬਹਿਲ (ਖਤ੍ਰੀ) ਦੀ ਪੁਤਰੀ ਮਨਸਾ ਦੇਵੀ (ਰਾਮ ਕੌਰ) ਨਾਲ (੧੫੫੯ ਬਿ.) ਵਿਚ ਹੋਈ।

ਆਪ ਜੀ ਜੀਵਨ ਦੇ ਨਿਰਬਾਹ ਲਈ ਪਿਤਾ ਵਾਲਾ ਕੰਮ ਹੀ ਕਰਦੇ। ਲੂਣ, ਮਿਰਚਾਂ, ਦਾਲਾਂ ਆਦਿਕ ਸੌਦੇ ਘੋੜੇ ਉਤੇ ਲੱਦ ਲੈਂਦੇ

---

*ਭਾ. ਸ. ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿੱਚ ਸ੍ਰੀ ਗੁਰੂ ਅਮਰਦਾਸ ਜੀ ਦਾ ਕਈ ਪਉੜੀਆਂ ਵਿੱਚ ਜ਼ਿਕਰ ਕੀਤਾ ਹੈ। ਵੇਖੋ ੩-੧੨, ੨੪-੯, ੨੪-੧੨ ਅਤੇ ੨੪-੧੩ ਆਦਿ ਪਉੜੀਆਂ।

ਤੇ ਪਿੰਡਾਂ ਵਿੱਚ ਵੇਚ ਆਉਂਦੇ। ਸੁਭਾਅ ਦੇ ਗੰਭੀਰ, ਮਿੱਠੀ ਜ਼ਬਾਨ, ਵਲ ਛਲ ਤੋਂ ਰਹਿਤ, ਸੋਹਣੇ ਸੁਨੱਖੇ ਨੈਣਾਂ ਵਾਲੇ ਸਨ। ਜਿਸ ਪਿੰਡ ਜਾਂਦੇ, ਸੌਦਾ ਵੇਚਦੇ। ਓਹ ਸਾਰੇ ਆਪ ਜੀ ਪੱਕੇ ਸਾਦਕ ਬਣ ਜਾਂਦੇ। ਆਪ ਜੀ ਦੇ ਗ੍ਰਿਹਿ ਵਿਖੇ ਦੋ ਪੁੱਤਰ (ਮੋਹਨ ਤੇ ਮੋਹਰੀ), ਦੋ ਬੇਟੀਆਂ (ਬੀਬੀ ਦਾਨੀ ਤੇ ਭਾਨੀ ਜੀ) ਹੋਏ। ਆਪ ਬਚਪਨ ਤੋਂ ਹੀ ਸਾਧੂ ਸੁਭਾਅ ਵਾਲੇ ਧਰਮਾਤਮਾ ਸਨ।

ਆਪ ਜੀ ਨੇ ਬ੍ਰਾਹਮਣਾਂ ਤੇ ਸਾਧੂਆਂ ਪਾਸੋਂ ਸੁਣਿਆ ਸੀ ਕਿ ਗੰਗਾ ਦਾ ਇਸ਼ਨਾਨ ਕਰਨਾ ਚੰਗਾ ਹੈ। ਇਸ ਲਈ ਆਪ ਪੈਦਲ ਗੰਗਾ ਦਾ ਇਸ਼ਨਾਨ ਕਰਨ ਲਈ ਪੈਦਲ ਜਾਂਦੇ। ਹਰਦੁਆਰ ਇਸ਼ਨਾਨ ਕਰਦੇ- ਹਰੇ ਰਾਮੁ, ਹਰੇ ਕ੍ਰਿਸਨੁ ਦਾ ਜਾਪ ਕਰਦੇ ਰਹਿੰਦੇ। ਕਈ ਸਾਧੂਆਂ ਨਾਲ ਆਪ ਜੀ ਦੀ ਗਿਆਨ ਚਰਚਾ ਵੀ ਹੁੰਦੀ ਰਹਿੰਦੀ ਸੀ। ਆਪ ਜੀ ਨੇ ਸੰਗੀਆਂ ਸਾਥੀਆਂ ਨਾਲ ਤੀਰਥ ਯਾਤਰਾ ਕਰਨ ਲਈ ਅਥਵਾ ਹਰਦੁਆਰ ਜਾਣ ਦਾ ਮਨ ਬਣਾਇਆ ਕਿਉਂਕਿ ਭਗਤੀ ਭਾਵ ਵਿਚ ਆਪ ਜੀ ਦੀ ਬ੍ਰਿਤੀ ਰੰਗੀ ਗਈ ਸੀ। ਭਾਵੇਂ ਵਾਪਸ ਆਉਣ ਤੇ ਆਪ ਜੀ ਦਾ ਚਿਤ ਨਹੀਂ ਸੀ ਕਰਦਾ ਪਰ ਗ੍ਰਿਹਸਤੀ ਜੀਵਨ ਦੀ ਜੁੰਮੇਵਾਰੀਆਂ ਜੀਵ ਨੂੰ ਘਰ ਪਰਤਣ ਲਈ ਮਜਬੂਰ ਕਰ ਦੇਂਦੀਆਂ ਹਨ।

ਰਸਤੇ ਵਿੱਚ ਇਕ ਮੇਹੜਾ ਪਿੰਡ ਆਇਆ ਜੋ ਮਾਲਵੇ ਵਿਚ ਹੈ, ਉਸ ਪਿੰਡ ਵਿਚ ਆਪ ਜੀ ਨੇ ਪੜਾਅ ਕੀਤਾ। ਭੋਜਨ ਛਕ ਕੇ ਇਕ ਬਾਗ਼ ਵਿਚ ਆਰਾਮ ਕਰਨ ਲਈ ਚਲੇ ਗਏ। ਜੋੜਾ ਉਤਾਰਿਆ ਹੋਇਆ ਸੀ, ਨੰਗੀ ਪੈਰੀਂ ਸਨ। ਸੁਆਸ ਸੁਆਸ ਹਰੇ ਕ੍ਰਿਸ਼ਨ, ਹਰੇ ਕ੍ਰਿਸ਼ਨ ਦਾ ਸਿਮਰਨ ਕਰੀ ਜਾਂਦੇ ਸਨ। ਕੁਦਰਤੀ ਉਸ ਬਾਗ਼ ਵਿਚ ਪੰਡਤ ਦੁਰਗਾ ਦਤ ਆ ਗਿਆ। ਉਹ ਜੋਤਿਸ਼ ਵਿਦਿਆ ਚੋਂ ਬਹੁਤ ਚਤੁਰ ਸੀ, ਅਚਾਨਕ ਹੀ ਉਸ ਦਾ ਧਿਆਨ ਗੁਰੂ ਜੀ ਦੇ ਪੈਰਾਂ ਦੀ ਤਲੀ ਵਲ ਚਲਾ ਗਿਆ। ਤਾਰੇ ਵਾਂਗ ਪੈਰਾਂ ਚੋਂ ਪਦਮ ਲਿਸ਼ਕਦਾ ਦਿਸਿਆ। ਪੰਡਤ ਦੁਰਗਾ ਦੱਤ ਦੇ ਮੂੰਹੋਂ ਜਦ ਇਹ ਬਚਨ ਨਿਕਲਿਆ ਤਾਂ ਗੁਰੂ ਜੀ ਕਹਿਣ ਲਗੇ ਪੰਡਤ ਜੀ ਐਨਾ ਭਾਰ ਕਿਉਂ ਮੇਰੇ ਤੇ ਚੜ੍ਹਾਇਆ ਜੇ, ਮੈਂ ਗ਼ਰੀਬ ਖਤ੍ਰੀ ਆਪ

ਵਰਗਾ ਕੋਈ ਭਗਤ ਨਹੀਂ, ਕੋਈ ਹੋਰ ਸ੍ਰੇਸ਼ਟ ਕਰਮ ਵੀ ਨਹੀਂ, ਤੁਸੀਂ ਮੈਨੂੰ ਮੱਥਾ ਕਿਉਂ ਟੇਕਦੇ ਸੀ?। ਆਪ ਕੌਣ ਹੋ? ਮੈਨੂੰ ਇਹ ਪੁਛਣ ਦੀ ਲੋੜ ਨਹੀਂ ਪਰ ਮੈਨੂੰ ਤਾਂ ਆਪ ਦੇ ਚਰਨਾ ਵਿਚ ਜੋ ਪਦਮ ਲਿਸ਼ਕਿਆ, ਉਸ ਨੂੰ ਪ੍ਰਣਾਮ ਕੀਤਾ ਹੈ। ਜਿਵੇਂ ਹਰਨ ਦੀ ਨਾਭੀ ਵਿਚ ਕਸਤੂਰੀ ਹੁੰਦੀ ਹੈ ਪਰ ਉਸ ਨੂੰ ਗਿਆਨ ਨਹੀਂ ਹੁੰਦਾ, ਉਹ ਸੁਗੰਧੀ ਨਾਲ ਦੀਵਾਨਾ ਹੋਇਆ ਕਸਤੂਰੀ ਦੀ ਭਾਲ ਕਰਦਾ ਰਹਿੰਦਾ ਹੈ, ਤਿਵੇਂ ਆਪ ਪੂਜਨੀਕ ਮਹਾਂ ਪੁਰਸ਼ ਹੋ, ਆਪ ਜੀ ਦੇ ਸਿਰ ਉਤੇ ਚੌਰ ਝੁਲੇਗਾ, ਲੋਕ ਸੱਚਾ ਪਾਤਿਸ਼ਾਹ ਆਖਣਗੇ। ਆਪ ਨੂੰ ਇਸ ਗੁਪਤ ਭੇਦ ਦਾ ਪੱਤਾ ਨਹੀਂ।

ਗੁਰੂ ਜੀ ਨੂੰ ਵਿਸ਼ਵਾਸ਼ ਨਾ ਆਇਆ ਅਤੇ ਆਖਿਆ, ਮੈਂ ਕੰਮ ਕਾਰ ਕੀ ਕਰਦਾ ਹਾਂ, ਮੈਂ ਸੈਂਕੜੇ ਪੰਡਤਾਂ ਰਿਖੀਆਂ ਨੂੰ ਮਿਲਿਆ ਪਰ ਕਿਸੇ ਨੇ ਇਹ ਗਲ ਨਹੀਂ ਦੱਸੀ, ਤੁਸੀਂ ਮੈਨੂੰ ਕਿਉਂ ਮਖ਼ੌਲ ਕਰਦੇ ਹੋ? ਦੁਰਗਾ ਦੱਤ ਨੇ ਕਿਹਾ, "ਮੈਂ ਮਖ਼ੌਲ ਨਹੀਂ ਕਰਦਾ, ਇਹ ਪਤਾ ਨਹੀਂ ਕਿਹੜਾ ਸਮਾਂ ਆਪ ਦਾ ਪਾਤਿਸ਼ਾਹ ਬਣਨ ਵਾਲਾ ਧੁਰੋਂ ਮਿਥਿਆ ਹੋਇਆ ਹੈ, ਪਰ ਇਹ ਗਲ ਮੈਂ ਵਿਸ਼ਵਾਸ਼ ਨਾਲ ਕਹਿ ਸਕਦਾ ਹਾਂ ਕਿ ਆਪ ਇਕ ਦਿਨ ਸਚੇ ਪਾਤਿਸ਼ਾਹ ਹੋਵੋਗੇ।

ਪੰਡਤ ਦੇ ਇਹ ਬਚਨ ਸੁਣ ਕੇ ਆਪ ਜੀ ਨੇ ਕੋਈ ਪ੍ਰਸ਼ਨ ਉਤਰ ਨਹੀਂ ਕੀਤਾ। ਉਠੇ ਤੇ ਬਾਜ਼ਾਰ ਵਲ ਚਲੇ ਗਏ, ਉਥੇ ਮਿਠਿਆਈ ਲਿਆ ਕੇ ਪੰਡਤ ਜੀ ਅਗੇ ਆ ਭੇਟਾ ਕੀਤੀ। ਮਿਠਿਆਈ ਮੂੰਹ ਪਾਉਣ ਤੋਂ ਪਹਿਲਾਂ ਪੰਡਤ ਜੀ ਨੇ ਪੁਛਿਆ ਧਿਆਨ ਕਰਨਾ, ਮੇਰਾ ਇਹ ਧਰਮ ਹੈ ਕਿ ਮੈਂ ਨਿਗੁਰੇ ਮਨੁੱਖ ਦੇ ਪਾਸੋਂ ਕਦੇ ਕੋਈ ਚੀਜ਼ ਨਹੀਂ ਖਾਧੀ, ਪਹਿਲਾਂ ਇਹ ਦਸੋ, ਆਪ ਜੀ ਦਾ ਗੁਰੂ ਕੌਣ ਹੈ? ਆਪ ਜੀ ਨੇ ਅਗੋਂ ਉਤਰ ਦਿੱਤਾ, "ਮੈਂ ਤਾਂ ਨਾ ਕਿਸੇ ਨੂੰ ਗੁਰੂ ਧਾਰਨ ਕੀਤਾ ਹੈ, ਨਾ ਦੀਖਿਆ ਲਈ ਹੈ। ਨਾ ਹੀ ਇਹ ਪਤਾ ਸੀ ਕਿ ਗੁਰੂ ਧਾਰਨ ਕਰਨਾ ਜ਼ਰੂਰੀ ਹੈ। ਬਸ ਹਰਦੁਆਰ ਜਾ ਕੇ ਇਸ਼ਨਾਨ ਕਰਦਾ, ਮੰਦਰਾਂ ਵਿਚ ਦੇਵੀ ਦੇਵਤਿਆਂ ਦੀ ਪੂਜਾ ਕਰਦਾ ਰਿਹਾ ਪਰ ਮੈਂ ਹੈਰਾਨ ਹਾਂ ਕਿ ਅਜੇਹੀ ਗਲ ਕਿਸੇ ਸਾਧੂ ਨੇ ਨਹੀਂ ਕੀਤੀ।" ਪੰਡਤ ਨੇ ਕਿਹਾ, ਭੇਟਾ ਚੁਕ

ਲਵੋ। ਇਹ ਆਖ ਕੇ ਪੰਡਤ ਦੁਰਗਾ ਦੱਤ ਉਠਿਆ, ਜਿਧਰੋਂ ਆਇਆ ਸੀ ਉਧਰ ਚਲਾ ਗਿਆ। ਆਪ ਜੀ ਨੇ ਨਿਗੁਰੇ ਹੋਣ ਤੇ ਬੜਾ ਪਛਤਾਵਾ ਕੀਤਾ। ਉਮਰ ਬੀਤ ਗਈ ਗੁਰੂ ਧਾਰਨ ਦਾ ਗਿਆਨ ਹੀ ਨਹੀਂ ਆਇਆ। ਜਦੋਂ ਕਿਸੇ ਵਸਤੂ ਦੀ ਪ੍ਰਾਪਤੀ ਦਾ ਸਮਾਂ ਆਉਂਦਾ ਹੈ ਤਾਂ ਕੋਈ ਨਾ ਕੋਈ ਬਿਧਿ ਵਸੀਲਾ ਬਣ ਜਾਂਦਾ ਹੈ।

ਗੁਰੂ ਜੀ ਯਾਤਰਾ ਤੋਂ ਘਰ ਵਾਪਸ ਆਏ ਪਰ ਬੜੇ ਉਦਾਸ ਰਹਿਣ ਲਗੇ, ਨਾ ਰੋਟੀ ਨਾ ਪਾਣੀ, ਗੁਰੂ ਦੀ ਭਾਲ ਵਿਚ ਇਸ ਤਰ੍ਹਾਂ ਤੜਫਨ ਲਗੇ ਜਿਵੇਂ ਜਲ ਬਿਨਾ ਮੱਛੀ ਤੜਫਦੀ ਹੈ, ਪਾਣੀ ਤੋਂ ਬਿਨਾ ਅਤਿ ਵਿਆਕੁਲ ਹੁੰਦੀ ਹੈ। ਇਸ ਸੋਚ ਵਿਚ ਪਏ ਰਹਿੰਦੇ, ਕਿਸ ਨੂੰ ਗੁਰੂ ਧਾਰਨ ਕੀਤਾ ਜਾਏ?

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਜੀ ਆਪ ਦੇ ਭਤੀਜੇ ਨਾਲ ਵਿਆਹੇ ਹੋਏ ਸਨ, ਇਕੋ ਘਰ ਵਿਚ ਰਹਿੰਦੇ ਸਨ। ਪਰ ਆਪ ਨੂੰ ਇਹ ਨਹੀਂ ਸੀ ਪਤਾ ਕਿ ਆਪ ਦਾ ਕੁੜਮ ਸਚਾ ਪਾਤਿਸ਼ਾਹ ਬਣ ਚੁਕਾ ਹੈ। ਓਦੋਂ ਭਾਈ ਲਹਿਣਾ ਜੀ ਦੇ ਗੁਰੂ ਅੰਗਦ ਦੇਵ ਜੀ ਬਣਨ ਵਾਲੀ ਸੁਗੰਧੀ ਦੂਰ ਦੂਰ ਤਕ ਖਿਲਰ ਚੁਕੀ ਸੀ। ਬੀਬੀ ਅਮਰੋ ਨੇ ਕਦੇ ਕੋਈ ਗਲ ਨਹੀਂ ਸੀ ਕੀਤੀ ਕਿ ਉਨ੍ਹਾਂ ਦੇ ਪਿਤਾ ਜੀ, ਗੁਰੂ ਨਾਨਕ ਦੇਵ ਜੀ ਦੇ ਗਦੀ ਦੇ ਵਾਰਸ ਹਨ। ਪਰ ਆਪ ਗੁਰੂ ਜੀ ਦੀ ਅੰਮ੍ਰਿਤ ਬਾਣੀ ਦਾ ਪਾਠ ਜੋ ਬੀਬੀ ਅਮਰੋ ਜੀ ਕਰਿਆ ਕਰਦੇ ਸਨ, ਬੜੇ ਪਿਆਰ ਨਾਲ ਸੁਣਦੇ ਸਨ। ਘਰ ਵਿਚ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਇਕ ਦਿਨ ਗੁਰੂ ਅੰਗਦ ਦੇਵ ਜੀ ਦੀ ਮੰਜੀ ਉਤੇ ਬੈਠੇ ਜਦੋਂ ਰਾਮ ਨਾਮ ਦਾ ਜਾਪ ਕਰ ਰਹੇ ਸਨ ਓਦੋਂ ਆਪ ਜੀ ਬੜੇ ਵਜਦ ਵਿੱਚ ਆ ਕੇ ਬੜੀ ਮਧੁਰ ਧੁਨੀ ਨਾਲ ਹੇਠ ਲਿਖਿਆ ਸ਼ਬਦ ਪੜ੍ਹ ਰਹੇ ਸਨ:-

**ਕਰਣੀ ਕਾਗਦੁ ਮਨੁ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ॥**
**ਜਿਉ ਜਿਉ ਕਿਰਤੁ ਚਲਾਏ, ਤਿਉ ਚਲੀਐ,**
**ਤਉ ਗੁਣ ਨਾਹੀ ਅੰਤੁ ਹਰੇ ॥੧॥**
**ਚਿਤ ਚੇਤਸਿ ਕੀ ਨਹੀ ਬਾਵਰਿਆ ॥**
**ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ॥**
**ਜਾਲੀ ਰੈਨਿ ਜਾਲੁ ਦਿਨੁ ਹੂਆ, ਜੇਤੀ ਘੜੀ ਫਾਹੀ ਤੇਤੀ ॥**

ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ,
ਛੂਟਸਿ ਮੂੜੇ ਕਵਨ ਗੁਣੀ ॥੨॥
ਕਾਇਆ ਆਰਣੁ ਮਨੁ ਵਿਚਿ ਲੋਹਾ,
ਪੰਚ ਅਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ ਪੜੇ ਤਿਸੁ ਊਪਰਿ,
ਮਨੁ ਜਲਿਆ ਸੰਨੀ ਚਿੰਤ ਭਈ॥੩॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ,
ਤਉ ਨਾਨਕ ਤ੍ਰਿਸਟਸਿ ਦੇਹਾ॥੪॥੪॥ [ਪੰਨਾ ੯੯੦

ਵਾਲੀ ਪਾਵਨ ਪੰਕਤੀ ਗੁਰੂ ਅਮਰਦਾਸ ਜੀ ਨੇ ਬਹੁਤ ਧਿਆਨ ਨਾਲ ਸੁਣੀ ਤਾਂ ਹਰੇ ਰਾਮ ਹਰੇ ਕ੍ਰਿਸ਼ਨ ਕਰਦੇ ਚੁਪ ਹੋ ਗਏ। ਆਪ ਜੀ ਦੀ ਸੁਰਤਿ ਟਿਕਣ ਵਿੱਚ ਹੀ ਨਾ ਆਵੇ। ਆਪ ਜਿਥੇ ਬੀਬੀ ਅਮਰੋ (ਨੂੰਹ) ਪਾਠ ਕਰ ਰਹੀ ਸੀ ਉਸ ਪਾਸੇ ਚਲੇ ਗਏ। ਬੀਬੀ ਜੀ ਨੇ ਹੋਰ ਪਾਠ ਵੀ ਕੀਤਾ ਅਤੇ ਸ਼ਬਦ ਦੇ ਅਭਿਆਸ ਨੇ ਮਾਨੋ ਬਾਬਾ ਅਮਰਦਾਸ ਜੀ ਦਾ ਹਿਰਦਾ ਹੀ ਵਿੰਨ੍ਹ ਦਿਤਾ। ਸਵੇਰ ਹੋਈ, ਆਪ ਭਰਾ ਦੇ ਘਰ ਗਏ। ਭਰਜਾਈ ਨੂੰ ਕਿਹਾ, ਜਿਹੜੀ ਬਾਣੀ ਬੀਬੀ ਅਮਰੋ ਸਵੇਰੇ ਪੜ੍ਹ ਰਹੀ ਸੀ, ਉਹ ਬਾਣੀ ਮੈਂ ਮੁੜ ਕੇ ਉਸ ਪਾਸੋਂ ਸੁਣਨਾ ਚਾਹੁੰਦਾ ਹਾਂ। ਭਰਜਾਈ ਨੇ ਬੀਬੀ ਅਮਰੋ ਜੀ ਨੂੰ ਆਪਣੇ ਕੋਲ ਸਦਿਆ ਤੇ ਕਿਹਾ, 'ਬੇਟੀ ! ਮੈਂ ਓਹ ਬਾਣੀ ਸੁਣਨਾ ਚਾਹੁੰਦਾ ਹਾਂ ਜੋ ਤੂੰ ਸਵੇਰੇ ਅੰਮ੍ਰਿਤ ਵੇਲੇ ਪੜ੍ਹ ਰਹੀ ਸੀ।'

ਬੀਬੀ ਅਮਰੋ ਨੂੰ ਉਸ ਦੇ ਪਿਤਾ ਗੁਰੂ ਅੰਗਦ ਦੇਵ ਜੀ ਪਾਸੋਂ ਸਿਖਿਆ ਸੀ ਕਿ ਗੁਰਬਾਣੀ ਹਰੇਕ ਜੀਵ ਨੂੰ ਸੁਣਾਉਣ ਚੰਗੀ ਗਲ ਹੈ। ਸੋ, ਬੀਬੀ ਨੇ ਉਹ ਤਾਂ ਸ਼ਬਦ ਸੁਣਾ ਦਿਤਾ। ਆਪ ਜੀ ਨੇ ਪੁਛਿਆ–

"ਪੁਤਰੀ ! ਇਹ ਬਾਣੀ ਕਿਸ ਮਹਾਂ ਪੁਰਖ ਦੀ ਹੈ?" ਤਾਂ ਬੀਬੀ ਨੇ ਕਿਹਾ, ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੈ, ਜੋ ਕੁਝ ਚਿਰ ਹੋਇਆ ਜੋਤੀ ਜੋਤਿ ਸਮਾਅ ਗਏ ਹਨ ਅਤੇ ਉਸ ਗੁਰਗਦੀ ਤੇ ਮੇਰੇ ਸਤਿਕਾਰਯੋਗ ਪਿਤਾ ਲਹਿਣਾ ਜੀ ਨੂੰ ਸਥਾਪਤ ਕਰ ਗਏ ਹਨ। ਪਰ ਹੁਣ ਉਨ੍ਹਾਂ ਦਾ ਨਾਮ ਗੁਰੂ ਅੰਗਦ ਦੇਵ ਜੀ ਹੈ

ਜੋ ਖੰਡੂਰ ਵਿਖੇ ਬਿਰਾਜਮਾਨ ਹਨ। ਬਸ ! ਬੇਟੀ ਮੈਨੂੰ ਹੁਣ ਆਪਣੇ ਪਿਤਾ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਾ, ਮੈਂ ਗੁਰੂ ਦੀ ਭਾਲ ਵਿੱਚ ਲਟਬੌਰਾ ਹੋਇਆ ਇਧਰ ਉਧਰ ਫਿਰ ਰਿਹਾ ਹਾਂ।

ਸਾਰਾ ਪਰਵਾਰ ਹੀ ਗੁਰੂ ਅੰਗਦ ਦੇਵ ਜੀ ਦਾ ਬਹੁਤ ਸਤਿਕਾਰ ਕਰਦਾ ਸੀ। ਬੀਬੀ ਅਮਰੋ ਦੀ ਸੱਸ ਨੂੰ ਹੌਸਲਾ ਨਾ ਪਿਆ ਕਿ ਉਹ ਨੂੰਹ ਨੂੰ ਲੈ ਕੇ ਉਸ ਦੇ ਪੇਕੇ ਘਰ ਜਾਵੇ। ਪਰ ਪ੍ਰੋਗਰਾਮ ਬਣਾ ਲਿਆ, ਬਾਸਰਕੇ ਤੋਂ ਤੁਰ ਕੇ ਪਿਤਾ ਜੀ ਪਾਸ ਖੰਡੂਰ ਜਾ ਪਹੁੰਚੀ।

## ਗੁਰੂ ਜੀ ਨਾਲ ਮਿਲਾਪ

ਜਦੋਂ ਬਾਬਾ ਅਮਰਦਾਸ ਜੀ ਖੰਡੂਰ ਸਾਹਿਬ ਪਹੁੰਚੇ ਤਾਂ ਗੁਰੂ ਅੰਗਦ ਦੇਵ ਜੀ ਦੀਵਾਨ ਵਿੱਚ ਸੁਸ਼ੋਭਿਤ ਸਨ। ਰਾਗੀ, ਗੁਰਬਾਣੀ ਦਾ ਕੀਰਤਨ ਕਰ ਰਹੇ ਸਨ। ਸੰਗਤ ਕੀਰਤਨ ਸੁਣ ਰਹੀ ਸੀ। ਕਰਤਾਪੁਰਖ ਜੀ ਦੇ ਚਰਨਾ ਨਾਲ ਆਪ ਜੀ ਦੀ ਲਿਵ ਜੁੜੀ ਹੋਈ ਸੀ।

ਬੀਬੀ ਅਮਰੋ ਜੀ ਸਿਧੇ ਪਿਤਾ ਗੁਰੂ ਜੀ ਕੋਲ ਗਏ, ਚਰਨਾ ਤੇ ਮੱਥਾ ਟੇਕਿਆ। ਅੰਤਰਜਾਮੀ ਗੁਰੂ ਨੇ ਪੁਤਰੀ ਪਾਸੋਂ ਪੁਛਿਆ, "ਜਿਸ ਬਜ਼ੁਰਗ ਨੂੰ ਤੂੰ ਨਾਲ ਲਿਆਈਂ ਹੈ, ਉਸ ਨੂੰ ਨਾਲ ਕਿਉਂ ਨਹੀਂ ਲਿਆਂਦਾ?" ਇਹ ਬਚਨ ਕਹਿ ਕੇ ਗੁਰੂ ਜੀ ਸਹਿਜੇ ਸਹਿਜੇ ਬਾਹਰ ਗਏ, ਅਗੇ ਬਾਬਾ ਅਮਰਦਾਸ ਜੀ ਖੜੋਤੇ ਹੋਏ ਸਨ। ਆਪ ਜੀ ਨੂੰ ਆਪਣਾ ਕੁੜਮ ਜਾਣ ਕੇ ਜੱਫੀ ਪਾ ਲਈ, ਆਦਰ ਕੀਤਾ, ਵਿਛੜੀਆਂ ਰੂਹਾਂ ਦਾ ਪਰਸਪਰ ਮਿਲਾਪ ਹੋਇਆ। ਨਿਘਾ ਪਿਆਰ ਤੇ ਪ੍ਰੀਤਿ ਪ੍ਰਗਟ ਕੀਤੀ, ਜਿਸ ਨਾਲ ਅਮਰਦਾਸ ਜੀ ਦਾ ਹਿਰਦਾ ਸ਼ਾਂਤ ਹੋ ਗਿਆ, ਭਟਕਣਾ ਮੁੱਕ ਗਈ, ਗੁਰੂ ਵਾਲੀ ਢੂੰਢ ਦਾ ਅੰਤ ਹੋ ਗਿਆ। ਬਾਬਾ ਅਮਰਦਾਸ ਜੀ ਨੂੰ ਇਉਂ ਆਤਮ-ਅਨੰਦ ਪ੍ਰਾਪਤ ਹੋਇਆ। ਜਿਸ ਦਾ ਜ਼ਿਕਰ ਆਪ ਜੀ ਨੇ 'ਅਨੰਦੁ' ਬਾਣੀ ਵਿਚ ਇਉਂ ਕੀਤਾ ਹੈ:-

**ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ॥**

ਗੁਰੂ ਅੰਗਦ ਦੇਵ ਜੀ, ਬਾਬਾ ਅਮਰਦਾਸ ਜੀ ਨੂੰ ਨਾਲ ਲੈ ਕੇ ਦੀਵਾਨ ਅਸਥਾਨ ਤੇ ਆਏ। ਘਰ ਵਾਲਿਆਂ ਦੀ ਸੁਖ ਸਾਂਦ ਪੁਛਣ ਮਗਰੋਂ ਪੁੱਛਿਆ ਅਜ ਆਪ ਨੇ ਕਿਵੇਂ ਦਰਸ਼ਨ ਦੇਣ ਦੀ ਕਿਰਪਾਲਤਾ

ਕੀਤੀ? ਅਗੋਂ ਬਾਬਾ ਅਮਰਦਾਸ ਜੀ ਨੇ ਕਹਿਆ, ਮਨ ਦੀ ਸ਼ਾਂਤੀ ਲਈ ਗੁਰੂ ਦੀ ਭਾਲ ਵਿਚ ਸੀ, ਸੇਵਾ ਲਈ ਹਾਜ਼ਰ ਹੋਇਆ ਹਾਂ। ਗੁਰੂ ਦੀ ਕਿਰਪਾ, ਸਾਧ ਸੰਗਤ ਦੀ ਸੇਵਾ, ਨਾਮ ਸਿਮਰਨ, ਮਨ ਨੂੰ ਸ਼ਾਂਤ ਕਰਨ ਦੇ ਸਾਧਨ ਆਪ ਦਸੋ ਜੀ। ਬਸ, ਇਹ ਬਚਨ ਕਰ ਕੇ ਆਪ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਚਰਨਾ ਉਤੇ ਮੱਥਾ ਟੇਕ ਦਿੱਤਾ ਅਤੇ ਗੁਰੂ ਘਰ ਦੀ ਸੇਵਾ ਕਰਨ ਵਿਚ ਜੁੱਟ ਗਏ।

## ਗੁਰੂ ਅਮਰਦਾਸ ਜੀ ਦੀ ਸੇਵਾ

ਬਾਬਾ ਅਮਰਦਾਸ ਜੀ ਹਰ ਰੋਜ਼ ਅੱਧੀ ਰਾਤ ਉਠ ਕੇ ਤਿੰਨ ਕੋਹ ਪੈਂਡਾ ਕਰਕੇ ਬਿਆਸਾ ਨਦੀ ਤੇ ਜਾ ਕੇ, ਪਹਿਲੇ ਆਪ ਇਸ਼ਨਾਨ ਕਰਦੇ, ਫਿਰ ਗੁਰੂ ਅੰਗਦ ਸਾਹਿਬ ਜੀ ਨੂੰ ਇਸ਼ਨਾਨ ਕਰਾਉਣ ਲਈ ਜਲ ਦੀ ਗਾਗਰ ਭਰ ਕੇ ਲਿਆਉਂਦੇ। ਬ੍ਰਿਧ ਅਵਸਥਾ ਹੋਣ ਕਰਕੇ ਜਲ ਦੀ ਗਾਗਰ ਭਾਰੀ ਲਗਦੀ ਤਾਂ ਆਪ ਰਸਤੇ ਵਿਚ ਦਮ ਲੈਣ ਲਈ ਇਕ ਬੁਰਜੀ ਬਣਾਈ ਹੋਈ ਸੀ। ਆਪ ਸਾਰਾ ਦਿਨ ਲੰਗਰ ਦੀ ਸੇਵਾ ਕਰਦੇ, ਭਾਂਡੇ ਮਾਂਜਦੇ, ਝਾੜੂ ਦਿੰਦੇ, ਬਿਲਕੁਲ ਵਿਹਲੇ ਨਹੀਂ ਸਨ ਬੈਠਦੇ।

ਗੁਰੂ ਸਾਹਿਬ ਨੂੰ ਗੁਰਿਆਈ ਮਿਲਣ ਪਿਛੋਂ ਬਾਬਾ ਸ੍ਰੀ ਚੰਦ ਜੀ ਨੇ ਦਸਿਆ ਕਿ ਸਾਡੀ ਗਦੀ ਕਿਹੜਾ ਕੋੜ੍ਹੀ ਲੈ ਗਿਆ ਹੈ, ਪਰ ਇਹ ਗਲ ਉਸ ਨੇ ਬੇ-ਸਮਝੀ ਵਿਚ ਕਹੀ ਸੀ। ਗੁਰੂ ਜੀ ਨੇ ਗੁਰ-ਪੁਤਰ ਦਾ ਵਾਕ ਸਫਲਾ ਕਰਨ ਲਈ ਆਪਣੇ ਅੰਗੂਠੇ ਉਤੇ ਇਕ ਛਾਲਾ ਜਿਹਾ ਪੈਦਾ ਕੀਤਾ ਹੋਇਆ ਸੀ, ਛਾਲੇ ਦੀ ਪੀੜ ਕਰਕੇ ਸਾਰੀ ਰਾਤ ਨੀਂਦ ਨਹੀਂ ਸੀ ਪੈਂਦੀ। ਜਦ ਗੁਰੂ ਅਮਰਦਾਸ ਜੀ ਉਨ੍ਹਾਂ ਦੇ ਪੈਰ ਦਾ ਅੰਗੂਠਾ ਆਪਣੇ ਮੂੰਹ ਵਿਚ ਪਾਈ ਰਖਦੇ, ਤਾਂ ਨੀਂਦ ਆਉਂਦੀ। ਗੁਰੂ ਅਮਰਦਾਸ ਜੀ ਹਰ ਰੋਜ਼ ਨਿਸ਼ਕਾਮ ਸੇਵਾ ਕਰਦੇ ਸਨ, ਜਿਸ ਦੇ ਫਲਸਰੂਪ ਆਪ ਜੀ ਨੂੰ ਸੁਆਮੀ ਦਾ ਦਰਸ਼ਨ ਪ੍ਰਾਪਤ ਹੋਇਆ-

**ਸੇਵਾ ਕਰਤ ਹੋਇ ਨਿਹਕਾਮੀ ॥**
**ਤਿਸੁ ਕਉ ਹੋਤ ਪਰਾਪਤਿ ਸੁਆਮੀ ॥** [ਪੰਨਾ ੨੮੬-੮੭

ਇਸ ਸੇਵਾ ਸਦਕਾ ਆਪ ਜੀ ਨੂੰ ਰਿੱਧੀ ਸਿੱਧੀ ਫੁਰ ਆਈ। ਇਕ

ਦਿਨ ਬਾਬਾ ਅਮਰਦਾਸ ਜੀ ਨੇ ਅੰਗੂਠੇ ਨੂੰ ਸਾਫ਼ ਕੀਤਾ, ਗੁਰੂ ਅੰਗਦ ਦੇਵ ਜੀ ਬਹੁਤ ਨਾਰਾਜ਼ ਹੋਏ, ਅਤੇ ਕਹਿਆ ਕਿ ਗੁਰੂ ਪੁਤਰ ਦਾ ਹੁਕਮ ਮੋੜਦੇ ਹੋ, ਇਹ ਆਖ ਕੇ ਗੁਰੂ ਜੀ ਨੇ ਫੋੜਾ ਉਸੇ ਤਰਾਂ ਕਰ ਦਿਤਾ। ਇਕ ਦਿਨ ਪੀਕ ਦੇਖ ਕੇ ਜਾਮੇ ਨੂੰ ਧੋਣ ਲਗੇ, ਜਦ ਧੋਤਿਆਂ ਉਹ ਦਾਗ਼ ਨਾ ਲੱਥਾ ਤਾਂ ਗੁਰੂ ਅਮਰਦਾਸ ਜੀ ਨੇ ਚੂਸ ਕੇ ਲਾਹਿਆ। ਗੁਰੂ ਜੀ ਪਾਸ ਇਕ ਸੰਤ ਮੰਡਲੀ ਦਰਸ਼ਨ ਕਰਨ ਲਈ ਆਈ। ਓਹ ਬਾਬਾ ਅਮਰਦਾਸ ਜੀ ਦੀ ਸੇਵਾ ਵੇਖ ਕੇ ਬੜੀ ਪ੍ਰਸੰਨ ਹੋਈ ਉਸ ਮੰਡਲੀ ਨੇ ਕਿਹਾ ਕਿ ਇਕ ਅਜੇਹੀ ਅੰਮ੍ਰਿਤ ਬੂਟੀ ਹੈ, ਜੇ ਹੱਥ ਆ ਜਾਵੇ ਤਾਂ ਇਹ ਰੋਗ ਝਟ ਹੱਟ ਜਾਂਦਾ ਹੈ। ਉਸ ਸਾਧੂ ਨੂੰ ਨਾਲ ਲੈ ਕੇ ਬਾਬਾ ਅਮਰਦਾਸ ਜੀ ਲੋੜੀਂਦੀ ਬੂਟੀ ਨੂੰ ਬਥੇਰਾ ਟੋਲਿਆ ਪਰ ਪਹਾੜਾਂ ਨਦੀਆਂ ਦੇ ਕਿਨਾਰੇ ਵੀ ਓਹ ਬੂਟੀ ਨਾ ਲਭੀ। ਆਖਰ ਸੰਮਤ ੧੬੦੬ ਬਿ. ਨੂੰ ਟੋਬੇ ਦੇ ਕਿਨਾਰੇ ਤੋਂ ਲਭੀ ਜਿਥੇ ਅਜਕਲ ਅੰਮ੍ਰਿਤਸਰ ਤੀਰਥ ਹੈ। ਓਹ ਬੂਟੀ ਲਾਉਣ ਨਾਲ ਆਰਾਮ ਆ ਗਿਆ। ਗੁਰੂ ਅੰਗਦ ਦੇਵ ਜੀ, ਬਾਬਾ ਅਮਰਦਾਸ ਜੀ ਦੀ ਸੇਵਾ ਅਤੇ ਪ੍ਰੇਮ ਵੇਖ ਕੇ ਚੁਪ ਰਹੇ।

## ਗੋਇੰਦਵਾਲ ਵਸਾਉਣਾ
## (ਦਾਸੂ ਤੇ ਦਾਤੂ ਦੀ ਪ੍ਰੀਖਿਆ)

ਇਕ ਗੋਂਦਾ ਮਰਵਾਹਾ ਖਤ੍ਰੀ ਜੋ ਸ਼ਾਹੀ ਕਾਰਦਾਰ ਸੀ ਨੇ ਗੁਰੂ ਅੰਗਦ ਦੇਵ ਜੀ ਪਾਸ ਹਾਜ਼ਰ ਹੋ ਕੇ ਅਰਦਾਸਿ ਕੀਤੀ ਸਚੇ ਪਾਤਿਸ਼ਾਹ ਜੀ ! ਮੇਰੇ ਵਡਿਆਂ ਦਾ ਪਿੰਡ ਬਿਆਸਾ ਨਦੀ ਦੇ ਕੰਢੇ ਉਤੇ ਸੀ, ਉਹ ਥਾਂ ਲੋਕਾਂ ਨੇ ਉਜਾੜ ਕੇ ਥੇਹ ਕਰ ਦਿਤੀ ਹੈ। ਗੁਰੂ ਜੀ ਨੇ ਕਹਿਆ ਕਦ ਤੋਂ ਉਸ ਜਗ੍ਹਾ ਨੂੰ ਉਜਾੜਨ ਲਗੇ ਹਨ? ਉਸ ਨੇ ਕਿਹਾ ਸ਼ਰੀਕਾਂ ਨਾਲ ਝਗੜੇ ਕਰਕੇ ਅਸਾਂ ਸਾਰਾ ਪਿੰਡ ਜਿਤ ਲਿਆ ਸੀ, ਪਰ ਉਸ ਦਿਨ ਤੋਂ ਉਥੇ ਪ੍ਰੇਤਾਂ ਨੇ ਵਾਸਾ ਕਰ ਲਿਆ ਹੈ। ਗੁਪਤ ਪ੍ਰਗਟ ਰੂਪ ਸਭ ਆਪ ਜੀ ਦੇ ਅਧੀਨ ਹਨ, ਆਪ ਉਸ ਥੇਹ ਨੂੰ ਵਸਾਉ ਜੀ। ਅੱਧੀ ਜਗ੍ਹਾ ਆਪ ਜੀ ਦੀ ਹੋਵੇ, ਅੱਧੀ ਸਾਡੀ ਹੋਵੇ। ਗੁਰੂ ਜੀ ਨੇ ਕਿਹਾ ਜੇ ਤੂੰ ਸ਼ਰੀਕਾਂ ਨੂੰ ਰਹਿਣ ਲਈ

ਜਗ੍ਹਾ ਦੇਵੇਂ ਤਾਂ ਵਸਾ ਦਿੰਦੇ ਹਾਂ। ਗੋਂਦੇ ਨੇ ਇਹ ਗਲ ਪਰਵਾਨ ਕੀਤੀ ਤਾਂ ਗੁਰੂ ਜੀ ਨੇ ਪਹਿਲਾਂ ਦਾਤੂ ਜੀ ਨੂੰ ਕਿਹਾ ਕਿ ਪੁਤਰ ਤੂੰ ਉਥੇ ਖੇਤਾਂ ਨੂੰ ਕਛ ਕੇ ਨਗਰ ਵਸਾ ਦੇ, ਉਸਨੇ ਕਿਹਾ ਮੈਂ ਖੰਡੂਰ ਹੀ ਰਹਾਂਗਾ। ਫਿਰ ਦਾਸੂ ਜੀ ਨੂੰ ਕਿਹਾ ਤਾਂ ਉਸ ਨੇ ਭੀ ਜਵਾਬ ਦੇ ਦਿਤਾ ਕਿ ਮੈਂ ਅਜਿਹੀਆਂ ਜਗ੍ਹਾ ਵਿਚ ਨਹੀਂ ਜਾਂਦਾ, ਖੰਡੂਰ ਹੀ ਰਹਾਂਗਾ, ਸਭ ਪਦਾਰਥ ਇਥੇ ਮਿਲਦੇ ਹਨ, ਉਥੇ ਜਾ ਕੇ ਕੀ ਲੈਣਾ ਹੈ। ਜਦੋਂ ਅਮਰਦਾਸ ਜੀ ਨੂੰ ਕਿਹਾ ਤਾਂ ਆਪ ਉਠ ਖੜੇ ਹੋਏ। ਗੁਰੂ ਜੀ ਨੇ ਇਕ ਸੋਟੀ ਦਿਤੀ, ਆਪ ਸਾਰਿਆਂ ਵਲ ਪਿੱਠ ਦੇ ਕੇ ਟੁਰ ਪਏ। ਜਦੋਂ ਸੋਟੀ ਹਿਲਾਈ, ਤਾਂ ਤਪਤ ਹੋਈ, ਸਭ ਪ੍ਰੇਤ ਭਜ ਗਏ। ਕਈ ਹਠੀ ਕਹਿਣ ਲਗੇ ਜੋ ਸਤਾਵੇ, ਜਿਤਨਾ ਚਿਰ ਇਥੇ ਸਾਡਾ ਡੇਰਾ ਹੈ, ਸਾਨੂੰ ਸੰਭਾਲਨ ਦਿਉ। ਇਸ ਤਰ੍ਹਾਂ ਸਭ ਭੂਤ ਛੱਡ ਗਏ। ਭੂਤਾਂ ਦਾ ਡੇਰਾ ਦੂਰ ਹੋ ਗਿਆ ਤਾਂ ਸ੍ਰੀ ਅਮਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਚਰਨ ਪਵਾਇ ਕੇ ਗੋਂਦੇ ਦੇ ਨਾਮ ਉਤੇ ਸੰਨ ੧੬੦੩ ਬਿ. ਨੂੰ ਗੋਂਦਵਾਲ ਵਸਾਇਆ ਅਤੇ ਗੁਰੂ ਅੰਗਦ ਦੇਵ ਜੀ ਬਹੁਤ ਖੁੱਸ਼ ਹੋਏ। ਆਪਣੇ ਪੁਤਰਾਂ ਦੇ ਸਨਬੰਧੀਆਂ ਨੂੰ ਬਾਸਰਕੇ ਪਿੰਡ ਤੋਂ ਲਿਆ ਕੇ ਇਥੇ ਵਸਾ ਦਿਤਾ।

## ਗੁਰਿਆਈ ਗੱਦੀ

ਇਕ ਵਾਰੀ ਅੰਮ੍ਰਿਤ ਵੇਲੇ ਪੋਹ ਮਾਹ ਦੇ ਦਿਨਾਂ ਵਿਚ ਜਦ ਬਾਬਾ ਅਮਰਦਾਸ ਜੀ ਬਿਆਸਾ ਤੋਂ ਜਲ ਲੈ ਕੇ ਆ ਰਹੇ ਸਨ ਤਾਂ ਮੀਂਹ ਬਹੁਤ ਵਸ ਰਿਹਾ ਸੀ, ਹਨੇਰੀ ਝੁਲ ਰਹੀ ਸੀ, ਬਿਜਲੀ ਚਮਕ ਰਹੀ ਸੀ, ਜੁਲਾਹੇ ਦੇ ਘਰ ਕਰੀਰ ਦੇ ਦਰਖਤ ਨਾਲ ਪੈਰ ਅਟਕਿਆ ਤਾਂ ਆਪ ਡਿੱਗ ਗਏ ਪਰ ਸਿਰ ਉਤੋਂ ਜਲ ਦੀ ਗਾਗਰ ਨਹੀਂ ਡਿੱਗਣ ਦਿਤੀ। ਬਾਹਰ ਜ਼ੋਰ ਦਾ ਖੜਾਕ ਹੋਇਆ, ਜੁਲਾਹੇ ਨੇ ਆਪਣੀ ਔਰਤ ਪਾਸੋਂ ਪੁਛਿਆ ਕਿ ਕੌਣ ਡਿੱਗਿਆ ਹੈ? ਉਸ ਨੇ ਕਈ ਵਾਰ ਗੱਲਾਂ ਕੀਤੀਆਂ ਤੇ ਕਹਿਆ ਕਿ ਇਸ ਵੇਲੇ ਹੋਰ ਕੌਣ ਹੋ ਸਕਦਾ ਹੈ? ਅਮਰੂ ਨਿਥਾਵਾ ਹੈ ਜਿਸ ਨੂੰ ਨਾ ਦਿਨੇ ਚੈਨ ਆਵੇ ਨਾ ਉਹ ਰਾਤ ਨੂੰ ਆਰਾਮ ਕਰੇ। ਸ੍ਰੀ ਅਮਰਦਾਸ ਜੀ ਨੇ ਜੁਲਾਹੀ

ਦੀਆਂ ਗਲਾਂ ਸੁਣ ਕੇ ਕਹਿਆ, "ਪਾਗਲ ! ਮੈਂ ਕਿਉਂ ਨਿਥਾਵਾਂ, ਮੇਰਾ ਸਾਈਂ ਸਾਰੇ ਸੰਸਾਰ ਦਾ ਮਾਲਕ ਸ੍ਰੀ ਗੁਰੂ ਅੰਗਦ ਸਾਹਿਬ ਜੀ ਹਨ।" ਇਤਨੇ ਬਚਨ ਕਹਿ ਕੇ ਸ੍ਰੀ ਅਮਰਦਾਸ ਜੀ ਨੇ ਆ ਕੇ ਗੁਰੂ ਸਾਹਿਬ ਨੂੰ ਇਸ਼ਨਾਨ ਕਰਾਇਆ। ਉਧਰ ਉਹ ਜੁਲਾਹੀ ਸ਼ੁਦਾਇਣ (ਕਮਲੀ) ਹੋ ਗਈ, ਗਾਲ੍ਹਾਂ ਕਢੇ, ਜੁਲਾਹੀ ਦੇ ਘਰ ਵਾਲੇ ਜੁਲਾਹੀ ਨੂੰ ਚੁਕ ਕੇ ਗੁਰੂ ਅੰਗਦ ਸਾਹਿਬ ਪਾਸ ਲੈ ਆਏ ਅਤੇ ਸਾਰੀ ਬਿਰਥਾ ਸੁਣਾਈ। ਗੁਰੂ ਅੰਗਦ ਸਾਹਿਬ ਜੀ ਨੇ ਸ੍ਰੀ ਅਮਰਦਾਸ ਤੋਂ ਪੁਛਿਆ ਤਾਂ ਉਨ੍ਹਾਂ ਕਹਿਆ, ਮੈਂ ਕਿਥੇ ਨਿਥਾਵਾ ਹਾਂ, ਮੈਨੂੰ ਸੰਮ੍ਹਾਲਨ ਵਾਲੇ ਸ੍ਰੀ ਗੁਰੂ ਅੰਗਦ ਦੇਵ ਜੀ ਹਨ। ਜਦ ਜੁਲਾਹੀ ਨੇ ਸੱਚ ਸੱਚ ਮੰਨ ਲਿਆ ਤਾਂ ਓਹ ਠੀਕ ਹੋ ਗਈ। ਫਿਰ ਗੁਰੂ ਅੰਗਦ ਸਾਹਿਬ ਜੀ ਨੇ ਸ੍ਰੀ ਅਮਰਦਾਸ ਜੀ ਨੂੰ ੧੨ ਵਰ ਬਖ਼ਸ਼ਿਸ਼ ਕੀਤੇ ਜਿਨ੍ਹਾਂ ਦਾ ਵੇਰਵਾ ਗੁਰ ਪ੍ਰਤਾਪ ਸੂਰਜ ਰਾਸਿ ੧, ਅੰਸੂ ੧੭ ਵਿੱਚ ਕਵਿ ਚੂੜਾਮਣਿ ਭਾ.ਸ. ਸੰਤੋਖ ਸਿੰਘ ਜੀ ਨੇ ਇਉਂ ਦਿੱਤਾ ਹੈ:-

**ਤੋਮਰ ਛੰਦ ॥ ਤੁਮਹੋ ਨਿਥਾਵਨ ਥਾਵ। ਕਹਿ ਹੋ ਨਿਮਾਨਹਿ ਮਾਨ।**
**ਬਿਨ ਓਟ ਕੀ ਤੁਮ ਓਟ। ਨਿਧਰੇ ਕੀ ਧਿਰ ਕੋਟ।੨੩।**
**ਬਿਨ ਜੋਰ ਕੇ ਤੁਮ ਜੋਰ। ਸਮ ਕੋ ਨ ਹੈ ਤੁਮ ਹੋਰ।**
**ਬਿਨ ਧੀਰ ਕੋ ਬਰ ਧੀਰ। ਸਭਿ ਪੀਰ ਕੋ ਬਡ ਪੀਰ।੨੪।**
**ਤੁਮ ਹੋ ਸੁ ਗਈ ਬਹੋੜ। ਨਰ ਬੰਧ ਕੋ ਤਿਹ ਛੋੜ।**
**ਘੜ ਭੰਨਿਬੇ ਸਮਰੱਥ। ਜਗ ਜੀਵਕਾ ਤੁਮ ਹੱਥ।੨੫।**

ਉਪਰੋਕਤ ਭਾਵ ਦਾ ਅਨੁਵਾਦ ਕਰਕੇ ੧੨ ਵਰਾਂ ਦਾ ਵੇਰਵਾ ਖਡੂਰ ਸਾਹਿਬ ਗੁਰਦੁਆਰਾ ਮੱਲ ਅਖਾੜਾ ਸਾਹਿਬ ਵਿਖੇ ਸੰਗਤਾਂ ਦੀ ਗਿਆਤ ਲਈ ਸੁਭਾਇਮਾਨ ਹੈ:-

**ਨਿਥਾਵਿਆਂ ਦਾ ਥਾਨ।**
**ਨਿਮਾਣਿਆ ਦਾ ਮਾਣ।**
**ਨਿਓਟਿਆਂ ਦੀ ਓਟ।**
**ਨਿਧਰਿਆਂ ਦੀ ਧਿਰ।**
**ਨਿਰਬਲਾਂ ਦੇ ਬਲ।**
**ਨਿਗਤਿਆਂ ਦੀ ਗਤਿ।**

**ਪੀਰਾਂ ਦੇ ਪੀਰ।**
**ਤੇਰੇ ਵਰਗਾ ਹੋਰ ਕੋਈ ਨਹੀਂ।**
**ਬੇਧੀਰਜਾਂ ਦੇ ਧੀਰਜ।**
**ਟੁੱਟੀ ਗੰਢਣ ਵਾਲੇ।**
**ਤੂ ਭੰਨਣ ਘੜਨ ਸਮਰਥ।**
**ਤੇਰੇ ਹੱਥ ਸਾਰੇ ਜਗ ਦੀ ਨੱਥ।**

ਇਹੋ ਜਿਹੇ ਵਰ ਦੇ ਕੇ ਸ੍ਰੀ ਅਮਰਦਾਸ ਜੀ ਦੇ ਸਿਰ ਤੋਂ ਮੁੰਡਾਸਾ ਉਤਾਰਿਆ ਜਿਸ ਦਾ ਵਜ਼ਨ ਲਗਪਗ ਇਕ ਸੇਰ ਹੋਵੇਗਾ। ਆਪ ਜੀ ੧੧ ਵਰ੍ਹੇ ਨਿਰੰਤਰ ਸੇਵਾ ਕਰਦੇ ਰਹੇ, ਪਰ ਮੁੰਡਾਸਾ ਨਹੀਂ ਸੀ ਉਤਾਰਿਆ। ਜਿਹੜਾ ਨਵਾਂ ਕਪੜਾ ਹਰ ਸਾਲ ਮਿਲਦਾ, ਆਪ ਉਸ ਨੂੰ ਉਪਰ ਲਪੇਟਦੇ ਰਹਿੰਦੇ ਸਨ। ਗੁਰੂ ਜੀ ਨੇ ਵਰ ਦਿਤਾ ਕਿ ਇਹ ਬੜਾ ਭਾਰੀ ਗੁਰੂ ਹੋਵੇਗਾ। ਫਿਰ ਇਸ਼ਨਾਨ ਕਰਾ ਕੇ ਨਵੇਂ ਬਸਤ੍ਰ ਪਹਿਨਾ ਦਿਤੇ, ੧ ਮਾਘ ਸੰਮਤ ੧੬੦੯ ਬਿ. ਨੂੰ ਗੁਰਿਆਈ ਦਿਤੀ। ਤਿਲਕ ਬਾਬਾ ਬੁਢਾ ਜੀ ਦੇ ਹਥੋਂ ਬਖ਼ਸ਼ਿਸ਼ ਹੋਇਆ। ਪਹਿਲਾਂ ਗੁਰੂ ਜੀ ਨੇ ਆਪ ਮੱਥਾ ਟੇਕਿਆ ਫਿਰ ਸਾਰੀ ਸੰਗਤ ਤੋਂ ਮੱਥਾ ਟਿਕਵਾਇਆ। ਗੁਰੂ ਅੰਗਦ ਜੀ ਦੇ ਇਕ ਪੁਤਰ ਦਾਸੂ ਨੇ ਮੱਥਾ ਟੇਕ ਦਿਤਾ ਪਰ ਦਾਤੂ ਨੇ ਮੱਥਾ ਨਾ ਟੇਕਿਆ, ਸਗੋਂ ਗਾਲਾਂ ਦਿਤੀਆਂ, ਘਰ ਨੂੰ ਚਲਾ ਗਿਆ। ਗੁਰੂ ਅੰਗਦ ਦੇਵ ਜੀ ਨੇ ਕਿਹਾ ਤੁਸੀਂ ਮੇਰਾ ਸਰੂਪ ਇਨ੍ਹਾਂ ਨੂੰ ਸਮਝਣਾ, ਇਨ੍ਹਾਂ ਵਿਚ ਤੇ ਮੇਰੇ ਵਿਚ ਕੋਈ ਭੇਦ ਨਹੀਂ ਹੈ। ਸਭ ਸੰਗਤਾਂ ਨੇ ਸਤਿਬਚਨ ਕਹਿ ਕੇ ਹੁਕਮ ਮੰਨਿਆ। ਗੁਰੂ ਅਮਰਦਾਸ ਜੀ ਨੂੰ ਕਹਿਆ ਕਿ ਤੁਸੀਂ ਗੋਂਦਵਾਲ ਜਾ ਟਿਕੋ। ਫਿਰ ਗੁਰੂ ਅਮਰਦਾਸ ਜੀ ਗੋਂਦਵਾਲ ਤੋਂ ਪੁੱਠੀ ਪੈਰੀਂ ਟੁਰੇ ਤਾਂ ਜੋ ਗੁਰੂ ਅੰਗਦ ਸਾਹਿਬ ਜੀ ਨੂੰ ਪਿੱਠ ਨਾ ਹੋਵੇ, ਇਕਾਂਤ ਵਿਚ ਆ ਬਿਰਾਜੇ। ਕਿਸੇ ਨਾਲ ਕੋਈ ਬਚਨ ਬਿਲਾਸ ਨਹੀਂ ਕੀਤਾ, ਕੇਵਲ ਗੁਰੂ ਅੰਗਦ ਜੀ ਦੇ ਚਰਨ ਕਮਲਾਂ ਵਿਚ ਲਿਵਲੀਨ ਹੋਏ ਰਹੇ। ਫਿਰ ਗੁਰੂ ਅੰਗਦ ਦੇਵ ਜੀ ਨੇ ਆਪ ਆ ਕੇ ਦਰਸ਼ਨ ਦਿਤਾ। ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਗਲ ਨਾਲ ਲਾ ਲਿਆ।

ਇਕ ਵਾਰੀ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਦਾ ਸਜਾ ਹੱਥ ਫੜ ਕੇ ਆ ਰਹੇ ਸਨ ਤਾਂ ਗੁਰੂ ਅਮਰਦਾਸ ਜੀ ਦਾ ਖਬਾ ਹੱਥ ਗੁਰੂ ਅੰਗਦ ਸਾਹਿਬ ਦੇ ਅਗੇ ਹੋ ਗਿਆ। ਆਪ ਜੀ ਨੂੰ ਬੜੀ ਚਿੰਤਾ ਹੋਈ। ਆਪ ਜੀ ਜੀਵਨ ਭਰ ਸਜੇ ਹੱਥ ਨਾਲ ਹੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਦੇ ਰਹੇ। ਆਪ ਜੀ ਭਾਵੇਂ ਗੋਇੰਦਵਾਲ ਜਾ ਰਹੇ ਸਨ ਪ੍ਰੰਤੂ ਹਰ ਰੋਜ਼ ਇਕ ਵਾਰ ਗੁਰੂ ਅੰਗਦ ਸਾਹਿਬ ਜੀ ਦਾ ਦਰਸ਼ਨ ਕਰਨ ਲਈ ਖੰਡੂਰ ਸਾਹਿਬ ਜਾਂਦੇ ਸਨ।

## ਦਾਤੂ ਦੀ ਸੀਨਾ ਜ਼ੋਰੀ
## (ਸ੍ਰੀ ਗੁਰੂ ਅਮਰਦਾਸ ਜੀ ਦੇ ਲਤ ਮਾਰੀ)

ਸੰਸਾਰ ਵਿੱਚ, ਜ਼ਰ, ਜ਼ੋਰੂ, ਜ਼ਮੀਨ ਵੰਡਣ ਦੇ ਝਗੜੇ-ਝੇੜੇ ਤਾਂ ਚਲਦੇ ਹੀ ਰਹਿੰਦੇ ਹਨ, ਮਹੰਤਾਂ ਅਤੇ ਅਖੌਤੀ ਸੰਤਾਂ ਦੇ ਡੇਰਿਆਂ ਵਿਚ ਵੀ ਗਦੀ ਤੇ ਕਾਬਜ਼ ਹੋਣ ਲਈ ਕੋਈ ਕਸਰ ਨਹੀਂ ਛਡੀ ਜਾਂਦੀ। ਪਰ ਅਸਲ ਵਿੱਚ ਇਹ ਮਾਇਆ ਅਤੇ ਮਾਣ ਦੀ ਭੁੱਖ ਹੀ, ਅਜਿਹੇ ਝਗੜਿਆਂ ਦੀ ਮੂਲਿਕ ਜੜ੍ਹ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਗੁਰਿਆਈ ਗਦੀ, ਸ੍ਰੀ ਗੁਰੂ ਅੰਗਦ ਜੀ ਨੂੰ ਸੌਂਪੀ, ਸ੍ਰੀ ਸੁਲਖਣੀ ਜੀ ਬਹੁਤ ਔਖੇ ਹੋਏ ਅਤੇ ਕਹਿਆ ਕਿ ਮੇਰੇ ਪੁੱਤਰਾਂ ਦੇ ਬੈਠੇ ਹੋਇਆਂ ਇਕ ਖਤਰੇਟਾ ਗਦੀ ਲੈ ਗਿਆ ਹੈ, ਕਿਤਨੇ ਦੁਖ ਵਾਲੀ ਗਲ ਹੈ। ਕਈ ਸਿੱਖਾਂ ਦੇ ਮਨ ਵਿਚ ਵੀ ਇਹੋ ਜਿਹਾ ਫੁਰਨਾ ਫੁਰਿਆ। ਅੰਤਰਜਾਮੀ ਗੁਰੂ ਬਾਬਾ ਜੀ ਨੇ ਸਾਰਿਆਂ ਦੀ ਮਨੋ-ਗਤੀ ਨੂੰ ਮੁਖ ਰਖਦਿਆਂ ਇਕ ਗੋਦੜਾ ਮੈਦਾਨ ਵਿਚ ਰਖ ਕੇ ਆਖਿਆ, ਜੇ ਕੋਈ ਚੁਕ ਸਕਦਾ ਹੈ ਤਾਂ ਚੁਕ ਲਵੇ, ਇਹ ਗੁਰਿਆਈ ਹੈ। ਸ੍ਰੀ ਚੰਦ ਤੇ ਲਖਮੀ ਚੰਦ ਦੋਹਾਂ ਨੇ ਰਲ ਕੇ ਗੋਦੜਾ ਚੁਕਣ ਲਈ ਬੜਾ ਜ਼ੋਰ ਲਾਇਆ ਪਰ ਇਹਨਾਂ ਪਾਸੋਂ ਨਾ ਚੁਕਿਆ ਗਿਆ। ਬਾਬਾ ਬੁਢਾ ਜੀ ਅਤੇ ਭਾਈ ਸੁਖ ਸਿੱਖ ਨੇ ਵੀ ਗੋਦੜਾ ਚੁੱਕਣ ਦਾ ਜਤਨ ਕੀਤਾ ਪਰ ਰਤੀ ਭਰ ਇਕ ਪਾਸਾ ਹੀ ਹਿਲਾ ਸਕੇ। ਜਦੋਂ ਅੰਗਦ ਜੀ ਨੂੰ ਹੁਕਮ ਹੋਇਆ ਤਾਂ ਆਪ ਜੀ ਨੇ ਝੱਟ ਚੁੱਕ ਲਿਆ ਤੇ ਬੁਕਲ ਮਾਰ ਲਈ। ਇਹ

ਕੌਤਕ ਵੇਖ ਕੇ ਸਾਰੇ ਸਿਖ ਗੁਰੂ ਅੰਗਦ ਜੀ ਦੀ ਵਾਹ ਵਾਹ ਅਤੇ ਸਤਿਕਾਰ ਕਰਨ ਲਗ ਗਏ। ਬਾਬਾ ਸ੍ਰੀ ਚੰਦ ਜੀ ਕਹਿਣ ਲਗੇ ਇਹ ਤਾਂ ਕੁਲ ਨੂੰ ਕਲੰਕਤ ਕਰਨ ਵਾਲਾ ਕਰਮ ਹੈ। ਸ੍ਰੀ ਲਖਮੀ ਚੰਦ ਜੀ ਗੁਰੂ ਅੰਗਦ ਦੇਵ ਜੀ ਨੂੰ ਮਾਰਨ ਲਈ ਤਿਆਰ ਹੋ ਗਏ। ਇਹ ਦੁਬਿਧਾ ਵੇਖਦੇ ਹੋਏ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਖਡੂਰ ਜਾਣ ਦਾ ਹੁਕਮ ਦਿਤਾ, ਜਿਸ ਦੀ ਆਪ ਨੇ ਤੁਰੰਤ ਹੀ ਪਾਲਨਾ ਕੀਤੀ, ਖਡੂਰ ਚਲੇ ਗਏ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰਿਆਈ ਗਦੀ ਕਿਸੇ ਮਨੁੱਖ ਦੀ ਨਿਜੀ ਜਾਇਦਾਦ ਨਹੀਂ ਇਹ ਤਾਂ ਸਾਈਆਂ ਜੀਉ ਦੀ ਬਖ਼ਸ਼ਿਸ਼ ਹੈ। ਗੁਰੂ ਜੀ ਦੇ ਅੰਮ੍ਰਿਤ ਬਚਨ ਹਨ:-

**ਤਖਤ ਰਾਜਾ ਸੋ ਬਹੈ, ਜਿ ਤਖਤੈ ਲਾਇਕ ਹੋਈ॥ [ਪੰਨਾ ੧੦੮੮**

ਆਪਣੇ ਵਲੋਂ ਬੇਸ਼ਕ ਕੋਈ ਸਾਰੇ ਹੀਲੇ ਵਸੀਲੇ ਵਰਤ ਲਵੇ, ਸਾਰਾ ਜ਼ੋਰ ਲਾ ਲਏ, ਉਹ ਗੁਰ-ਗਦੀ ਪ੍ਰਾਪਤ ਨਹੀਂ ਕਰ ਸਕਦਾ। 'ਰਾਮਕਲੀ ਕੀ ਵਾਰ ਤਥਾ ਸਤੈ ਡੂਮਿ ਆਖੀ' ਵਿੱਚ ਇਸ ਸਚਾਈ ਨੂੰ ਇਉਂ ਨਿਰੂਪਣ ਕੀਤਾ ਹੈ:-

**ਸਤਿਗੁਰੁ ਆਖੈ ਸਚਾ ਕਰੇ, ਸਾ ਬਾਤ ਹੋਵੈ ਦਰਹਾਲੀ॥ [ਪੰਨਾ ੯੬੭**

ਇਸੇ ਤਰ੍ਹਾਂ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਤੇਰ੍ਹਵੀਂ ਵਾਲੇ ਦਿਨ ਜਦੋਂ ਦਸਤਾਰ ਬੰਦੀ ਹੋਣੀ ਸੀ, ਬਾਬਾ ਬੁਢਾ ਜੀ ਨੇ ਵੀਚਾਰ ਕਰਨ ਮਗਰੋਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਗਦੀ ਦਾ ਟਿੱਕਾ ਲਾਇਆ, ਪਰ ਦਾਤੂ ਨੇ ਆਪਣੇ ਬਲ ਨਾਲ ਦਸਤਾਰ ਬੰਨ੍ਹ ਲਈ, ਗੁਰ ਗਦੀ ਤੇ ਬੈਠ ਗਿਆ। ਉਪਦੇਸ਼ ਵੀ ਕਰਨ ਲਗਾ। ਪਰ ਸੰਗਤਾਂ ਨੇ ਦਾਤੂ ਦਾ ਪੂਰੀ ਤਰ੍ਹਾਂ ਬਾਈ-ਕਾਟ ਕੀਤਾ, ਨਾ ਕੋਈ ਮੱਥਾ ਟੇਕਣ ਆਵੇ, ਨਾ ਕੋਈ ਭੇਟਾ ਅਰਪਨ ਕਰੇ, ਨਾ ਕੋਈ ਸਤਿਕਾਰ ਕਰੇ, ਇਹ ਦੇਖ ਕੇ ਦਾਤੂ ਨੂੰ ਬੜਾ ਗੁੱਸਾ ਆਇਆ। ਈਰਖਾ ਦੀ ਅੱਗ ਭੜਕੀ, ਇਤਨਾ ਵਿਆਕੁਲ ਹੋਇਆ ਕਿ ਦੁਖ ਨਾ ਸਹਾਰ ਸਕਿਆ। ਇਸ ਦੇ ਮਨ ਵਿਚ ਇਹ ਵਿਕਲਪ ਉਠਿਆ:-

**ਅਮਰ ਗੁਰੂ ਕੋ ਜਾਇ ਸੰਘਾਰੋਂ ।**

**ਕਰਤਾ ਗਦੀ ਬਹੁਰ ਸੰਭਾਰੌਂ ।੨੭।**
**ਪਿਤਾ ਕੀ ਵਸਤੁ ਪੂਤ ਹਮ ਮਾਲਿਕ ।**
**ਅਪਰ ਕਿਸੂ ਕੇ ਕਿਮ ਹੁਇ ਤਾਲਿਕ ।**

ਇਨ੍ਹਾਂ ਵੀਚਾਰਾਂ ਨਾਲ ਭੜਕਿਆ ਹੋਇਆ ਉਠ ਕੇ ਉਥੇ ਗਿਆ ਜਿਥੇ ਸ੍ਰੀ ਗੁਰੂ ਅਮਰਦਾਸ ਜੀ ਦੀਵਾਨ ਵਿਚ ਬਿਰਾਜੇ ਹੋਏ ਸਨ। ਸੰਗਤਾਂ ਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੁੰਦੀਆਂ ਹਨ, ਸਤਿਕਾਰ ਨਾਲ ਮੱਥਾ ਟੇਕਦੀਆਂ ਹਨ, ਭੇਟਾਵਾਂ ਅਰਪਨ ਕਰਦੀਆਂ ਹਨ। ਦਾਤੂ, ਗੁਰੂ ਜੀ ਦਾ ਪ੍ਰਤਾਪ ਵੇਖ ਕੇ ਜਰ ਨਾ ਸਕਿਆ, ਗੁਰੂ ਜੀ ਦੇ ਨੇੜੇ ਪਹੁੰਚ ਕੇ ਕ੍ਰੋਧ ਵਿੱਚ ਆ ਕੇ ਛਾਤੀ ਵਿਚ ਲੱਤ ਮਾਰੀ:-

**ਰਿਸ ਕਰਿ ਉਰ ਮਹਿ ਲਾਤ ਪ੍ਰਹਾਰੀ ॥**
**ਜਿਮਿ ਲਛਮੀ ਪਤਿ ਕੇ ਭ੍ਰਿਗੁ ਮਾਰੀ ॥੩੨॥**
**ਸਿੰਘਾਸਨ ਤੇ ਗਿਰ ਕਰਿ ਪਰੇ ॥**
**ਬ੍ਰਿੱਧ ਸਰੀਰ ਕੰਪ ਕਹੁ ਕਰੇ ॥**
**ਬਹੁਰ ਸੰਭਾਰਿ ਉਠੇ ਤਤਕਾਲਾ ॥**
**ਗਹਿ ਦਾਤੂ ਕੇ ਚਰਨ ਕ੍ਰਿਪਾਲਾ ॥੩੩॥**

ਪਾਠਕ ਜੀਓ ! ਵੇਖੋ ਸ੍ਰੀ ਗੁਰੂ ਅਮਰਦਾਸ ਜੀ ਦੀ ਸਹਿਨ-ਸ਼ੀਲਤਾ ਦਾਤੂ ਦੇ ਚਰਨ ਆਪਣੇ ਕਰ-ਕਮਲਾਂ ਨਾਲ ਮਲਣ ਲਗ ਪਏ ਅਤੇ ਕਹਿਣ ਲਗੇ, "ਮੇਰਾ ਸਰੀਰ ਬਹੁਤ ਕਠੋਰ (ਸਖ਼ਤ) ਹੋ ਗਿਆ, ਤੁਹਾਡੇ ਚਰਨ ਬੜੇ ਕੋਮਲ ਹਨ, ਤੁਹਾਨੂੰ ਬਹੁਤ ਦਰਦ ਹੋਇਆ ਹੋਵੇਗਾ। ਮੈਨੂੰ ਅਜਾਣ ਜਾਣ ਕੇ ਖਿਮਾ ਕਰ ਦਿਉ। ਤੁਸੀਂ ਵਡਭਾਗੀ ਪੁੱਤਰ ਹੋ, ਮੈਨੂੰ ਆਪਣੀ ਸੇਵਾ ਦਸੋ, ਆਪਣੇ ਮਨ ਚੋਂ ਰੋਸ ਦੂਰ ਕਰੋ। ਦਾਤੂ ਨੂੰ ਹੋਰ ਗੁੱਸਾ ਚੜ੍ਹਿਆ ਤੇ ਕਹਿਆ:-

**ਸੁਨਿ ਦਾਤੂ ਕਰਿ ਕ੍ਰੋਧ ਉਚਾਰਯੋ ।**
**ਇਹੁ ਕੈਸੇ ਤੈਂ ਡਿੰਭ ਪਸਾਰਯੋ ।**
**ਗੁਰਤਾ ਗਦੀ ਹੈ ਹਮ ਪਾਹੀ ।**
**ਤੈਂ ਬਾਂਧੀ ਸਿਰ ਪਾਗ ਸੁ ਪਾਹੀ ।੨੮।...**
**ਪਿਤਾ ਹਮਾਰੇ ਕਹਿ ਤੁਝ ਤਾਂਈ ।**

**ਨਗਰੀ ਗੋਇੰਦਵਾਲ ਬਸਾਈ ।**
**ਬੈਠਯੋ ਮਾਲਿਕ ਤਿਸਕੋ ਹੋਇ ।੪੨।**
**ਅਬਿ ਸੇਵਾ ਕਛੁ ਨਹੀ ਆਹੀ ।**
**ਉਠਿ ਗਮਨਹੁ ਤੂਰਨ ਤਾ ਧਾਹੀ ।**

ਇਹ ਸਭ ਕੁਝ ਸੁਣ ਕੇ ਆਪ ਕੁਝ ਨਾ ਬੋਲੇ। ਸੰਧਿਆ ਹੋ ਗਈ, ਹਨੇਰਾ ਪੈ ਗਿਆ। ਸਭ ਸੰਗਤਾਂ ਉਠ ਕੇ ਆਪੋ ਆਪਣੇ ਘਰਾਂ ਨੂੰ ਚਲੀਆਂ ਗਈਆਂ। ਗੁਰੂ ਜੀ ਆਪਣੇ ਅਸਥਾਨ ਤੇ ਜਾ ਬਿਰਾਜੇ। ਦਾਤੂ ਆਪਣੇ ਪਿਠੂਆਂ ਨਾਲ ਉਥੇ ਹੀ ਬੈਠਾ ਰਿਹਾ।

ਸ੍ਰੀ ਗੁਰੂ ਅਮਰਦਾਸ ਜੀ ਇਸ ਕਲਪਣਾ ਨੂੰ ਬੁਰਾ ਸਮਝ ਕੇ ਅੱਧੀ ਰਾਤ ਨੂੰ ਆਪਣੇ ਡੇਰੇ ਤੋਂ ਇਕਲੇ ਨਿਕਲ ਕੇ ਨੰਗੇ ਪੈਰੀਂ ਬਾਹਰ ਇਕਾਂਤ ਥਾਂ ਤੇ ਚਲੇ ਗਏ। ਬਾਸਰ ਕੀ ਨਗਰੀ ਜੋ ਅੰਮ੍ਰਿਤਸਰ ਤੋਂ ਪਛਮ ਵਲ ਪੰਜ ਛੇ ਮੀਲ ਤੇ ਹੈ, ਇਕ ਗੁਵਾਲੇ ਦਾ ਕੋਠਾ ਦੇਖਿਆ ਅਤੇ ਉਸ ਦੇ ਦਰਵਾਜ਼ੇ ਤੇ ਕੁਝ ਅਖਰ ਲਿਖ ਕੇ ਉਸ ਦੇ ਅੰਦਰ ਜਾ ਬਸੇਰਾ ਕੀਤਾ:-

**ਇਸ ਦਰ ਜੋ ਨਰ ਕਰਹਿ ਉਪਾਰੇ ।**
**ਤਿਸ ਕੇ ਗੁਰ ਨਹਿ ਸਿਖ ਹਮਾਰੇ।੫੩।**
**ਲੋਕ ਪ੍ਰਲੋਕ ਦੋਨੋ ਹੀ ਖੋਵੈ ।**
**ਨਹੀ ਸਹਾਇਕ ਹਮ ਤਬ ਹੋਵੈ ।**

ਦੀਵਾਰ ਚੀਰ ਕੇ ਅੰਦਰ ਜਾ ਪ੍ਰਵੇਸ਼ੇ ਅਤੇ ਅਚਲ ਸਮਾਧੀ ਲਾ ਲਈ।

ਅੰਮ੍ਰਿਤ ਵੇਲੇ ਜਦੋਂ ਸੰਗਤਾਂ ਨੇ ਵੇਖਿਆ ਤਾਂ ਗੁਰੂ ਜੀ ਉਥੇ ਨਹੀਂ ਸਨ। ਇਹ ਵੇਖ ਕੇ ਦਾਤੂ ਬੜਾ ਖ਼ੁੱਸ਼ ਹੋਇਆ। ਗੁਰੂ ਜੀ ਦੀਆਂ ਸਾਰੀਆਂ ਵਸਤਾਂ ਨੂੰ ਆਪਣਾ ਬਣਾ ਲਿਆ। ਸੁੰਦਰ ਬਸਤਰ ਤੇ ਗਹਿਣੇ ਪਾ ਕੇ ਗੁਰਤਾ ਗਦੀ ਸਜਾ ਕੇ ਬੈਠ ਗਿਆ। ਪਰ ਸੰਗਤਾਂ ਫਿਰ ਵੀ ਇਸ ਪਾਸ ਬਿਲਕੁਲ ਨਹੀਂ ਗਈਆਂ। ਗੁਰੂ ਜੀ ਦੀ ਅਵੱਗਿਆ ਕਾਰਨ ਸੰਗਤਾਂ ਦਾਤੂ ਨਾਲ ਗੁਸੇ ਹੋ ਗਈਆਂ। ਸਿਖ ਵੇਖ ਕੇ ਦਾਤੂ ਨੇ ਸਾਰੀ ਸਮਗਰੀ ਇਕੱਠੀ ਕਰਕੇ ਖਚਰ ਤੇ ਲਦ ਲਈ ਅਤੇ ਆਪਣੇ ਪਿੰਡ ਦੀ ਤਰਫ ਚਲ ਪਿਆ। ਇਸ ਦੇ ਘਰ

ਜਾਣ ਉਤੇ ਕੁਝ ਸੇਵਕ ਵੀ ਨਾਲ ਚਲ ਪਏ। ਚੰਗਾ ਹਨੇਰਾ ਪੈ ਗਿਆ ਸੀ, ਇਨ੍ਹਾਂ ਨੂੰ ਇਕ ਚੋਰਾਂ ਦਾ ਗ੍ਰੋਹ ਆਣ ਮਿਲਿਆ, ਉਸ ਨੇ ਸਾਰਾ ਮਾਲ ਮੱਤਾ ਲੁੱਟ ਲਿਆ, ਸੇਵਕ ਜੋ ਨਾਲ ਗਏ ਸਨ, ਓਹ ਸਾਰੇ ਹੀ ਭਜ ਗਏ। ਦਾਤੂ ਖਾਲੀ ਹੱਥ ਘਰ ਪਹੁੰਚਿਆ। ਘਰ ਦੇ ਕਪੜੇ ਗਹਿਣੇ ਸਭ ਖੋਹੇ ਗਏ। ਜਿਹੜੀ ਲਤ ਇਸ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਮਾਰੀ ਸੀ, ਉਹ ਬਹੁਤ ਦੁਖਣ ਲਗ ਗਈ। ਫਿਰ ਇਸ ਨੇ ਮਹਿਸੂਸ ਕੀਤਾ ਕਿ ਮੈਂ ਬੜਾ ਕੁਕਰਮ ਕੀਤਾ, ਜਿਸ ਕਰਕੇ ਘਰ ਦੇ ਕਪੜੇ, ਗਹਿਣੇ ਸਭ ਜਾਂਦੇ ਰਹੇ। ਘਰ ਵਿਚ ਪਹੁੰਚ ਕੇ ਬੜਾ ਸ਼ਰਮਿੰਦਾ ਹੋਇਆ। ਬਾਹਰ ਵੀ ਕਿਸੇ ਨੂੰ ਮੂੰਹ ਦਿਖਾਉਣ ਜੋਗਾ ਨਾ ਰਿਹਾ।

ਗੋਇੰਦਵਾਲ ਸਾਹਿਬ ਸਾਰੇ ਸਿਖ ਪਰਸਪਰ ਮਿਲੇ, ਦੀਵਾਨ ਸਜਿਆ ਪਰ ਰੌਣਕ ਨਹੀਂ ਸੀ। ਵਿਆਕੁਲਤਾ ਕਾਰਨ ਸਭ ਦੇ ਚਿਹਰੇ ਮੁਰਝਾਏ ਹੋਏ ਸਨ ਕਿਉਂਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਨੂੰ ਤਰਸ ਰਹੇ ਸਨ।

ਦੂਜੇ ਪਾਸੇ ਸਤਿਗੁਰੂ ਸਚੇ ਪਾਤਿਸ਼ਾਹ ਅੰਤਰ-ਧਿਆਨ ਹੋ ਕੇ ਆਪਣੇ ਬੈਕੁੰਠ ਸਥਾਨ ਤੇ ਆ ਪਹੁੰਚੇ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾ ਗੁੱਸਾ ਵੇਖ ਕੇ ਸਾਰੇ ਸਮਾਜ ਨੂੰ ਤਿਆਗ ਦਿਤਾ। ਕਈ ਕਹਿਣ, ਸਿਖਾਂ ਦੇ ਹਿਤ ਕਰਕੇ ਇਸ ਥਾਂ ਤੇ ਆਪ ਜੀ ਦਾ ਰਹਿਣਾ ਬਣਦਾ ਸੀ, ਇਕ ਚਿਤ ਕਰੇ ਕਿ ਜੰਗਲ ਵਿਚ ਚਲੀਏ। ਦਾਤੂ ਦੀ ਕਲਪਣਾ ਤੋਂ ਛੁਟਕਾਰਾ ਪਾਈਏ। ਇਕ ਚਿਤ ਕਰੇ ਕਿ ਬਿਦੇਸ਼ ਵਿਚ ਨਿਕਲ ਚਲੀਏ। ਜਿਥੇ ਸਿਖ ਸੇਵਕ ਬਹੁਤ ਸਨ, ਉਥੇ ਪਹੁੰਚੀਏ। ਵਡਭਾਗੀਂ ਸਿਖਾਂ ਨੇ ਸਲਾਹ ਕੀਤੀ ਕਿ ਕੇਵਲ ਬਾਬਾ ਬੁੱਢਾ ਜੀ ਹੀ ਪ੍ਰਬੀਨ ਹਸਤੀ ਹਨ, ਉਨ੍ਹਾਂ ਦੇ ਘਰ ਚਲੀਏ, ਓਹੀ ਸਤਿਗੁਰੂ ਜੀ ਦਾ ਠੀਕ ਪੱਤਾ ਦਸਣਗੇ। ਸਾਰੇ ਸਿੱਖ ਇਕਠੇ ਹੋ ਕੇ ਬਾਬਾ ਬੁਢਾ ਜੀ ਪਾਸ ਗਏ, ਉਨ੍ਹਾਂ ਅਗੇ ਪ੍ਰਸ਼ਾਦ ਰਖਿਆ, ਸੀਸ ਨਿਵਾ ਕੇ ਬੰਦਨਾ ਕੀਤੀ। ਹੱਥ ਜੋੜ ਕੇ ਖੜੇ ਹੋਏ, ਸਾਰੇ ਇਹ ਕਹਿਣ ਲਗੇ ਕਿ ਆਪ ਜੀ ਅਤੇ ਸਤਿਗੁਰੂ ਵਿਚ ਕੋਈ ਭੇਦ ਨਹੀਂ, ਤੁਹਾਡੇ ਦੋ ਸ਼ਰੀਰ ਜ਼ਰੂਰ ਹਨ ਪਰ ਜੋਤਿ ਇਕੋ ਹੈ। ਤੁਸੀਂ

ਪਰਉਪਕਾਰੀ ਸਿੱਖ ਹੋ, ਸਾਰੀ ਸੰਗਤ ਖੜੀ ਹੈ, ਸਤਿਗੁਰੂ ਜੀ ਦਾ ਮਿਲਾਪ ਕਰਾਓ। ਆਪ ਜੀ ਸਰਬ ਕਲਾ ਸਮਰਥ ਹੋ, ਗੁਰ ਗਦੀ ਦਾ ਟਿਕਾ ਬਖ਼ਸ਼ਣ ਵਾਲੇ, ਆਈ ਸੰਗਤਾਂ ਤੇ ਦਇਆ ਕਰੋ। ਬਾਬਾ ਬੁਢਾ ਜੀ ਨੇ ਸੁਣ ਕੇ ਇਉਂ ਕਿਹਾ:-

**ਸੁਨਤਿ ਬਿਨੈ ਕਹੁ ਬੁੱਢਾ ਬੋਲਯੋ ॥**
**ਕਿਸ ਕਾਰਨ ਤੁਮਰੇ ਮਨ ਡੋਲਯੋ ॥**
**ਮੇਰੇ ਉਚਿਤ ਕੌਨ ਸੋ ਕਾਮ?**
**ਕਹੋ ਸੁ ਕਹੋ ਸਕਲ ਅਭਿਰਾਮ ॥੨੬॥**

ਸੰਗਤਾਂ ਨੇ ਹਥ ਜੋੜ ਕੇ ਬੇਨਤੀ ਕੀਤੀ ਕਿ ਗੁਰੂ ਤੋਂ ਬਿਨਾ ਸਿਖ ਸੰਗਤਾਂ ਵਿਆਕੁਲ ਹੋ ਰਹੀਆਂ ਹਨ। ਪਤਾ ਨਹੀਂ ਸ੍ਰੀ ਗੁਰੂ ਅਮਰਦਾਸ ਜੀ ਕਿਥੇ ਚਲੇ ਗਏ ਹਨ? ਸੰਗਤਾਂ ਦੀ ਵਿਆਕੁਲਤਾ ਵੇਖ ਕੇ ਬੇਨਤੀ ਸੁਣ ਕੇ ਬਾਬਾ ਜੀ ਨੇ ਆਪਣੀ ਬਿਰਤੀ ਅੰਤਰ ਮੁਖਿ ਕੀਤੀ। ਇਕ ਘੰਟਾ ਨੇਤਰ ਨਹੀਂ ਖੌਲੇ। ਸੰਗਤ ਵੀ ਅਡੋਲ ਬੈਠੀ ਰਹੀ। ਬਾਬਾ ਬੁਢਾ ਜੀ ਨੇ ਕਿਹਾ ਕਿ ਪ੍ਰਗਟ ਰੂਪ ਵਿਚ ਨਹੀਂ ਦੇਖੇ, ਹਾਂ ਇਕ ਫੁਰਨਾ ਫੁਰਿਆ ਹੈ ਕਿ ਗੁਰੂ ਜੀ ਇਕ ਕੋਠੇ ਅੰਦਰ ਪ੍ਰਵੇਸ਼ ਹੋ ਕੇ ਲੁਕੇ ਬੈਠੇ ਹਨ, ਓਹ ਬਾਹਰ ਨਹੀਂ:-

**ਦਰ ਚਿਣ ਰਾਖਯੋ, ਵਹਿਰ ਨ ਕਾਹੂੰ ॥**
**ਕਰਿ ਸਮਾਧਿ ਬੈਠੇ ਤਿਸ ਮਾਹੂੰ ॥**

ਫਿਰ ਮਨ ਵਿਚ ਇਹ ਸੋਚ ਆਈ ਕਿ ਏਦਾਂ ਦਸਣਾ ਚੰਗੀ ਰੀਤੀ ਨਹੀਂ, ਇਸ ਤਰ੍ਹਾਂ ਇਕ ਪ੍ਰਕਾਰ ਅ-ਸੁਮਤਿ ਮੰਨੀ ਜਾਏਗੀ, ਕੋਈ ਹੋਰ ਗਲ ਸੋਚੀ। ਸਭ ਨੂੰ ਕਿਹਾ ਕਿ ਚਿੰਤਾ ਕਰਨ ਦੀ ਲੋੜ ਨਹੀਂ, ਸਤਿਗੁਰੂ ਜੀ ਦਾ ਬੜੇ ਪ੍ਰੇਮ ਨਾਲ ਸਿਮਰਨ ਕਰੋ। ਸਾਰੇ ਗੋਇੰਦਵਾਲ ਨੂੰ ਚਲੋ। ਉਥੇ ਪਹੁੰਚਣ ਤੇ ਬਾਬਾ ਬੁਢਾ ਜੀ ਨੇ ਕਹਿਆ, ਸਾਰੀ ਸੰਗਤ ਬੜੀ ਪ੍ਰਸੰਨ ਹੋਈ, ਬਾਬਾ ਬੁੱਢਾ ਜੀ ਅਗੇ ਅਗੇ ਤੇ ਸੰਗਤ ਆਪ ਜੀ ਦੇ ਪਿਛੇ ਪਿਛੇ ਟੁਰ ਪਈ। ਜਦੋਂ ਗੋਇੰਦਵਾਲ ਸਭ ਪਹੁੰਚੇ ਤਾਂ ਪਹਿਲਾਂ ਬਾਬਾ ਬੁਢਾ ਜੀ ਚੁਬਾਰੇ ਤੇ ਗਏ ਅਤੇ ਖੜੋ ਕੇ ਬੇਨਤੀ ਕੀਤੀ। ਗੁਰਦੇਵ ਪਿਤਾ ਜੀਓ ! ਆਪ ਸੰਗਤਾਂ ਦੀ ਦਸ਼ਾ ਵੇਖਹੁ, ਬਾਕੀ ਗਲਾਂ ਪਿਛੋਂ ਨਿਬੇੜ ਲੈਣੀਆਂ। ਚਿਤ ਦੀ ਵਿਆਕੁਲਤਾ ਨਾਲ ਆਖਿਆ ਕਿ ਆਪ ਜੀ ਦੇ ਦਰਸ਼ਨ

ਤੋਂ ਬਿਨਾ ਕਿਸੇ ਚੀਜ਼ ਖਾਣ ਪੀਣ ਦੀ ਕੋਈ ਰੁਚੀ ਨਹੀਂ ਰਹੀ। ਆਪ ਸਭ ਦੇ ਸੰਕਟ ਦੂਰ ਕਰੋ, ਆਪਣਾ ਅਨੂਪਮ ਦਰਸ਼ਨ ਬਖ਼ਸ਼ੋ ਜੀ।

ਏਦਾਂ ਦੀ ਜੋਦੜੀ ਕਰਕੇ ਬਾਬਾ ਬੁੱਢਾ ਜੀ ਬਾਹਰ ਬੈਠ ਗਏ। ਸੰਗਤਾਂ ਨੇ ਬਾਹਰ ਨਿਕਲ ਕੇ ਪ੍ਰਸੰਗ ਪੁੱਛਿਆ। ਸਭ ਤੋਂ ਪਹਿਲਾਂ ਇਹ ਦਸੋ ਕਿ ਸਤਿਗੁਰੂ ਜੀ ਕਿਸ ਵਕਤ ਨਿਕਲੇ। ਸਭ ਨੇ ਆਖਿਆ ਕਿ ਜਦੋਂ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾਤੂ ਨੇ ਆ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਲੱਤ ਮਾਰੀ, ਅੱਧੀ ਰਾਤ ਖਡੂਰ ਤੋਂ ਬਾਹਰ ਨਿਕਲਿਆ। ਦਾਤੂ ਦੇ ਪਿੱਛੋਂ ਸਭ ਕੁਝ ਲੁਟ ਲਿਆ ਅਤੇ ਆਪਣੇ ਘਰ ਚਲਾ ਗਿਆ। ਹਾਂ, ਉਹ ਇਕ ਘੋੜੀ ਉਤੇ ਚੜ੍ਹ ਕੇ ਬੈਠ ਨਹੀਂ ਸਕਿਆ, ਉਹ ਅਤਿ ਪਿਆਰੀ ਘੋੜੀ ਘਰ ਖੜੀ ਹੈ। ਇਸ ਘੋੜੀ ਨੇ ਰਾਤ ਨੂੰ ਆਪਣੇ ਉਤੇ ਚੜ੍ਹਨ ਨਹੀਂ ਦਿਤਾ ਅਤੇ ਦਾਤੂ ਧਰਤੀ ਤੇ ਡਿੱਗ ਗਿਆ। ਉਸ ਨੇ ਬੜਾ ਜਤਨ ਕੀਤਾ ਪਰ ਘੋੜੀ ਨੇ ਇਸ ਨੂੰ ਸਵਾਰ ਹੋਣ ਨਹੀਂ ਦਿਤਾ। ਜਦੋਂ ਘੋੜੀ ਦੀ ਵਾਰਤਾ ਬਾਬਾ ਬੁਢਾ ਜੀ ਨੇ ਸੁਣੀ ਤਾਂ ਬੜੇ ਪ੍ਰਸੰਨ ਹੋਏ। ਗੁਰੂ ਜੀ ਦੀ ਅਜ਼ਮਤ ਵੇਖੀ। ਗਲ ਕੀ, ਘੋੜੀ ਅਗੇ ਅਗੇ ਬਾਬਾ ਬੁਢਾ ਜੀ ਅਤੇ ਸੰਗਤਾਂ ਘੋੜੀ ਦੇ ਮਗਰ ਚਲ ਪਈਆਂ। ਇਕ ਥਾਂ ਤੇ ਘੋੜੀ ਖੜੋ ਗਈ, ਅਗੇ ਚਲੇ ਹੀ ਨਾਹ। ਇਹ ਕੌਤਕ ਵੇਖ ਕੇ ਬਾਬਾ ਬੁਢਾ ਜੀ ਨੇ ਕਿਹਾ, ਇਹ ਕੋਠਾ ਕਿਸ ਨੇ ਬਣਾਇਆ ਹੈ? ਇਸ ਦਾ ਦਰਵਾਜ਼ਾ ਦਿਸਦਾ ਹੀ ਨਹੀਂ। ਘੋੜੀ ਨੇ ਕੋਠੀ ਦੀ ਪ੍ਰਕਰਮਾ ਕੀਤੀ, ਉਥੇ ਹੀ ਖੜੀ ਹੋ ਗਈ। ਜਦੋਂ ਦਰਵਾਜੇ ਉਤੇ ਲਿਖੇ ਹੋਏ ਅਖਰ ਵੇਖ ਕੇ ਬਾਬਾ ਜੀ ਨੇ ਪੜ੍ਹਦੇ ਪੜ੍ਹਦੇ ਕਹਿਆ:-

**ਆਇ ਈਹਾ ਦਰ ਘਰਹਿ ਜੋਊ ॥**
**ਹਮ ਨਹਿ ਗੁਰੂ, ਸਿਖ ਨਹਿ ਸੋਊ ॥**
**ਹਲਤ ਪਲਤ ਮਹਿ ਨਹੀ ਸਹਾਈ ॥**
**ਜੋ ਆਇ ਤਿਸ ਕੌ ਦੇਹਿ ਮਿਟਾਈ ॥੧੫॥**

ਸਾਰੀ ਸੰਗਤ ਇਹ ਬਚਨ ਸੁਣ ਕੇ ਵਿਸਮਾਦ ਹੋ ਗਈ। ਹੁਣ ਗੁਰੂ ਦੇ ਹੁਕਮ ਦੀ ਉਲੰਘਣਾ ਕੌਣ ਕਰੇ, ਸਭ ਇਕ ਦੂਜੇ ਦੇ ਮੂੰਹ ਵਲ ਵੇਖਣ ਲਗ ਪਏ। ਸੰਗਤਾਂ ਨੇ ਕਿਹਾ, ਬਾਬਾ ਜੀ ! ਤੁਹਾਡੇ ਬਿਨਾਂ

ਹੋਰ ਕੋਈ ਵੀ ਇਸ ਦਾ ਦਰਵਾਜਾ ਖੋਲਣ ਦਾ ਹੀਆ ਨਹੀਂ ਕਰ ਸਕਦਾ। ਬਾਬਾ ਜੀ ਨੇ ਹਿਰਦੇ ਵਿਚ ਬੇਨਤੀ ਕੀਤੀ, ਬੰਦਨਾ ਕੀਤੀ, ਕੋਠੇ ਦੇ ਪਿਛੇ ਪਾਸੇ ਜਾ ਕੇ ਤਿਖੀ ਬਰਛੀ ਨਾਲ ਇੱਟ ਉਖੇੜੀ, ਮੋਰੀ ਹੋ ਗਈ ਪਾੜ ਪੈ ਗਿਆ, ਉਥੋਂ ਸੰਗਤਾਂ ਨੇ ਕੋਠੇ ਵਿਚ ਪ੍ਰਵੇਸ਼ ਕੀਤਾ, ਧੀਰਜਧਾਰੀ ਗੁਰੂ ਜੀ ਅਡੋਲ ਸਮਾਧੀ ਵਿਚ ਲੀਨ ਸਨ। ਜਦੋਂ ਬਾਬਾ ਬੁਢਾ ਜੀ ਨੇ ਗੁਰਦੇਵ ਪਿਤਾ ਜੀ ਦੀ ਚਰਨਾ ਨੂੰ ਸਪਰਸ਼ ਕੀਤਾ, ਸਮਾਧੀ ਖੁਲ੍ਹ ਗਈ। ਨਾਲ ਹੀ ਕਿਹਾ:-

**ਸ੍ਰੀ ਗੁਰੂ ! ਹਮ ਨਹਿ ਆਇਸ ਟਾਰੀ ॥**
**ਤਜਿ ਦਰ, ਫੋਰਯੋ ਦ੍ਵਾਰ ਪਿਛਾਰੀ ॥**
**ਸਭਿ ਸਿੱਖਯਨ ਮਨ ਬਯਾਕੁਲ ਹੇਰਾ ॥**
**ਦੂਰੇ ਆਪ ਕਰਿ ਜਗਤ ਅੰਧੇਰਾ ॥੨੯॥**

ਆਪ ਛੁਪ ਗਏ ਹੋ, ਸੰਗਤ ਦੁਖ ਪਾ ਰਹੀ ਹੈ। ਆਪ ਪੂਰਨ ਸ਼ਕਤੀਮਾਨ ਹੋ, ਜੋ ਚਾਹੋ ਉਹ ਤਤਕਾਲ ਹੋ ਜਾਂਦਾ ਹੈ। ਤਿੰਨ ਲੋਕਾਂ ਤੇ ਆਪ ਜੀ ਦਾ ਹੁਕਮ ਚਲਦਾ ਹੈ, ਤੁਸੀਂ ਕਿਸ ਤੋਂ ਡਰ ਕੇ ਕੋਠੇ ਵਿਚ ਬੈਠੇ ਹੋ। ਬਾਹਰ ਨਿਕਲ ਕੇ ਸਿਖ ਸੰਗਤਾਂ ਨੂੰ ਦਰਸ਼ਨ ਦਿਓ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਿਖਿਆ, ਸੰਗਤਾਂ ਨੂੰ ਨਾਮ ਜਪਾਓ ਤੇ ਰਖਿਆ ਕਰੋ। ਬਾਬਾ ਬੁਢਾ ਜੀ ਦੇ ਬਚਨ ਸੁਣ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਆਖਿਆ, ਬੁਢਾ ਜੀ ਤੁਸੀਂ ਧੰਨ ਹੋ, ਤੁਸਾਂ ਜੋ ਕੁਝ ਕੀਤਾ, ਪਰਉਪਕਾਰ ਹਿਤ ਕੀਤਾ, ਤੁਸੀਂ ਸਿਖੀ ਦੇ ਥੰਮ ਹੋ। ਸੰਖੇਪ ਸ਼ਬਦ ਵਿਚ:-

**ਸਭਿ ਸੰਗਤਿ ਕੀ ਸੁਨ ਕਰਿ ਬਿਨਤੀ ॥**
**ਗਾਦੀ ਪਰ ਬੈਠੇ ਤਜਿ ਗਿਨਤੀ ॥**

ਜਦੋਂ ਸਾਰੀ ਸੰਗਤ ਹੁਮ ਹੁਮਾ ਕੇ ਦਰਸ਼ਨਾਂ ਲਈ ਪ੍ਰੇਮ ਕੀਤਾ, ਅਨੰਦਤ ਹੋਈ, ਭੇਟਾਵਾਂ ਦੇ ਅੰਬਾਰ ਲਗ ਗਏ। ਗੁਰੂ ਜੀ ਨੇ ਕਿਹਾ ਇਹ ਸਾਰਾ ਉਪਦੇਸ਼ ਬਾਬਾ ਬੁਢਾ ਜੀ ਦਾ ਹੈ। ਸੋ, ਸਭ ਸੰਗਤਾਂ ਦੀ ਬੇਨਤੀ ਸੁਣ ਕੇ, ਗਿਣਤੀਆਂ ਮਿਣਤੀਆਂ ਤਿਆਗ ਕੇ ਗੁਰ ਸਿੰਘਾਸਣ ਤੇ ਬਿਰਾਜਮਾਨ ਹੋਏ। ਦੇਸ ਬਿਦੇਸ਼ ਤੋਂ ਬੇਅੰਤ ਸੰਗਤ ਗੁਰੂ ਜੀ ਦਾ ਦਰਸ਼ਨ, ਚਰਨ ਪਰਸਣ ਆਈਆਂ। ਸਭ ਪਾਸੇ

ਆਪ ਜੀ ਦੀ ਕੀਰਤੀ ਫੈਲ ਗਈ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਬਾਬਾ ਬੁਢਾ ਜੀ ਕਈ ਦਿਨ ਸਤਿਗੁਰਾਂ ਪਾਸ ਹੀ ਰਹੇ। ਦਾਤੂ ਦੀ ਲਤ ਵਿਚ ਬਹੁਤ ਦੁਖ ਹੋਇਆ। ਹੱਡੀਆਂ ਵੀ ਪੀੜਤ ਹੋ ਗਈਆਂ। ਗੁਰੂ ਦੀ ਅਵਗਯਾ ਕਾਰਨ ਦੁਖ ਪਾ ਰਿਹਾ ਹੈ ਪਰ ਗੁਰੂ ਜੀ ਪਾਸ ਆ ਕੇ ਆਪਣੀ ਭੁਲ ਨਹੀਂ ਬਖ਼ਸ਼ਵਾਉਣੀ, ਦੁੱਖ ਭੋਗ ਰਿਹਾ ਹੈ। ਬੜਾ ਸ਼ਰਮਸਾਰ ਹੋਇਆ, ਕਿਹੜਾ ਮੂੰਹ ਲੈ ਕੇ ਮੈਂ ਗੁਰੂ ਜੀ ਪਾਸ ਜਾਵਾਂ। ਮੈਂ ਸਭਾ ਵਿਚ ਬੈਠ ਕੇ ਕਿਵੇਂ ਸੋਭਾ ਲੈ ਸਕਦਾ ਹਾਂ?। ਆਪਣੇ ਘਰ ਵਿਚ ਹੀ ਬੈਠਾ ਰਹੇ, ਲਤ ਦਾ ਕਸ਼ਟ ਦਿਨ-ਬ-ਦਿਨ ਦੀਰਘ ਹੁੰਦਾ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਆ ਕੇ ਭੁੱਲ ਬਖ਼ਸ਼ਵਾਉਣ ਮਗਰੋਂ ਲਤ ਠੀਕ ਹੋ ਗਈ। ਪਰ ਸਤਿਗੁਰੂ ਜੀ ਨੇ ਕਿਸੇ ਪ੍ਰਕਾਰ ਵੀ ਭਲਾ ਬੁਰਾ ਕਿਸੇ ਨੂੰ ਨਹੀਂ ਕਹਿਆ। ਸਭ ਤੇ ਦਇਆ ਦ੍ਰਿਸ਼ਟੀ ਕਰਦੇ ਰਹੇ। ਬਾਬਾ ਬੁਢਾ ਜੀ ਆਪਣੇ ਘਰ ਚਲੇ ਗਏ। ਆਪ ਜੀ ਸਦਾ ਹੀ ਗੁਰੂ ਦੇ ਗਿਆਨ ਤੇ ਧਿਆਨ ਵਿੱਚ ਆਪਣਾ ਮਨ ਨੀਵਾ ਕਰਕੇ ਵਿਚਰਨ ਲਗ ਪਏ।

## ਗੁਰੂ ਅਮਰਦਾਸ ਜੀ ਦਾ ਨਿਤ ਬਿਉਹਾਰ ਕਰਮ

ਆਪ ਡੇਢ ਪੈਹਰ ਰਾਤ ਰਹਿੰਦੀ ਜਾਗਦੇ ਸਨ, ਭਾਈ ਬਲੂ ਜੀ ਜੋ ਹਰ ਰੋਜ਼ ਦਰਿਆ ਤੋਂ ਗਾਗਰ ਵਿਚ ਜਲ ਲਿਆਂਦੇ, ਗੁਰੂ ਜੀ ਦੇ ਸਾਰੇ ਸਰੀਰ ਤੇ ਚੰਗੀ ਤਰ੍ਹਾਂ ਵਟਣਾ ਮਲ ਕੇ, ਚਿੱਟਾ ਦਾਹੜਾ, ਹੱਥਾਂ ਨਾਲ ਮਲ ਕੇ ਧੋਂਦੇ। ਗੁਰਦੇਵ ਜੀ ਨਿਤ ਦਹੀਂ ਨਾਲ, ਕੇਸੀ ਇਸ਼ਨਾਨ ਕਰਦੇ, ਸਫ਼ੈਦ ਕਪੜੇ ਪਾ ਕੇ ਦਰਬਾਰ ਲਗਾ ਕੇ ਰਬਾਬੀਆਂ ਪਾਸੋਂ ਆਸਾ ਕੀ ਵਾਰ ਦਾ ਕੀਰਤਨ ਸੁਣਦੇ ਸਨ। ਦਿਨ ਚੜੇ ਸਿਖ ਸੰਗਤ ਨੂੰ ਉਪਦੇਸ਼ ਦਿੰਦੇ ਰਹਿੰਦੇ ਸਨ। ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਦੇ ਸਨ। ਗੁਰੂ ਜੀ ਆਪਣੀ ਗਲ ਕਰਨ ਤੋਂ ਪਹਿਲਾਂ ਗਰੀਬਾਂ ਦੀ ਗਲ ਸੁਣਦੇ ਸਨ। ਆਪ ਜੀ ਦਾ ਇਕ ਨਿਯਮ ਸੀ ਕਿ ਜੋ ਕੋਈ ਦਰਸ਼ਨ ਨੂੰ ਆਵੇ, ਉਹ ਪਹਿਲਾਂ ਪੰਗਤ ਵਿਚ ਪ੍ਰਸ਼ਾਦ ਛਕੇ, ਭਾਵੇਂ ਬਾਦਸ਼ਾਹ ਹੋਵੇ ਭਾਵੇਂ ਕੰਗਾਲ, ਲੰਗਰ ਵਿਚ ਛਤੀਹ ਪ੍ਰਕਾਰ ਦਾ ਭੋਜਨ ਤਿਆਰ ਕਰਕੇ ਵਰਨ ਆਸ਼ਰਮ

ਦੇ ਵਿਤਕਰੇ ਤੋਂ ਰਹਿਤ ਹੋ ਕੇ ਸਭ ਨੂੰ ਛਕਾਇਆ ਜਾਂਦਾ ਸੀ। ਹਾਂ, ਆਪ ਜੀ ਅਲੂਣਾ ਓਗਰਾ ਹੀ ਛਕਦੇ ਸਨ। ਜਿਹੜਾ ਸੰਗਤਾਂ ਵਲੋਂ ਚੜ੍ਹਾਵਾ ਆਉਂਦਾ ਸੀ, ਓਹ ਗਰੀਬਾਂ ਅਨਾਥਾਂ ਵਿਚ ਵੰਡ ਦਿੰਦੇ ਸਨ। ਰਾਤ ਨੂੰ ਜਿਤਨਾ ਅੰਨ ਹੋਵੇ, ਲੋੜਵੰਦਾਂ ਨੂੰ ਵਰਤਾ ਦਿੰਦੇ, ਜੇ ਫਿਰ ਵੀ ਬਚ ਜਾਵੇ ਤਾਂ ਮਾਲ ਡੰਗਰਾਂ ਮੱਛੀਆਂ ਤੇ ਜਲ ਦੇ ਵਾਸੀ ਜੀਵਾਂ ਨੂੰ ਖਵਾ ਦੇਂਦੇ ਸਨ। ਆਪ ਮੰਜੇ ਉਪਰ ਕਦੇ ਨਹੀਂ ਸਨ ਸੌਂਦੇ, ਧਰਤੀ ਉਤੇ ਸੌਣਾ ਹੀ ਪਸੰਦ ਕਰਦੇ ਸਨ। ਆਪ ਸੰਸਾਰ ਨੂੰ ਮਿਥਿਆ ਪਰਪੰਚ ਜਾਣ ਕੇ ਸਦਾ ਹੀ ਸਤਿ-ਸਰੂਪ ਵਿਚ ਲੀਨ ਰਹਿੰਦੇ ਸਨ, ਮਾਈ ਭਾਈ ਜੋ ਧਨ ਤੇ ਪੁੱਤਰ ਦੀ ਕਾਮਨਾ ਲੈ ਕੇ ਆਉਂਦੇ ਸਨ, ਸਭ ਦੀਆਂ ਝੋਲੀਆਂ ਭਰ ਦੇਂਦੇ ਸਨ। ਬਹੁਤਾ ਵਿਸਥਾਰ ਨਾ ਕਰੀਏ:-

**ਗੁਰ ਅਮਰਦਾਸ ਕੀ ਅਕਥ ਕਥਾ ਹੈ,**
**ਏਕ ਜੀਹ ਕਛੁ ਕਹੀ ਨ ਜਾਈ ॥**
**ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ,**
**ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥੩॥** [ਪੰਨਾ ੧੪੦੬

## ਭਾਈ ਸਾਵਣ ਮਲ ਦਾ ਪ੍ਰਸੰਗ

ਗੋਂਦਵਾਲ ਵਿਚ ਇਕ ਦਿਨ ਅੰਮ੍ਰਿਤ ਵੇਲੇ ਗੁਰੂ ਜੀ ਪਰਮੇਸ਼ਰ ਦੇ ਧਿਆਨ ਪਰਾਇਣ ਹੋਏ ਬੈਠੇ ਸਨ, ਅਚਾਨਕ ਇਕ ਬੁਢੀ ਉਚੀਆਂ ਉਚੀਆਂ ਚੀਕਾਂ ਮਾਰ ਕੇ ਰੋਣ ਲਗ ਪਈ। ਗੁਰੂ ਜੀ ਨੇ ਭਾਈ ਬਲੂ ਨੂੰ ਭੇਜ ਕੇ ਪੁਛਿਆ ਤਾਂ ਪੱਤਾ ਲਗਾ ਕਿ ਇਕ ਮਾਈ ਦਾ ਇਕਲੌਤਾ ਪੁੱਤਰ ਮਾਣਕ ਚੰਦ ਮੁਰਗਾਈ ਖਾਤਰ ਤੇਈਏ ਤਾਪ ਨਾਲ ਮਰ ਗਿਆ ਹੈ। ਇਹ ਸੁਣ ਕੇ ਗੁਰੂ ਜੀ ਦਾ ਮਨ ਭਰ ਆਇਆ। ਅਕਾਲ ਪੁਰਖ ਜੀ ਦੇ ਚਰਨਾ ਵਿਚ ਬੇਨਤੀ ਕੀਤੀ ਕਿ ਸਾਡੇ ਹੁੰਦਿਆਂ ਇਥੇ ਇਸ ਬੀਮਾਰੀ ਨਾਲ ਕਿਸੇ ਮਾਈ ਦਾ ਪੁਤਰ ਨਾ ਮਰੇ। ਗੁਰੂ ਜੀ ਦੀ ਇਹ ਬੇਨਤੀ ਪਰਵਾਨ ਹੋਈ। ਗੁਰੂ ਜੀ ਨੇ ਜਪੁਜੀ ਸਾਹਿਬ ਦਾ ਪਾਠ ਕਰਕੇ ਲੜਕੇ ਦੇ ਮੂੰਹ ਵਿਚ ਅੰਮ੍ਰਿਤ ਪਾਇਆ, ਉਹ ਜ਼ਿੰਦਾ ਹੋ ਗਿਆ, ਉਸ ਦਾ ਨਾਮ ਭਾਈ ਜੀਉੜਾ ਰਖਿਆ ਗਿਆ, ਉਸ ਦੀ ਔਲਾਦ ਵੈਰੋਵਾਲ ਵਿਚ ਵਸਦੀ ਹੈ।

ਭਾਈ ਜੀਉੜਾ ਬਾਵਲੀ ਸਾਹਿਬ ਦਾ ਕੜ ਤੋੜਨ ਲਗਿਆਂ ਡੁਬ ਗਿਆ ਸੀ। ਇਸ ਦੀ ਮਾਂ ਘਾਬਰ ਗਈ, ਗੁਰੂ ਜੀ ਨੇ ਦਿਲਾਸਾ ਦਿਤਾ ਤੂੰ ਜੀਉ ! ਤੂੰ ਨਹੀਂ ਮਰਦਾ, ਓਹ ਜੀਉ ਪਿਆ। ਗੁਰੂ ਜੀ ਨੇ ਉਸਨੂੰ ਉਪਦੇਸ਼ ਕਰਨ ਲਈ ਮੰਜੀ ਬਖ਼ਸ਼ੀ ਅਤੇ ਕਿਹਾ, ਧਰਮ ਦੀ ਕਿਰਤ ਕਮਾਈ ਕਰਕੇ ਖਾਓ, ਪੂਜਾ ਦਾ ਧਾਨ ਨਹੀਂ ਖਾਣਾ।

## ਤੇਈਆ ਤਾਪ

ਗੁਰੂ ਜੀ ਨੇ ਤੇਈਆ ਤਾਪ, ਬਾਲਕ ਰੂਪ ਬਣਾ ਕੇ ਪਿੰਜਰੇ ਵਿਚ ਪਾ ਛਡਿਆ। ਤੇਈਏ ਨੂੰ ਅਧੋ ਸੁਧ ਲੂਣ ਪਾ ਕੇ ਇਕ ਰੋਟੀ ਛੋਲਿਆਂ ਦੀ ਖਾਣ ਨੂੰ ਦਿਆਂ ਕਰਨ, ਇਸ ਕਾਰਨ ਉਸ ਨੂੰ ਬੜੀ ਤਕਲੀਫ਼ ਹੁੰਦੀ। ਇਕ ਦਿਨ ਭਾਈ ਲਾਲੋ ਡਲੇ ਪਿੰਡ ਵਾਲੇ ਗੁਰੂ ਜੀ ਦਾ ਦਰਸ਼ਨ ਕਰਨ ਗਏ ਤਾਂ ਤੇਈਏ ਦੀ ਬੇਨਤੀ ਸੁਣ ਕੇ ਭਾਈ ਲਾਲੋ ਨੇ ਗੁਰੂ ਜੀ ਪਾਸ ਉਸ ਨੂੰ ਛੁਡਾਉਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਕਿਹਾ, ਇਹ ਲੋਕਾਂ ਦਾ ਲਹੂ ਪੀਵੇਗਾ। ਲਾਲੋ ਨੇ ਕਿਹਾ ਇਸ ਨੂੰ ਮੇਰੇ ਨਾਲ ਘਰ ਭੇਜ ਦਿਉ, ਤੁਹਾਡਾ ਬਖ਼ਸ਼ਿਆ ਘਿਉ ਦੁਧ ਬਹੁਤ ਹੈ, ਮੈਂ ਇਸ ਨੂੰ ਛਕਾਵਾਂਗਾ। ਗੁਰੂ ਜੀ ਨੇ ਬੇਨਤੀ ਮੰਨ ਲਈ ਤੇ ਉਸ ਨੂੰ ਟੋਰ ਦਿਤਾ। ਰਸਤੇ ਵਿਚ ਤੇਈਆ ਤਾਪ ਕਹਿਣ ਲੱਗਾ ਮੈਨੂੰ ਬਹੁਤ ਭੁੱਖ ਲਗੀ ਹੈ ਕੁਝ ਖਾਣਾ ਖਵਾਉ। ਲਾਲੋ ਨੇ ਕਿਹਾ ਘਰ ਜਾ ਕੇ ਰੋਟੀ ਖਾਵੀਂ, ਉਸ ਨੇ ਕਿਹਾ, ਨਹੀਂ, ਮੈਂ ਹੁਣੇ ਖਾਵਾਂਗਾ। ਇਤਨੇ ਚਿਰ ਵਿਚ ਉਸ ਨੇ ਇਕ ਧੋਬੀ ਨੂੰ ਫੜ ਕੇ ਉਸ ਦੇ ਲਹੂ ਦਾ ਖਪਰ ਭਰਕੇ ਭਾਈ ਲਾਲੋ ਪਾਸ ਲੈ ਆਇਆ ਤੇ ਗੱਟ ਗੱਟ ਕਰਕੇ ਪੀ ਗਿਆ। ਧੋਬੀ ਦਾ ਹਾਲ ਵੇਖ ਕੇ ਭਾਈ ਲਾਲੋ ਦਾ ਦਿਲ ਬਹੁਤ ਡਰਿਆ। ਇਸ ਤਰ੍ਹਾਂ ਤੂੰ ਮੇਰਾ ਪਰਵਾਰ ਵੀ ਖ਼ਤਮ ਕਰ ਦੇਵੇਂਗਾ। ਚਲ, ਮੈਂ ਗੁਰੂ ਦਿਆਂ ਪਾਸ ਤੈਨੂੰ ਛੱਡ ਆਵਾਂ। ਇਹ ਸੁਣ ਕੇ ਤੇਈਆ ਭਾਈ ਲਾਲੋ ਦੇ ਚਰਨਾ ਤੇ ਢਹਿ ਪਿਆ। ਨਿੰਮਰਤਾ ਸਹਿਤ ਕਹਿਆ, ਮੈਨੂੰ ਬਖ਼ਸ਼ੋ! ਮੈਂ ਤੁਹਾਡਾ ਹੁਕਮ ਮੰਨ ਕੇ ਜਦੋਂ ਕੋਈ ਤੁਹਾਡੇ ਤੇ ਮੇਰੇ ਮਿਲਾਪ ਦੀ ਗਲ ਸੁਣਾਵੇਗਾ, ਤੁਹਾਡਾ ਨਾਮ ਲਏਗਾ, ਉਸ ਨੂੰ ਮੈਂ ਛੱਡ ਦਿਆਂਗਾ। ਓਦੋਂ ਤੋਂ ਪੰਜਾਬ ਵਿਚ ਭਾਈ ਲਾਲੋ ਦੀ ਕਥਾ ਸੁਣਾਂਦੇ ਹਨ ਅਤੇ ਮਿੱਠਾ ਰੋਟ

ਪਕਾ ਕੇ ਖਵਾਂਦੇ ਹਨ, ਤੇਈਆ ਤਾਪ ਛਡ ਜਾਂਦਾ ਹੈ।

## ਗੋਂਦੇ ਦੇ ਪੁੱਤਰਾਂ ਦਾ ਝਗੜਾ

ਗੋਂਦੇ ਦੇ ਮਰਨ ਮਗਰੋਂ ਉਸ ਦੇ ਪੁੱਤਰ, ਗੋਂਦੇ ਪਾਸ ਆਏ ਅਤੇ ਕਿਹਾ ਕਿ ਸਾਨੂੰ ਇਥੋਂ ਦੀ ਸਰਦਾਰੀ ਦਾ ਰੁਪਇਆ ਦਿਉ। ਗੁਰੂ ਜੀ ਨੇ ਸਮਝਾਇਆ, ਤੁਹਾਡਾ ਕੋਈ ਹੱਕ ਨਹੀਂ, ਨਗਰ ਅਸਾਂ ਵਸਾਇਆ ਹੈ। ਉਨ੍ਹਾਂ ਕਿਹਾ ਸਾਡਾ ਗੁਜ਼ਾਰਾ ਨਹੀਂ ਚਲਦਾ। ਗੁਰੂ ਜੀ ਨੇ ਕਿਹਾ ਤੁਸੀਂ ਲੰਗਰ ਵਿਚ ਪ੍ਰਸ਼ਾਦ ਛਕੋ ਪਰ ਉਨ੍ਹਾਂ ਕੁਝ ਨਾ ਸਮਝਿਆ। ਉਨ੍ਹਾਂ ਲਾਹੌਰ ਜਾ ਕੇ ਸੰਨ ੧੬੧੭ ਬਿ. ਨੂੰ ਦਾਵਾ ਕਰ ਦਿਤਾ। ਲਾਹੌਰ ਦੇ ਸੂਬਾ ਜਾਫ਼ਰ ਬੇਗ਼ ਨੇ ਗੁਰੂ ਘਰ ਦੀ ਮਹਿਮਾ ਸੁਣੀ ਹੋਈ ਸੀ। ਇਸ ਬਹਾਨੇ ਉਸ ਨੇ ਗੁਰੂ ਸਾਹਿਬ ਨੂੰ ਬੁਲਾ ਭੇਜਿਆ। ਗੁਰੂ ਸਾਹਿਬ ਆਪ ਨਾ ਗਏ, ਪਰ ਭਾਈ ਕਿਦਾਰੀ, ਬੂਲਾ ਤੇ ਬੁੱਢਾ ਆਦਿਕ ਨੂੰ ਗੁਰੂ ਰਾਮਦਾਸ ਜੀ ਦੇ ਨਾਲ ਭੇਜ ਦਿਤਾ। ਹਾਕਮ ਨੇ ਬਿਆਨ ਲਏ ਤਾਂ ਸਿਖਾਂ ਨੇ ਸਭ ਗੱਲਾਂ ਠੀਕ ਠੀਕ ਦਸੀਆਂ। ਹਾਕਮ ਨੇ ਗੁਰੂ ਦਿਆਂ ਨੂੰ ਸੱਚਾ ਤੇ ਦੀਨ ਨੂੰ ਝੂਠਾ ਜਾਣ ਕੇ ਕਿਹਾ ਮੈਂ ਗੋਂਦਵਾਲ ਆ ਕੇ ਫੈਸਲਾ ਕਰਾਂਗਾ।

ਜਦੋਂ ਹਾਕਮ ਦੌਰਾ ਕਰਦਾ ਹੋਇਆ ਗੋਇੰਦਵਾਲ ਪਹੁੰਚਿਆ। ਗੁਰੂ ਜੀ ਨੇ ਲੰਗਰ ਵਿਚ ਹਜਾਰਾਂ ਗਰੀਬ ਅਤੇ ਪਰਵਾਸੀ ਆਉਂਦੇ ਵੇਖ ਕੇ ਦਰਸ਼ਨ ਕਰਕੇ ਬੜਾ ਪ੍ਰਸੰਨ ਹੋਇਆ। ਪਿੰਡ ਦੇ ਪੰਚਾਂ ਤੋਂ ਜੋ ਗਲ ਪੁਛੀ ਤਾਂ ਉਨ੍ਹਾਂ ਵੀ ਸੱਚ ਦਸ ਦਿਤਾ ਕਿ ਗੋਇੰਦਵਾਲ ਗੁਰੂ ਜੀ ਦੀ ਕਿਰਪਾ ਨੇ ਵਸਾਇਆ ਹੈ। ਇਹ ਸੁਣ ਕੇ ਹਾਕਮ ਨੇ ਗੋਂਦੇ ਦੇ ਪੁਤਰਾਂ ਦਾ ਦਾਵਾ ਖ਼ਾਰਜ ਕਰ ਦਿੱਤਾ।

ਇਥੇ ਹੀ ਇਕ ਮਰਵਾਹੇ ਖਤਰੀਆਂ ਦਾ ਪ੍ਰੋਹਤ ਗੁਰੂ ਜੀ ਦਾ ਪ੍ਰਤਾਪ ਵੇਖ ਕੇ ਸੜਦਾ ਰਹਿੰਦਾ ਸੀ। ਉਹ ਸ਼ਿਵਨਾਥ ਤਪਾ ਖੰਡੂਰ ਵਾਲੇ ਦਾ ਮਿਤਰ ਸੀ। ਗੁਰੂ ਜੀ ਨੇ ੫੦੦/- ਇਨਾਮ ਦੇ ਦਿਤਾ। ਗੁਰੂ ਜੀ ਦੇ ਬਚਨ ਸੁਣ ਕੇ ਸਭ ਦਾ ਮਨ ਸ਼ਾਂਤ ਹੋ ਗਿਆ ਅਤੇ ਬਹੁਤ ਲੋਕਾਂ ਨੇ ਸਿਖੀ ਧਾਰਨ-ਕੀਤੀ। ਫਿਰ ਉਸ ਪੰਡਤ ਨੂੰ ਜਿਸ ਨੇ ਗੁਰੂ ਸਾਹਿਬ ਜੀ ਦੇ ਚਰਨਾ ਵਿਚ ਪਦਮ ਦੇਖਿਆ ਸੀ, ਮਨ ਬਾਂਛਤ ਫਲ ਦਿੱਤਾ।

# ਬਾਉਲੀ ਸਾਹਿਬ ਦੀ ਰਚਨਾ

ਸੰਮਤ ੧੬੧੬ ਬਿ. ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਲੋਕਾਂ ਦੇ ਉਧਾਰ ਲਈ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਦੀ ਰਚਨਾ ਦਾ ਆਰੰਭ ਕੀਤਾ। ਇਹ ਸਤ ਵਰ੍ਹੇ ਲਗਾਤਾਰ ਬਣਦੀ ਰਹੀ। ਇਸ ਦਾ ਕੜ ਅਜਿਹਾ ਅੜਿਆ ਜੋ ਟੁੱਟਣ ਵਿਚ ਹੀ ਨਾ ਆਵੇ। ਉਸ ਸਮੇਂ ਅਕਬਰ ਬਾਦਸ਼ਾਹ ਦੀ ਲੜਾਈ ਚਤੌੜ ਗੜ੍ਹ ਜੈਮਲ ਫ਼ਤੇ ਨਾਲ ਹੋ ਗਈ। ਕਈ ਵਰ੍ਹੇ ਬੀਤ ਗਏ, ਕਿਲਾ ਟੁਟਦਾ ਨਹੀਂ ਸੀ। ਬਾਦਸ਼ਾਹ ਨੇ ਲਾਹੌਰ ਦੇ ਸੂਬੇ ਦੇ ਤਾਹਰ ਬੇਗ ਤੋਂ ਪੁਛਿਆ ਤਾਂ ਉਸਨੇ ਟੋਡਰ ਮਲ ਦੀਵਾਨ ਦੇ ਹੱਥ ਕਹਿ ਭੇਜਿਆ ਕਿ ਗੁਰੂ ਬਾਬਾ ਨਾਨਕ ਜੀ ਦੀ ਗੱਦੀ ਤੇ ਸ੍ਰੀ ਗੁਰੂ ਅਮਰਦਾਸ ਜੀ ਹਨ, ਉਨ੍ਹਾਂ ਦੀ ਮਿੰਨਤ ਕਰੋ ਤਾਂ ਕਿਲ੍ਹਾ ਫਤ੍ਹੇ ਹੋਵੇਗਾ। ਗੁਰੂ ਅਮਰਦਾਸ ਜੀ ਨੇ ਸੁਭਾਵਿਕ ਹੀ ਆਖਿਆ ਕਿ ਜਦ ਸਾਡੀ ਬਉਲੀ ਦਾ ਕੜ ਟੁਟੇਗਾ ਤਾਂ ਚਤੋੜ ਗੜ੍ਹ ਫ਼ਤਹਿ ਹੋਵੇਗਾ। ਓਦੋਂ ਨਾਜ਼ਮ ਨੇ ਲਾਹੋਰੋਂ ਉਸੇ ਵੇਲੇ ਬਹੁਤ ਸਾਰੇ ਕਾਰੀਗਰ ਬੁਲਵਾ ਦਿਤੇ, ਪ੍ਰੰਤੂ ਭਾਈ ਮਾਣਕ ਚੰਦ ਜੀਊਣ ਦੀ ਹਿੰਮਤ ਸਦਕਾ ਕੜ ਟੁਟਾ। ਜਿਸ ਵੇਲੇ ਇਧਰ ਬਉਲੀ ਸਾਹਿਬ ਦਾ ਕੜ ਟੁੱਟਾ ਉਧਰ ਉਸੇ ਵੇਲੇ ਕਿਲਾ ਫ਼ਤਹਿ ਹੋਇਆ। ਬਾਦਸ਼ਾਹ ਸੁਣ ਕੇ ਬਹੁਤ ਖੁਸ਼ ਹੋਇਆ ਅਤੇ ਇਸ ਖੁਸ਼ੀ ਵਿਚ ਉਸਨੇ ਬਹੁਤ ਕੁਝ ਨਜ਼ਰਾਨਾ ਭੇਟ ਕੀਤਾ।

ਸ੍ਰੀ ਗੁਰਦੇਵ ਜੀ ਨੇ ਬਾਉਲੀ ਦੀਆਂ ੮੪ ਪੌੜੀਆਂ ਬਣਵਾਈਆਂ। ਜਿਹੜਾ ਮਨੁੱਖ ਇਨ੍ਹਾਂ ਪਉੜੀਆਂ ਤੇ ਚੌਰਾਸੀ ਵੇਰ ਇਸ਼ਨਾਨ ਕਰਕੇ ਜਪੁ ਬਾਣੀ ਦੇ ੮੪ ਪਾਠ* ਕਰੇਗਾ, ਉਸ ਦੀ ਚੌਰਾਸੀ ਲਖ ਜੂਨ ਕੱਟੀ ਜਾਵੇਗੀ। ਇਸ ਬਾਉਲੀ ਦੀ ਕਾਰ-ਸੇਵਾ ਲਈ ਦੂਰੋਂ ਦੂਰੋਂ ਸੰਗਤਾਂ ਆਈਆਂ, ਗੁਰੂ ਰਾਮਦਾਸ ਜੀ ਵੀ ਆਪਣੀ ਹੱਥੀਂ ਕਾਰ ਕਰਦੇ ਰਹੇ।

---

*ਇਕ ਵਾਰੀ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਨੇ ਐਸੀ ਗੁਹਝ ਕਲਾ ਵਰਤਾਈ ਕਿ ਆਪ ਦਾਸਰੇ ਨੂੰ ਸ੍ਰੀ ਗੋਇੰਦਵਾਲ ਸਾਹਿਬ ਹਵਾ ਵਾਂਗੂੰ ਉਡਾਅ ਕੇ ਲੈ ਗਏ ਅਤੇ ਇਕ ਮਨ ਇਕ ਚਿਤ ਹੋ ਕੇ ਇਸ਼ਨਾਨ ਅਤੇ ਜਪੁ ਬਾਣੀ ਦੇ ੮੪ ਪਾਠ ਕਰਨ ਦਾ ਸ਼ੁੱਭ ਅਵਸਰ ਬਖ਼ਸ਼ਿਆ। ਗੁਰੂ ਕਿਰਪਾ ਸਦਕਾ ਬੜਾ ਅਨੰਦ ਮਾਣਿਆ। ਸੱਚ ਜਾਣਨਾ ਇਹ ਵੀ ਮੇਰੇ ਜੀਵਨ ਦੀ ਇਕ ਅਭੁੱਲ ਯਾਦ ਬਣ ਗਈ ਹੈ।

ਇਕ ਵਾਰੀ ਕੁਝ ਸਾਧੂ ਗੰਗਾ ਜੀ ਦੇ ਇਸ਼ਨਾਨ ਨੂੰ ਚਲੇ ਤਾਂ ਗੋਇੰਦਵਾਲ ਵਿਚ ਇਕ ਆਦਮੀ ਨੇ ਗੜਵਾ ਦਿਤਾ ਕਿ ਮੇਰੇ ਵਾਸਤੇ ਗੰਗਾ ਜਲੀ ਉਥੋਂ ਲਿਆਉਣੀ। ਕੁਦਰਤਿ ਦੇ ਰੰਗ, ਓਹ ਗੜਵਾ ਸਾਧਾਂ ਕੋਲੋਂ ਗੰਗਾ ਜੀ ਵਿਚ ਡੁੱਬ ਗਿਆ ਤਾਂ ਸਾਧੂ ਬੜੇ ਉਦਾਸ ਹੋ ਗਏ। ਜਦੋਂ ਗੋਂਦਵਾਲ ਵਾਪਸ ਆਏ ਤਾਂ ਗੜਵੇ ਵਾਲੇ ਸਾਧੂ ਨੂੰ ਪੁਛਿਆ ਤਾਂ ਉਸ ਨੇ ਕਿਹਾ ਕਿ ਉਹ ਤਾਂ ਗੰਗਾਂ ਵਿਚ ਡੁਬ ਗਿਆ ਹੈ। ਇਹ ਸੁਣ ਕੇ ਉਹ ਆਦਮੀ ਬਹੁਤ ਦੁੱਖੀ ਹੋਇਆ। ਗੁਰੂ ਜੀ ਨੇ ਕਿਹਾ ਬਾਵਲੀ ਵਿਚ ਦੇਖੋ ਜਦ ਬਾਵਲੀ ਵਿਚ ਦੇਖਣ ਲਗੇ ਤਾਂ ਓਹ ਗੜਵਾ ਬਾਉਲੀ ਵਿਚ ਦੇਖਿਆ, ਵੇਖ ਕੇ ਸਾਰੇ ਹੈਰਾਨ ਹੋ ਗਏ। ਸਾਧੂ, ਓਥੇ ਗੰਗਾ ਜਲੀ ਦੇਖ ਕੇ ਹੈਰਾਨ ਹੋ ਗਏ। ਓਦੋਂ ਤੋਂ ਲੋਕੀ ਸਭ ਤੀਰਥਾਂ ਨਾਲੋਂ ਬਾਵਲੀ ਸਾਹਿਬ ਨੂੰ ਸ੍ਰੇਸ਼ਟ ਸਮਝਣ ਲਗ ਪਏ।

ਬਾਵਲੀ ਤਿਆਰ ਹੋਣ ਤੇ ਗੁਰੂ ਜੀ ਨੇ ਭਾਰੀ ਯੱਗ ਕੀਤਾ। ਦੂਰ ਦੂਰ ਤੋਂ ਆਏ ਲੋਕਾਂ ਨੂੰ ਨਿਉਤੇ ਵਾਸਤੇ ਕਿਹਾ। ਹਿੰਦੂ ਮੁਸਲਮਾਨ ਸਭ ਦਾ ਪ੍ਰਸ਼ਾਦ ਗੁਰੂ ਜੀ ਦੇ ਘਰ ਤਿਆਰ ਕਰਵਾਇਆ। ਗੁਰੂ ਜੀ ਉਸ ਤਪੇ ਨੂੰ ਵੀ ਸਦਿਆ ਜੋ ਗੁਰੂ ਘਰ ਦਾ ਵਿਰੋਧੀ ਸੀ, ਪਰ ਓਹ ਨਾ ਮੰਨਿਆ। ਜਿਸ ਵੇਲੇ ਤਪੇ ਨੇ ਸੁਣਿਆ ਕਿ ਇਕ ਇਕ ਮੋਹਰ ਸਭ ਨੂੰ ਦਖਣਾ ਮਿਲਣੀ ਹੈ ਤਾਂ ਝਟਪਟ ਆਪਣੇ ਲੜਕੇ ਨੂੰ ਨਾਲ ਲਿਆਂਦਾ। ਜਦੋਂ ਕੰਧ ਟਪਾ ਕੇ ਆਪਣੇ ਪੁਤਰ ਨੂੰ ਉਤਾਰਿਆ ਤਾਂ ਉਸ ਦੀ ਲੱਤ ਟੁੱਟ ਗਈ ਤਪਾ ਭੀ ਕੁਝ ਦਿਨ ਦੁਖ ਪਾ ਕੇ ਮਰ ਗਿਆ। ਉਸ ਪ੍ਰਥਾਇ ਗੁਰੂ ਰਾਮਦਾਸ ਜੀ ਨੇ ਸ਼ਬਦ ਉਚਾਰਿਆ:-

**ਗਉੜੀ ਕੀ ਵਾਰ ਸਲੋਕ ਮ:੪॥**

**ਤਪਾ ਨ ਹੋਵੈ ਅੰਦ੍ਰਹੁ ਲੋਭੀ,**
**ਨਿਤ ਮਾਇਆ ਨੋ ਫਿਰੈ ਜਜਮਾਲਿਆ ॥**
**ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ,**
**ਪਿਛੋ ਦੇ ਪਛੁਤਾਇ ਕੈ, ਆਣਿ ਤਪੈ ਪੁਤੁ ਵਿਚਿ ਬਹਾਲਿਆ ॥**
**ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥**
**ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ,**
**ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥**

ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ,
ਬਹਿ ਸਾਧ ਜਨਾ ਵੀਚਾਰਿਆ॥
ਸਤ ਪੁਰਖਾ ਕੀ ਤਪਾ ਨਿੰਦਾ ਕਰੈ,
ਸੰਸਾਰੈ ਕੀ ਉਸਤਤੀ ਵਿਚਿ ਹੋਵੈ,
ਏਤੁ ਦੋਖੈ ਤਪਾ ਦਯਿ ਮਾਰਿਆ ॥
ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੈ ਨੋ ਫਲੁ ਲਗਾ,
ਸਭੁ ਗਇਆ ਤਪੇ ਕਾ ਘਾਲਿਆ ॥
ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ ॥
ਅੰਦਰਿ ਬਹੈ ਤਪਾ ਪਾਪ ਕਮਾਏ ॥
ਹਰਿ ਅੰਦਰਲਾ ਪਾਪੁ, ਪੰਚਾ ਨੋ ਉਘਾ ਕਰਿ ਵੇਖਾਲਿਆ ॥
ਧਰਮਰਾਇ ਜਮ ਕੰਕਰਾ ਨੋ ਆਖਿ ਛਡਿਆ,
ਏਸੁ ਤਪੈ ਨੋ ਤਿਥੈ ਖੜਿ ਪਾਇਹੁ,
ਜਿਥੈ ਮਹਾ ਮਹਾਂ ਹਤਿਆਰਿਆ॥
ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ,
ਏਹੁ ਸਤਿਗੁਰਿ ਹੈ ਫਿਟਕਾਰਿਆ ॥
ਹਰਿ ਕੈ ਦਰਿ ਵਰਤਿਆ, ਸੁ ਨਾਨਕਿ ਆਖਿ ਸੁਣਾਇਆ ॥
ਸੋ ਬੂਝੈ ਜੁ ਦਯਿ ਸਵਾਰਿਆ ॥੧॥ [ਪੰਨਾ ੩੧੫

ਜਿਸ ਵੇਲੇ ਸਭ ਸੰਗਤ ਪ੍ਰਸ਼ਾਦ ਛਕ ਚੁਕੀ ਤਾਂ ਗੁਰੂ ਜੀ ਨੇ ਇਕ ਇਕ ਮੋਹਰ ਸਭ ਨੂੰ ਬਖ਼ਸ਼ੀ।

ਸੰਮਤ ੧੬੨੨ ਬਿ. ਨੂੰ ਅਕਬਰ ਬਾਦਸ਼ਾਹ ਗੁਰੂ ਜੀ ਦੇ ਦਰਸ਼ਨ ਕਰਨ ਲਈ ਗੋਂਦਵਾਲ ਆਇਆ। ੫੦੦ ਮੋਹਰ ਜੋ ਸੁਖਣਾ ਸੁਖੀ ਸੀ, ਅਗੇ ਰਖ ਕੇ ਮੱਥਾ ਟੇਕਿਆ। ਗੁਰੂ ਜੀ ਦਾ ਹੁਕਮ ਸੀ ਲੰਗਰ ਵਿਚ ਪ੍ਰਸ਼ਾਦਾ ਛੱਕੇ ਬਿਨਾ ਸਾਡਾ ਦਰਸ਼ਨ ਕਰਨ ਲਈ ਕੋਈ ਨਾ ਆਵੇ। ਇਸ ਲਈ ਸਾਰਾ ਲਸ਼ਕਰ ਜੋ ਬਾਦਸ਼ਾਹ ਨਾਲ ਆਇਆ ਸੀ ਅਤੇ ਸੰਗਤ ਨੇ ਕੜਾਹ ਪ੍ਰਸ਼ਾਦ ਛਕਿਆ ਤੇ ਵਜ਼ੀਰਾਂ ਨੂੰ ਕਿਹਾ ਕਿ ਪੀਰ ਜੀ ਦੀਆਂ ਦੰਦ ਦਾੜਾਂ ਨਹੀਂ ਰਹੀਆਂ, ਇਹ ਹਲਵਾ ਖਾਂਦਾ ਹੈ। ਓਦੋਂ ਬਾਬਾ ਬੁਢਾ ਜੀ ਨੇ ਬਾਦਸ਼ਾਹ ਨੂੰ ਕਹਿਆ ਕਿ ਇਕ ਪ੍ਰਸ਼ਾਦਾ ਸਿੱਖਾਂ, ਸਾਧਾਂ, ਸਭ ਨੂੰ ਛਕਣਾ ਬਣਦਾ ਹੈ। ਗੁਰੂ ਜੀ ਆਪ ਓਗਰਾ ਛਕਦੇ ਸਨ। ਬਾਦਸ਼ਾਹ ਬੋਲਿਆ ਓਹ ਪ੍ਰਸ਼ਾਦ ਮੈਨੂੰ ਭੀ ਬਖ਼ਸ਼ੋ, ਗੁਰੂ ਜੀ ਨੇ ਸਵਾ ਮਣ ਓਗਰਾ ਤਿਆਰ

ਕਰਕੇ ਬਾਦਸ਼ਾਹ ਦੇ ਡੇਰੇ ਭੇਜ ਦਿੱਤਾ। ਜਿਸ ਵੇਲੇ ਬਾਦਸ਼ਾਹ ਖਾਣ ਲਗਾ ਤਾਂ ਉਤਨੇ ਹੀ ਵਖੋ ਵਖਰੇ ਸੁਆਦ ਆਉਣ। ਬਾਦਸ਼ਾਹ ਨੇ ਐਸਾ ਸੁਆਦਲਾ ਭੋਜਨ ਕਦੇ ਨਹੀਂ ਸੀ ਛਕਿਆ। ਆਪਸ ਵਿਚ ਜਦ ਸੁਆਦ ਦਾ ਵਰਨਣ ਕਰਨ ਲਗੇ ਤਾਂ ਵਜ਼ੀਰ ਅਬਦੁਲ ਫਜ਼ਲ ਨੇ ਕਿਹਾ ਏਸ ਓਗਰੇ ਵਿਚ ਕੋਈ ਅੰਮ੍ਰਿਤ ਰਸਾਇਣ ਹੈ, ਦੂਸਰੇ ਅਮੀਰਾਂ ਨੇ ਕਿਹਾ ਠੀਕ ਹੈ ਇਹੋ ਜਿਹੀਆਂ ਜੀਵਨ ਸਮਰਥਾ ਤੇ ਬਰਕਤਾਂ ਫ਼ਕੀਰਾਂ ਪਾਸ ਹੀ ਹੁੰਦੀਆਂ ਹਨ। ਬਾਦਸ਼ਾਹ ਗੁਰੂ ਜੀ ਦੇ ਹਜ਼ੂਰ ਦਰਸ਼ਨ ਨੂੰ ਆਇਆ ਤਾਂ ਵਜ਼ੀਰ ਨੇ ਸਤਿਗੁਰਾਂ ਅਗੇ ਪ੍ਰਾਰਥਨਾ ਕੀਤੀ, ਇਸ ਓਗਰੇ ਵਿਚ ਕਿਸ ਚੀਜ਼ ਦੀ ਤਾਕਤ ਹੈ, ਓਹ ਬਾਦਸ਼ਾਹ ਨੂੰ ਬਖ਼ਸ਼ੋ। ਗੁਰੂ ਜੀ ਨੇ ਸ਼ਬਦ ਉਚਾਰਿਆ:-

**ਮਾਝ ਮਹਲਾ ੩ ॥**

**ਅੰਮ੍ਰਿਤ ਨਾਮੁ ਮੰਨਿ ਵਸਾਏ ॥**
**ਹਉਮੈ ਮੇਰਾ ਸਭੁ ਦੁਖੁ ਗਵਾਏ ॥**
**ਅੰਮ੍ਰਿਤਬਾਣੀ ਸਦਾ ਸਲਾਹੇ,**
**ਅੰਮ੍ਰਿਤਿ ਅੰਮ੍ਰਿਤੁ ਪਾਵਣਿਆ॥੧॥**
**ਹਉ ਵਾਰੀ ਜੀਉ ਵਾਰੀ, ਅੰਮ੍ਰਿਤ ਬਾਣੀ ਮੰਨਿ ਵਸਾਵਣਿਆ॥**
**ਅੰਮ੍ਰਿਤ ਬਾਣੀ ਮੰਨਿ ਵਸਾਏ,**
**ਅੰਮ੍ਰਿਤੁ ਨਾਮੁ ਧਿਆਵਣਿਆ॥੧॥ ਰਹਾਉ॥**
**ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥**
**ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥**
**ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ,**
**ਅਵਰਾ ਆਖਿ ਸੁਨਾਵਣਿਆ ॥੨॥**
**ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥**
**ਅੰਮ੍ਰਿਤੁ ਗੁਰਪਰਸਾਦੀ ਪਾਏ॥**
**ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ॥**
**ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥੩॥**
**ਸੋ ਕਿਛੁ ਕਰੈ ਜੁ ਚਿਤਿ ਨ ਹੋਈ॥**
**ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥**
**ਹੁਕਮੈ ਵਰਤੈ ਅੰਮ੍ਰਿਤ ਬਾਣੀ**
**ਹੁਕਮੇ ਅੰਮ੍ਰਿਤੁ ਪੀਆਵਣਿਆ॥੪॥**
**ਅਜਬ ਕੰਮ ਕਰਤੇ ਹਰਿ ਕੇਰੇ॥ ਇਹੁ ਮਨੁ ਭੂਲਾ ਜਾਂਦਾ ਫੇਰੇ॥**

ਅੰਮ੍ਰਿਤ ਬਾਣੀ ਸਿਉ ਚਿਤੁ ਲਾਏ
ਅੰਮ੍ਰਿਤ ਸਬਦਿ ਵਜਾਵਣਿਆ॥੫॥
ਖੋਟੇ ਖਰੇ ਤੁਧੁ ਆਪਿ ਉਪਾਏ॥
ਤੁਧੁ ਆਪੇ ਪਰਖੇ ਲੋਕ ਸਬਾਏ॥
ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ॥੬॥
ਕਿਉਕਰਿ ਵੇਖਾ ਕਿਉ ਸਾਲਾਹੀ॥
ਗੁਰਪਰਸਾਦੀ ਸਬਦਿ ਸਲਾਹੀ॥
ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ
ਤੂੰ ਭਾਣੈ ਅੰਮ੍ਰਿਤੁ ਪੀਆਵਣਿਆ॥੭॥
ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ॥
ਸਤਿਗੁਰਿ ਸੇਵਿਐ ਰਿਦੈ ਸਮਾਣੀ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ,
ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥ [ਪੰਨਾ ੧੧੮

ਇਸੇ ਤਰ੍ਹਾਂ ਪੂਰੀ ਅਸ਼ਟਪਦੀ ਸੁਣ ਕੇ ਬਹੁਤ ਪ੍ਰਸੰਨ ਹੋਇਆ। ਗੁਰੂ ਸਾਹਿਬ ਦਾ ਅਤੁੱਟ ਲੰਗਰ ਚਲਦਾ ਵੇਖ ਕੇ ਬਾਦਸ਼ਾਹ ਨੇ ਬਹੁਤ ਸਾਰੇ ਪਿੰਡਾਂ ਦਾ ਪੱਟਾ ਲਿਖਵਾ ਕੇ ਗੁਰੂ ਸਾਹਿਬ ਅਗੇ ਰਖਿਆ ਪਰ ਗੁਰੂ ਸਾਹਿਬ ਨੇ ਜਾਗੀਰਾਂ ਨੂੰ ਕਲੇਸ਼ ਸਮਝ ਕੇ ਨਾ ਲਿਆ। ਬਾਦਸ਼ਾਹ ਨੇ ਕਿਹਾ, ਜੇ ਆਦਰ ਨਹੀਂ ਲੈਂਦੇ ਤਾਂ ਜੈਸੀ ਆਪ ਜੀ ਦੀ ਬੇਟੀ ਭਾਨੀ ਹੈ ਵੈਸੀ ਮੇਰੀ ਹੈ ਮੈਂ ਉਸ ਨੂੰ ਦਿਤਾ ਹੈ, ਪਰ ਤਦ ਵੀ ਗੁਰੂ ਸਾਹਿਬ ਨਾ ਮੰਨੇ। ਗੁਰੂ ਸਾਹਿਬ ਨੇ ਜਾਗੀਰ ਦਾ ਖਿਆਲ ਨਾ ਕੀਤਾ। ਫਿਰ ਬਾਦਸ਼ਾਹ ਨੇ ਕਿਹਾ ਮੈਨੂੰ ਕੋਈ ਖ਼ਿਦਮਤ ਦਸੋ, ਗੁਰੂ ਜੀ ਨੇ ਕਹਿਆ, ਕੋਈ ਕਮੀ ਨਹੀਂ, ਸਭ ਖ਼ਜ਼ਾਨਾ ਭਰਪੂਰ ਹੈ। ਹਾਂ, ਗਰੀਬਾਂ ਨੂੰ ਦੁਖਾਣਾ ਨਹੀਂ, ਧਰਮ ਵਾਲੀ ਕਿਰਤ ਕਰਨਾ ਇਤਾਦਿਕ ਨਸੀਹਤ ਗੁਰੂ ਮਹਾਰਾਜ ਨੇ ਕੀਤੀ। ਬਾਦਸ਼ਾਹ ਆਗਿਆ ਲੈ ਕੇ ਲਾਹੌਰ ਚਲਾ ਗਿਆ।

ਅਕਬਰ ਬਾਦਸ਼ਾਹ ਦਾ ਗੁਰੂ ਸਾਹਿਬ ਨਾਲ ਬਹੁਤ ਪ੍ਰੇਮ ਸੀ, ਜਿਸ ਤਰ੍ਹਾਂ ਬਾਦਸ਼ਾਹ ਨੇ ੨੨ ਸੂਬੇ ਮੁਕੱਰਰ ਕੀਤੇ ਹੋਏ ਸਨ, ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਨੇ ੨੨ ਮੰਜੀਆਂ ਗੁਰਮਤਿ ਉਪਦੇਸ਼ ਪ੍ਰਚਾਰਨ ਲਈ ਯੋਗ ਪੁਰਸ਼ਾਂ ਨੂੰ ਬਖ਼ਸ਼ੀਆਂ। ਅਕਬਰ ਕਈ ਵਾਰੀ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਇਆ। ਲੋਕ ਪਰਲੋਕ ਵਿਚ

ਸੁਖੀ ਰਹਿਣ ਲਈ ਗੁਰੂ ਜੀ ਤੋਂ ਉਪਦੇਸ਼ ਲੈਂਦਾ ਰਹਿਆ।

## ਬੇਣੀ ਪੰਡਤ

ਬੇਣੀ ਪੰਡਤ ਚਾਰ ਵੇਦਾਂ ਦਾ ਬਕਤਾ, ਜੰਤ੍ਰਾਂ ਮੰਤ੍ਰਾਂ ਤੰਤ੍ਰਾਂ ਵਿਖੇ ਪ੍ਰਬੀਣ ਵਾਦ-ਵਿਵਾਦ ਵਿਚ ਹਰੇਕ ਨੂੰ ਜਿਤ ਲੈਂਦਾ ਸੀ। ਤੀਰਥਾਂ ਤੇ ਭਰਮਦਾ ਫਿਰਦਾ ਸੀ। ਦਿਲ ਵਿਚ ਬੜਾ ਹੰਕਾਰ ਸੀ। ਇਕ ਦਿਨ ਉਸ ਨੇ ਕਿਸੇ ਸਿਖ ਤੋਂ ਹੇਠ ਲਿਖਿਆ ਸ਼ਬਦ ਸੁਣਿਆ:-

**ਇਹੁ ਮਨ ਗਿਰਹੀ ਕਿ ਇਹੁ ਮਨ ਉਦਾਸੀ ॥**
**ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ ॥੧॥**
**ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ ॥**
**ਇਸੁ ਮਨ ਕਉ ਮਮਤਾ ਕਿਥਹੁ ਲਾਗੀ ॥੧॥** [ਪੰਨਾ ੧੨੬੧

ਇਹ ਸ਼ਬਦ ਸੁਣ ਕੇ ਬੇਣੀ ਪੰਡਤ ਗੁਰੂ ਜੀ ਦੀ ਚਰਨੀ ਆ ਪਇਆ, ਅਤੇ ਸਤ ਉਪਦੇਸ਼ ਪ੍ਰਾਪਤ ਕਰਕੇ ਇਸ ਨੇ ਆਪਣਾ ਜਨਮ ਸਫਲ ਕਰ ਲਿਆ।

## ਭਾਈ ਫਿਰਾਇਆ ਤੇ ਕਟਾਰਾ

ਇਹਨਾਂ ਦੋਹਾਂ ਸਿੱਖਾਂ ਨੇ ਗੁਰੂ ਜੀ ਅਗੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ! ਅਸੀਂ ਗੋਰਖ ਨਾਥ ਦੇ ਚੇਲੇ ਬਣ ਕੇ ਮੰਤ੍ਰ ਪ੍ਰਾਪਤ ਕਰਕੇ ਆਪਣੀ ਸਾਰੀ ਉਮਰ ਵਿਅਰਥ ਗੁਆ ਲਈ ਹੈ। ਹੁਣ ਸਾਨੂੰ ਜਮਾਂ ਦਾ ਭੈ ਆਉਂਦਾ ਹੈ। ਹੁਣ ਸਾਨੂੰ ਆਪਣੀ ਸ਼ਰਨ ਵਿਚ ਰਖੋਂ, ਨਾਮ ਦਾਨ ਬਖ਼ਸ਼ੋ। ਗੁਰੂ ਜੀ ਨੇ ਉਨ੍ਹਾਂ ਦਾ ਨਿਸਚਾ ਵੇਖ ਕੇ ਭਗਤੀ ਭਾਉ ਨਾਮ ਦਾਨ ਬਖ਼ਸ਼ਿਆ ਤੇ ਵਰ ਦਿਤਾ ਕਿ ਜਾਉ, ਤੁਹਾਡਾ ਵਾਕ ਫੁਰੇਗਾ। ਉਨ੍ਹਾਂ ਨੇ ਆਪਣੇ ਨਗਰ ਆ ਕੇ ਗੋਰਖ ਨਾਥ ਦਾ ਮਟ ਭੰਨ ਕੇ ਧਰਮਸਾਲਾ ਬਣਵਾ ਲਈ, ਸ਼ਬਦ ਕੀਰਤਨ ਕਰਨ ਆਏ ਸਿਖ ਪ੍ਰਸ਼ਾਦ ਛਕਣ। ਇਹ ਵੇਖ ਕੇ ਜੋਗੀ ਈਰਖਾ ਕਰਨ ਲੱਗੇ ਤੇ ਮੰਤ੍ਰ ਝਾੜਨ ਲਗੇ, ਪ੍ਰੰਤੂ ਓਹੀ ਜੰਤ੍ਰ ਮੰਤ੍ਰ ਉਲਟ ਕੇ ਜੋਗੀਆ ਤੇ ਪਏ। ਹਾਰ ਕੇ ਜੋਗੀਆਂ ਨੇ ਸ਼ਰਨ ਲਈ ਤੰਤ੍ਰ ਮੰਤ੍ਰ ਪਾਖੰਡ ਛੱਡ ਕੇ ਸਤਿਨਾਮ ਦਾ ਜਪ ਕਰਨ ਲਗੇ। ਇਹਨਾਂ ਦੋਹਾਂ ਭਰਾਵਾਂ ਨੇ ਲੋਕਾਂ ਦਾ ਬਹੁਤ ਸੁਧਾਰ ਕੀਤਾ।

## ਲੰਗੜੇ ਸਿੱਖ ਦਾ ਪ੍ਰਸੰਗ

ਇਕ ਲੰਗੜਾ ਸਿਖ ਤਲਵੰਡੀ ਤੋਂ ਚਲ ਕੇ ਤਿੰਨ ਕੋਹ ਪੈਂਡਾ ਕਰਕੇ ਬੜੀ ਸ਼ਰਧਾ ਨਾਲ ਗੁਰੂ ਜੀ ਲਈ ਰੋਜ਼ ਦਹੀਂ ਲਿਆਉਂਦਾ ਸੀ। ਇਕ ਦਿਨ ਉਸ ਜਗ੍ਹਾ ਦੇ ਚੌਧਰੀ ਨੇ ਲੰਗੜੇ ਨਾਲ ਹਾਸੀ ਕੀਤੀ, ਤੂੰ ਲਕੜ ਦੀ ਲੱਤ ਲਾਈ ਫਿਰਦਾ ਹੈਂ, ਤੇਰੀ ਲਤ ਗੁਰੂ ਜੀ ਨਹੀਂ ਬਣਾ ਸਕਦੇ? ਤੂੰ ਇਸ ਪੀੜ ਨਾਲ ਦੁਖ ਪਿਆ ਭੋਗਦਾ ਹੈਂ। ਓਹ ਤਾਂ ਮੁਰਦੇ ਜਿਵਾ ਦਿੰਦੇ ਹਨ ਤੂੰ ਐਵੇਂ ਟਕਰਾਂ ਪਿਆ ਮਾਰਦਾ ਹੈਂ। ਲੰਗੜੇ ਨੇ ਕਿਹਾ ਜਿਵੇਂ ਗੁਰੂ ਜੀ ਦਾ ਹੁਕਮ, ਓਹੀ ਚੰਗਾ ਹੈ, ਤੂੰ ਮੈਨੂੰ ਜਾਣ ਦੇ, ਅਗੇ ਦੇਰੀ ਹੋ ਗਈ ਹੈ।

ਇਧਰ ਜਦ ਅੰਤਰਜਾਮੀ ਗੁਰੂ ਜੀ ਨੂੰ ਸਿਖ ਪ੍ਰਸ਼ਾਦ ਛਕਾਉਣ ਲੱਗੇ ਤਾਂ ਕਿਹਾ ਕਿ ਅਸੀਂ ਠਹਿਰ ਕੇ ਛਕਾਂਗੇ। ਸਭ ਨੇ ਪੁਛਿਆ ਤਾਂ ਗੁਰੂ ਜੀ ਨੇ ਕਿਹਾ ਸਾਡੇ ਸਿਖ ਨੂੰ ਚੌਧਰੀ ਹਾਸੀ ਕਰ ਰਿਹਾ ਹੈ। ਜਦ ਲੰਗੜਾ ਸਿੱਖ ਆਵੇਗਾ ਤਾਂ ਛਕਾਂਗੇ। ਬਹੁਤ ਉਡੀਕ ਮਗਰੋਂ ਓਹ ਸਿਖ ਆਇਆ, ਮੱਥਾ ਟੇਕਿਆ, ਪ੍ਰਸ਼ਾਦ ਰਖਿਆ, ਉਸ ਨੇ ਸਾਰੀ ਵਿਥਿਆ ਸੁਣਾਈ। ਗੁਰੂ ਜੀ ਨੇ ਸੇਵਕਾਂ ਦੀ ਵਡਿਆਈ ਰਖਣ ਵਾਸਤੇ ਕਿਹਾ ਕਿ ਸਾਡੇ ਦਰਵਾਜੇ ਦੇ ਬਾਹਰ ਇਕ ਬੁੱਢਾ ਬੈਠਾ ਹੈ, ਓਸ ਕੋਲ ਜਾ ਤੇਰੀ ਲਤ ਠੀਕ ਹੋ ਜਾਵੇਗੀ। ਓਹ ਲੰਗੜਾ ਸਿੱਖ ਉਸ ਬੁੱਢੇ ਪਾਸ ਗਿਆ ਤਾਂ ਉਸ ਨੇ ਕੁਤਕਾ ਮਾਰ ਕੇ ਝਿੜਕ ਕੇ ਕਿਹਾ ਦੌੜ ਜਾ, ਉਸ ਨੇ ਕਿਹਾ, ਗੁਰੂ ਅਮਰਦਾਸ ਜੀ ਆਪ ਸਮਰਥ ਹਨ, ਤੂੰ ਮੇਰੇ ਕੋਲ ਕੀ ਕਰਨ ਆਇਆ ਹੈਂ? ਲੰਗੜਾ ਸਿੱਖ ਦੌੜਨ ਲਗਾ ਤਾਂ ਓਸ ਦੀ ਲੱਤ ਠੀਕ ਹੋ ਗਈ। ਉਸ ਨੇ ਗੁਰੂ ਜੀ ਪਾਸ ਆ ਕੇ ਨਮਸਕਾਰ ਕੀਤੀ। ਜਦ ਪਿੰਡ ਗਿਆ ਤਾਂ ਚੌਧਰੀ ਨੇ ਉਸ ਲੰਗੜੇ ਦੇ ਚਰਨ ਫੜ ਲਏ ਅਤੇ ਭੁਲ ਬਖ਼ਸ਼ਵਾਈ। ਇਸ ਤਰ੍ਹਾਂ ਗੁਰੂ ਆਪਣੇ ਨਾਲੋਂ ਵੱਧ ਸਿੱਖਾਂ ਨੂੰ ਵਡਿਆਈ ਬਖ਼ਸ਼ਦੇ ਸਨ।

## ਬੀਰਬਲ ਦਾ ਵਿਵਾਦ

ਪਹਿਲੇ ਸਮਿਆਂ ਵਿੱਚ ਭੱਟਾਂ ਦਾ ਬਹੁਤ ਜ਼ੋਰ ਸੀ। ਇਹ

ਅਰੋੜੇ, ਖੱਤ੍ਰੀਆਂ ਦੇ ਵਿਆਹਵਾਂ ਤੇ ਢੁਕਾਵਾਂ, ਜੋ ਬਾਦਸ਼ਾਹ ਵਲੋਂ ਚੁਕਿਆ ਹੋਇਆ ਸੀ, ਰੁਪਇਆ ਜਾਂ ਅਠ ਅਠ ਆਨੇ ਲੈਂਦੇ। ਇਸੇ ਤਰ੍ਹਾਂ, ਬੀਰਬਲ ਹਾਜ਼ਰ ਜਵਾਬੀ ਹੋਣ ਕਾਰਨ ਇਕ ਦਿਨ ਬਾਦਸ਼ਾਹ ਪਾਸੋਂ ੫ ਰੁਪਏ ਵਿਵਾਹ ਦਾ ਢੁਕਾਵਾਂ ਲੈਣਾ ਲਿਖਵਾ ਲਿਆ। ਇਹ ਹੁਕਮ ਲੈ ਕੇ ਬੀਰਬਲ ਭੀ ਉਗਰਾਹੁੰਦਾ ਸੀ। ਸੰਨ ੧੬੨੬ ਬਿ. ਨੂੰ ਫੌਜ ਸਮੇਤ ਜੋ ਬਲੋਚਿਸਤਾਨ ਨੂੰ ਚੜ੍ਹਾਈ ਪਰ ਜਾ ਰਹੀ ਸੀ, ਬੀਰਬਲ ਗੋਂਦਵਾਲ ਆਇਆ ਤਾਂ ਗੁਰੂ ਸਾਹਿਬ ਪਾਸੋਂ ਭੀ ਢੁਕਾਵਾ ਮੰਗਣ ਲਗਾ। ਗੁਰੂ ਜੀ ਨੇ ਫੁਰਮਾਇਆ ਦੰਡ ਤਾਂ ਅਸਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਨਾਲ ਜਮਾਂ ਨੂੰ ਵੀ ਨਹੀਂ ਦੇਣਾ, ਤੈਨੂੰ ਕਿਵੇਂ ਦੇ ਦੇਈਏ? ਪ੍ਰੰਤੂ ਲੰਗਰ ਤਿਆਰ ਹੈ, ਪ੍ਰਸ਼ਾਦ ਭਾਵੇਂ ਕੋਈ ਛਕੇ। ਬੀਰਬਲ ਨੇ ਕਿਹਾ ਕਿ ਇਹ ਪ੍ਰਸ਼ਾਦ ਤਦ ਛਕਾਂਗਾ ਜੇ ਸਾਰੀ ਫ਼ੌਜ ਨੂੰ ਛਕਾਉ। ਗੁਰੂ ਜੀ ਨੇ ਬਚਨ ਕੀਤਾ ਜੋ ਕਰਤਾ ਦੀ ਇੱਛਿਆ, ਸਾਰੀ ਫੌਜ ਬਹਿ ਗਈ, ਸਿਖਾਂ ਨੇ ਸਭ ਨੂੰ ਤ੍ਰਿਪਤ ਕੀਤਾ। ਬੀਰਬਲ ਨੇ ਕਿਹਾ ਆਪ ਕੋਲ ਰਸੈਣ ਹੈ, ਮੈਨੂੰ ਬਖ਼ਸ਼ੋ, ਗੁਰੂ ਜੀ ਨੇ ਕਿਹਾ ਸਾਡੇ ਕੋਲ ਕੋਈ ਝੂਠੀ ਰਸੈਣ ਨਹੀਂ, ਸਚੀ ਰਸਾਇਣ 'ਨਾਮ ਰਸਾਇਣਿ' ਹੈ। ਜੋ ਕੰਚਨ ਕਰ ਦੇਂਦੀ ਹੈ। ਇਸ ਨੂੰ ਇਤਬਾਰ ਨਾ ਆਇਆ ਕਿਉਂਕਿ ਖੱਤ੍ਰੀਆਂ ਨੇ ਇਸ ਨੂੰ ਚੁਕਿਆ ਹੋਇਆ ਸੀ। ਆਕੜ ਨਾਲ ਕਹਿਣ ਲੱਗਾ ਕਲ ਖਬਰ ਲਵਾਂਗੇ, ਪਰ ਰਬ ਦਾ ਐਸਾ ਭਾਣਾ ਵਰਤਿਆ ਕਿ ਉਸ ਨੂੰ ਲੜਾਈ ਵਿਚ ਜਾਣਾ ਪਿਆ। ਬੀਰਬਲ ਓਸੇ ਵੇਲੇ ਤੁਰ ਪਿਆ। ਉਥੋਂ ਐਨਾ ਜ਼ਖ਼ਮੀ ਹੋ ਕੇ ਮੁੜਿਆ, ਸਾਰੀ ਉਮਰ ਹੋਸ਼ ਨਾ ਆਈ। ਅੰਤ ਸਿੰਧ ਮੁਲਕ ਦੀ ਲੜਾਈ ਵਿਚ ਭਖਰ ਸ਼ਹਿਰ ਆ ਯੂਸਫ਼ ਜ਼ਈ ਪਠਾਣ ਦੇ ਹਥੋਂ ਮਾਰਿਆ ਗਿਆ। ਇਹ ਸ਼ਾਹ ਹੁਸੈਨ ਫ਼ਕੀਰ ਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੋ ਗਿਆ।

## ਪ੍ਰੇਮਾ ਕੋਹੜੀ (ਮਥੋ ਮੁਰਾਰੀ)

ਇਕ ਖਤ੍ਰੀ ਪ੍ਰੇਮਾ ਕੋਹੜੀ ਸੀ ਜਿਸ ਦੇ ਸਰੀਰ ਨੂੰ ਮੱਖੀਆਂ ਖਾ ਰਹੀਆਂ ਸਨ, ਕੀੜੇ ਪਏ ਹੋਏ ਸਨ, ਪੀਕ ਵਗ ਰਹੀ ਸੀ, ਕੋਈ

ਆਦਮੀ ਉਸ ਨੂੰ ਆਪਣੇ ਨੇੜੇ ਨਹੀਂ ਸੀ ਖੜਾ ਹੋਣ ਦਿੰਦਾ ਕਿਉਂਕਿ ਇਹ ਬੀਮਾਰੀ ਹੀ ਇਹੋ ਜਿਹੀ ਸੀ। ਉਸ ਕੋਹੜੀ ਨੇ ਸੁਣਿਆ ਸੀ ਗੁਰੂ ਜੀ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ ਹਨ, ਸਿਵਾਏ ਇਨ੍ਹਾਂ ਦੇ ਮੇਰਾ ਦੁਖ ਕੋਈ ਨਹੀਂ ਦੂਰ ਕਰ ਸਕਦਾ। ਸ਼ਰਧਾ ਧਾਰ ਕੇ ਗੁਰੂ ਜੀ ਦੇ ਦਰ ਤੇ ਆ ਢੱਠਾ, ਆ ਕੇ ਉਚੀ ਉਚੀ ਕਹਣ ਲਗ ਪਿਆ–

'ਗਿਆ ਕਛੋਟਾ ਲਾਧਾ ਫੇਰ'

ਮੁੜ ਮੁੜ ਕੇ ਆਖੀ ਜਾਏ, ਲੋਕ ਸੁਣ ਕੇ ਹਸਣ ਲਗ ਪਏ। ਇਕ ਪਰਉਪਕਾਰੀ ਸਿਖ ਨੇ ਸਤਿਗੁਰਾਂ ਅਗੇ ਬੇਨਤੀ ਕੀਤੀ, ਮਹਾਰਾਜ ! ਇਕ ਕੋਹੜੀ ਆਪ ਦੇ ਦਰ ਇਹ ਗੀਤ ਹਰ ਵਕਤ ਗਾਉਂਦਾ ਰਹਿੰਦਾ ਹੈ, 'ਗਿਆ ਕਛੋਟਾ ਲਾਧਾ ਫੇਰ'। ਸਾਨੂੰ ਇਸ ਗਲ ਦੀ ਸਮਝ ਨਹੀਂ ਪੈਂਦੀ। ਗੁਰੂ ਜੀ ਨੇ ਸਿਖਾਂ ਦਾ ਸੰਸਾ ਮਿਟਾਉਣ ਲਈ ਬਚਨ ਕੀਤਾ, ਇਹ ਕੋਹੜੀ ਭਰੋਸਾ ਧਾਰ ਕੇ ਆਇਆ ਹੈ। ਜਿਹੜਾ ਮੇਰਾ ਪੁੱਤ੍ਰ ਦਾ ਬਦਨ (ਸਰੀਰ) ਗਿਆ ਹੈ ਓਹ ਮੈਨੂੰ ਮਿਲ ਜਾਵੇਗਾ। ਗੁਰੂ ਜੀ ਨੇ ਉਸ ਦਾ ਨਿਸਚਾ ਵੇਖ ਕੇ ਉਸ ਨੂੰ ਬੁਲਾਇਆ। ਜਿਸ ਵੇਲੇ ਓਹ ਅੰਦਰ ਆਇਆ ਤਾਂ ਗੁਰਾਂ ਦੀ ਦ੍ਰਿਸ਼ਟੀ ਪੈਂਦਿਆਂ ਹੀ ਉਸ ਦੀ ਦੇਹ ਕੁੰਦਨ ਵਰਗੀ ਹੋ ਗਈ। ਸਭ ਰੋਗ ਨਸ਼ਟ ਹੋ ਗਏ, ਆਰੋਗ ਹੋ ਗਿਆ। ਗੁਰੂ ਜੀ ਨੇ ਉਸ ਨੂੰ ਇਸ਼ਨਾਨ ਕਰਵਾ ਕੇ ਨਵਾਂ ਚੋਲਾ ਪਹਿਰਾਇਆ। ਮੁਰਾਰੀ ਨਾਮ ਰਖ ਕੇ ਸੰਗਤ ਵਿਚ ਕਿਹਾ ਕਿ ਕੋਈ ਗੁਰੂ ਦਾ ਪਿਆਰਾ ਸਿਖ ਇਸ ਨੂੰ ਆਪਣੀ ਲੜਕੀ ਦਾ ਸਾਕ ਦੇਵੇ ਤਾਂ ਸ਼ੀਹੇ ਉਪਲ ਖੱਤ੍ਰੀ ਨੇ ਜੋ ਗੁਰੂ ਅੰਗਦ ਦੇਵ ਜੀ ਸਮੇਂ ਦਾ ਸ਼ਰਧਾਲੂ ਸਿਖ ਸੀ ਜਿਸ ਦੀ ਲੜਕੀ ਦਾ ਨਾਮ ਮਥੋ ਸੀ ਮੁਰਾਰੀ ਦੇ ਹੱਥ ਫੜਾ ਦਿਤੀ। ਗੁਰੂ ਜੀ ਨੇ ਉਸ ਦਾ ਨਿਸਚਾ ਵੇਖ ਕੇ ਬਹੁਤ ਪ੍ਰਸੰਨ ਹੋਏ। ਸ਼ੀਹੇ ਦੀ ਤੀਵੀ ਬਹੁਤ ਉਦਾਸ ਹੋਣ ਲਗੀ ਤਾਂ ਗੁਰੂ ਜੀ ਨੇ ਉਸ ਨੂੰ ਬਹੁਤ ਧੀਰਜ ਦਿੱਤਾ, ਬਚਨ ਕੀਤਾ ਕਿ ਤੇਰੀ ਲੜਕੀ ਨੂੰ ਮੁਕਤਿ ਭੁਗਤਿ ਪ੍ਰਾਪਤ ਹੋਵੇਗੀ। ਜੋ ਮਥੋ ਮੁਾਰੀ ਦਾ ਨਾਮ ਲਏਗਾ, ਉਸ ਦੇ ਦੁਖ ਦੂਰ ਹੋਣਗੇ।

## ਵਿਸਾਖੀ ਦਾ ਮੇਲਾ ਲਾਉਣਾ

ਇਕ ਦਿਨ ਬਾਬਾ ਬੁੱਢਾ ਜੀ, ਭਾਈ ਪਾਰੋ, ਬਲੂ ਆਦਿਕ ਸਿੱਖਾਂ ਨੇ ਬੇਨਤੀ ਕੀਤੀ। ਸਚੇ ਪਾਤਿਸ਼ਾਹ ਜੀ ! ਆਪਸ ਵਿਚ ਸਿਖਾਂ ਦੀ ਜਾਣ-ਪਛਾਣ ਮੇਲ-ਮਿਲਾਪ ਵਾਸਤੇ ਇਕ ਦਿਨ ਮੇਲੇ ਦਾ ਨਿਸਚਿਤ ਕੀਤਾ ਜਾਵੇ। ਇਸ ਤਰ੍ਹਾਂ ਸਿਖ ਸ਼ਰਧਾ ਨਾਲ ਬਾਵਲੀ ਵਿਚ ਇਸ਼ਨਾਨ ਕਰਕੇ ਜਨਮ ਸਫਲਾ ਕਰਨ, ਤਾਂ ਗੁਰੂ ਜੀ ਨੇ ਸਿਖਾਂ ਦੀ ਗਲ ਮੰਨ ਕੇ ਸੰਮਤ ੧੬੨੬ ਬਿ. ਵੈਸਾਖੀ ਦਾ ਮੇਲਾ ਲਗਾਣ ਵਾਸਤੇ ਦੂਰ ਦੂਰ ਦੇਸ਼ਾਂ ਵਿਚ ਹੁਕਮਨਾਮੇ ਭੇਜੇ। ਵੈਸਾਖੀ ਵਾਲੇ ਦਿਨ ਸੰਗਤਾਂ ਗੋਇੰਦਵਾਲ ਇਕਠੀਆਂ ਹੋਈਆਂ। ਬਉਲੀ ਸਾਹਿਬ ਦੇ ਇਸ਼ਨਾਨ ਤੇ ਸ੍ਰੀ ਜਪੁਜੀ ਸਾਹਿਬ ਦੇ ਪਾਠ ਹੋਣ ਲਗੇ। ਬੜੇ ਵੱਡੇ ਦੇਗਚੇ, ਕੜਾਹੇ, ਲੋਹਾਂ ਲਗੀਆਂ ਤਪਣ, ਲੰਗਰ ਪ੍ਰਸ਼ਾਦਾ ਤਿਆਰ ਕੀਤਾ ਗਿਆ। ਬਉਲੀ ਸਾਹਿਬ ਵਿਖੇ ਭਾਂਤ ਭਾਂਤ ਦੇ ਭੋਜਨ ਤਿਆਰ ਹੋ ਕੇ ਵਰਤਣ ਲਗੇ। ਗੁਰੂ ਰਾਮਦਾਸ ਜੀ ਦਿਨ ਰਾਤ ਪ੍ਰੇਮ ਨਾਲ ਸੰਗਤਾਂ ਦੀ ਸੇਵਾ ਕਰਦੇ ਰਹੇ, ਭੰਡਾਰੇ ਦੀ ਕੁੰਜੀ ਗੁਰੂ ਰਾਮਦਾਸ ਜੀ ਕੋਲ ਹੁੰਦੀ ਸੀ। ਜੋ ਕੁਝ ਕੋਈ ਮੰਗਦਾ, ਗੁਰੂ ਅਮਰਦਾਸ ਜੀ ਉਸ ਨੂੰ ਬਖ਼ਸ਼ਦੇ। ਹਰ ਵੇਲੇ ਅਖੰਡ ਕੀਰਤਨ ਤੇ ਕਥਾ ਉਪਦੇਸ਼ ਹੁੰਦਾ ਰਹਿੰਦਾ ਸੀ। ਗੁਰੂ ਅਮਰਦਾਸ ਜੀ ਨੇ ਬਚਨ ਕੀਤਾ ਜੋ ਪ੍ਰੇਮੀ ਸੰਗਤ ਨੂੰ ਗੁਰੂ ਰੂਪ ਸਮਝ ਕੇ ਸੇਵਾ ਕਰੇਗਾ ਓਹ ਨਿਹਾਲ ਹੋਵੇਗਾ।

## ਉਪਦੇਸ਼

ਇਕ ਦਿਨ ਸਿੱਖਾਂ ਨੇ ਪ੍ਰਸ਼ਨ ਕੀਤਾ- ਸਚੇ ਪਾਤਸ਼ਾਹ ਜੀ ! ਸਿਖੀ ਦੇ ਕੀ ਲੱਛਣ ਹਨ? ਗੁਰੂ ਜੀ ਨੇ ਬਚਨ ਕੀਤਾ-

"ਨਾਮ ਦਾਨ ਤੇ ਇਸ਼ਨਾਨ ਕਰੋ, ਮਿੱਠਾ ਬੋਲੋ, ਵੰਡ ਛਕੋ, ਪਰਾਇਆ ਧਨ, ਪਰਾਈ ਇਸਤਰੀ ਦੇ ਨੇੜੇ ਸਿੱਖ ਨਾ ਜਾਏ, ਧਰਮ ਕਰਮ ਵਿਚ ਪੱਕਾ ਰਹੇ, ਸਤਿਸੰਗ ਵਿਚ ਹਰ ਰੋਜ਼ ਜਾਵੇ, ਗੁਰਬਾਣੀ ਨਾਲ ਪ੍ਰੇਮ ਕਰੇ, ਕਿਸੇ ਦਾ ਦਿਲ ਨਾ ਦੁਖਾਵੇ, ਝੂਠ, ਫ਼ਰੇਬ, ਨਿੰਦਾ ਦਾ ਤਿਆਗ ਕਰੇ, ਵਿਸਾਹ ਘਾਤੀ ਨਾ ਬਣੇ, ਛਲ

ਦਾ ਵਿਉਹਾਰ ਨਾ ਕਰੇ। ਧਰਮ ਦੀ ਕਿਰਤ ਕਰੇ, ਆਏ ਸਿਖ ਦਾ ਆਦਰ ਸਤਿਕਾਰ ਕਰੇ, ਸਤਿਸੰਗਤ ਦੀ ਟਹਿਲ ਕਰੇ, ਕਿਸੇ ਨਾਲ ਵੈਰ ਵਿਰੋਧ ਨਾ ਕਰੇ, ਭੈਣਾਂ ਭਰਾਵਾਂ, ਇਸਤ੍ਰੀ, ਪੁਤਰ ਤੋਂ ਵਧ ਕੇ ਸਚਾ ਸਾਕ ਸਾਧ ਸੰਗਤ ਸਮਝੇ, ਅੰਦਰੋਂ ਬਾਹਰੋਂ ਇਕ ਹੋਵੇ, ਵਿਦਵਾਨ ਹੋਵੇ, ਵਿਦਿਆ ਦੂਜਿਆਂ ਨੂੰ ਪੜ੍ਹਾਵੇ, ਮਨ ਕਰਕੇ ਕਿਸੇ ਦਾ ਬੁਰਾ ਨਾ ਕਰੇ, ਤਨ ਕਰਕੇ ਸਿੱਖਾਂ ਦੀ ਟਹਿਲ ਸੇਵਾ ਕਰੇ, ਭੁੱਖੇ ਨੂੰ ਅੰਨ ਦੇਵੇ, ਨੰਗੇ ਨੂੰ ਕਪੜਾ ਦੇਵੇ, ਸਦਾ ਪਰਉਪਕਾਰ ਕਰੇ, ਪਰਾਏ ਦੋਖਾਂ ਵਲ ਨਾ ਜਾਵੇ, ਮੜੀ, ਗੋਰ, ਬੁੱਤ ਆਦਿ ਨਾ ਪੂਜੇ। ਜੋ ਕੁਝ ਚਾਹੇ ਗੁਰੂ ਦਰ ਤੋਂ ਮੰਗੇ।"

ਇਹ ਸੁਣ ਕੇ ਭਾਈ ਲਾਲੂ, ਦੁਰਗਾ, ਜਵੰਦਾ, ਭਾਈ ਖਾਨਾ ਛੁਰਾ, ਮਾਲੀ ਸ਼ਾਹ ਕਿਦਾਰੀ, ਬੁਲਾ ਆਦਿ ਸਿਖਾਂ ਨੇ ਉਪਰੋਕਤ ਉਪਦੇਸ਼ ਧਾਰਨ ਕਰਕੇ ਆਪਣਾ ਜਨਮ ਸਫਲ ਕੀਤਾ।

## ਸਿੱਖਾਂ ਦੇ ਪ੍ਰਸੰਗ

ਇਕ ਸਿਖ ਭਾਈ ਜੋਧਾ ਲੰਗਰ ਦੀ ਬਹੁਤ ਸੇਵਾ ਕਰਦਾ ਸੀ ਪਰ ਬ੍ਰਾਹਮਣ ਜਾਤੀ ਹੋਣ ਕਰਕੇ ਸੰਗਤ ਨਾਲ ਪ੍ਰੇਮ ਨਹੀਂ ਸੀ ਕਰਦਾ। ਗੁਰੂ ਜੀ ਨੇ ਉਸ ਨੂੰ ਸਦਾ ਉਪਦੇਸ਼ ਬਖ਼ਸ਼ ਕੇ ਨਿਹਾਲ ਕੀਤਾ, ਉਸ ਦਾ ਹੰਕਾਰ ਨਵਿਰਤ ਕੀਤਾ।

ਇਕ ਦਿਨ ਇਕ ਜਗਿਆਸੂ ਨੇ ਗੁਰੂ ਜੀ ਦੀ ਹਜ਼ੂਰੀ ਵਿਚ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ! ਮੈਨੂੰ ਇਕ ਜੋਗੀ ਕਹਿੰਦਾ ਹੈ ਕਿ ਤੂੰ ਘਰ ਬਾਹਰ ਛੱਡ ਕੇ ਇਸਤਰੀ ਪੁੱਤਰ ਆਦਿ ਤਿਆਗ ਕਰਕੇ ਜੋਗੀ ਹੋ ਜਾ। ਗੁਰੂ ਜੀ ਨੇ ਬਚਨ ਕੀਤਾ, ਸਚੇ ਨਾਮ ਬਿਨਾ ਸਭ ਝੂਠਾ ਜੋਗ ਹੈ। ਇਥੇ ਹੀ ਧਰਮ ਦੀ ਕਿਰਤ ਕਰੋ, ਵੰਡ ਛਕੋ, ਗਰੀਬਾਂ ਨੂੰ ਛਕਾਉ, ਉਸ ਨਾਲ ਦਾ ਕੋਈ ਜੋਗੀ ਨਹੀਂ:-

**ਏਹੁ ਜੋਗੁ ਨ ਹੋਵੈ ਜੋਗੀ, ਜਿ ਕੁਟੰਬੁ ਛੋਡਿ ਪਰ ਭਵਣ ਕਰਹਿ॥**
**ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ,**
**ਗੁਰ ਪਰਸਾਦੀ ਹਰਿ ਪ੍ਰਭੁ ਲਹਹਿ ॥੮॥** [ਪੰਨਾ ੯੦੯

ਇਕ ਦਿਨ ਗੁਰੂ ਜੀ ਸੁਭਾਵਿਕ ਹੀ ਡਲੇ ਗ੍ਰਾਮ ਗਏ । ਗੁਰੂ ਜੀ ਦੇ ਸ਼ਰੀਕ ਪ੍ਰਿਥੀ ਮਲ ਤੇ ਤੁਲਸਾਂ ਭਲੇ ਖੱਤਰੀ ਬੜੇ ਹੰਕਾਰ

ਨਾਲ ਗੁਰੂ ਜੀ ਦੇ ਕੋਲ ਆ ਬੈਠੇ। ਗੁਰੂ ਜੀ ਨੇ ਕਹਿਆ ਕਿ ਮਾਨਵ ਜਾਤਿ ਵਿਚ ਕੋਈ ਭਿੰਨ ਭੇਦ ਨਹੀਂ, ਗੁਰੂ ਜੀ ਨੇ ਕਿਹਾ, ਸਾਡੀ ਕੋਈ ਜਾਤਿ ਨਹੀਂ, ਸਭ ਕਲਪਤ ਭੇਦ ਸਰੀਰਾਂ ਦੇ ਹਨ:-

**ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ ॥**
**ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ ॥** [ਪੰਨਾ ੪੬੯

ਉਨ੍ਹਾਂ ਨੇ ਇਹ ਬਚਨ ਸੁਣਿਆ ਤੇ ਗੁਰੂ ਜੀ ਦੀ ਚਰਨੀ ਲਗੇ। ਗੁਰੂ ਜੀ ਨੇ ਕਿਹਾ ਕਿਸੇ ਨੂੰ ਕੌੜਾ ਬਚਨ ਨਾ ਕਹੋ, ਆਏ ਸਿਖਾਂ ਸੰਤਾਂ ਦੀ ਟਹਿਲ ਸੇਵਾ ਕਰੋ।

## ਬੀਬੀ ਭਾਨੀ

ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਆਪਣੇ ਪਿਤਾ ਜੀ ਦੀ ਬੜੀ ਟਹਿਲ ਸੇਵਾ ਕਰਦੀ ਸੀ। ਪਿਤਾ ਜੀ ਨੂੰ ਪਰਮੇਸ਼ਰ ਦਾ ਰੂਪ ਜਾਣ ਕੇ ਪੂਜਦੀ ਸੀ, ਸਵੇਰੇ ਸਵਾ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਾਉਂਦੀ ਸੀ।

ਇਕ ਦਿਨ ਬੀਬੀ ਜੀ ਨੂੰ ਨਿਮਾਣਾ (ਉਦਾਸ) ਵੇਖ ਕੇ ਪੁਛਿਆ ਤਾਂ ਉਸ ਨੇ ਕਿਹਾ, ਪਿਤਾ ਜੀ ! ਮੇਰੇ ਸ਼ਰੀਕ ਮੈਨੂੰ ਗਰੀਬ ਸਮਝ ਕੇ ਹਸਦੇ ਹਨ। ਗੁਰੂ ਜੀ ਨੇ ਕਿਹਾ, ਓਹ ਸਿਲਾ ਉਠਾ ਲੈ, ਜਦੋਂ ਬੀਬੀ ਨੇ ਸਿਲਾ ਉਠਾਈ ਤਾਂ ਉਹ ਸੋਨੇ ਦੀ ਹੋ ਗਈ। ਤਾਂ ਬੀਬੀ ਜੀ ਨੇ ਹਰ ਵੇਲੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਰਹਿਣ ਦੀ ਪੱਕੀ ਧਾਰ ਲਈ।

### ਵਿਸ਼ੇਸ਼

ਇਕ ਦਿਨ ਬਾਬਾ ਬੁੱਢਾ ਜੀ ਆਦਿਕ ਸਿਖਾਂ ਨੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ! ਤੁਸੀਂ ਸੰਗਤਾਂ ਲਈ ਬੜੇ ਸੁਆਦਲੇ, ਖਟੇ ਮਿਠੇ, ਦੁੱਧ ਘਿਓ ਵਾਲੇ ਭੋਜਨ ਬਣਵਾਂਦੇ ਹੋ ਅਤੇ ਆਪ ਕੇਵਲ ਅਲੂਣਾ ਓਗਰਾ ਛਕਦੇ ਹੋ, ਇਸ ਦਾ ਕੀ ਕਾਰਨ ਹੈ? ਗੁਰੂ ਜੀ ਨੇ ਬਚਨ ਕੀਤਾ ਕਿ ਜੋ ਸੰਗਤ ਛਕਦੀ ਹੈ, ਉਸਦਾ ਸੁਆਦ ਮੈਨੂੰ ਪਹੁੰਚ ਜਾਂਦਾ ਹੈ। ਗੁਰੂ ਜੀ ਨੇ ਆਪਣਾ ਮੂੰਹ ਖੋਲ੍ਹ ਕੇ ਵਿਖਾਇਆ ਤਾਂ ਉਹ ਸਭ ਪਦਾਰਥ ਗੁਰੂ ਮਹਾਰਾਜ ਦੇ ਮੁਖ ਵਿਚ ਦੇਖਣ ਜੋ ਸੰਗਤ ਛਕਦੀ ਸੀ।

# ਗੰਗੂ ਸ਼ਾਹ

ਗੰਗੂ ਬੜਾ ਨਾਮੀ ਸ਼ਾਹੂਕਾਰ ਸੀ ਪਰ ਸਮਾ ਪਾ ਕੇ ਕਾਰ ਵਿਹਾਰ ਵਿਚ ਘਾਟਾ ਪੈਣ ਕਰਕੇ ਓਹ ਬੜਾ ਗਰੀਬ ਹੋਇਆ ਤਾਂ ਗੁਰੂ ਜੀ ਦੇ ਹਜ਼ੂਰ ਟਹਿਲ ਸੇਵਾ ਵਿਚ ਲਗ ਗਿਆ। ਗੁਰੂ ਜੀ ਨੇ ਉਸ ਨੂੰ ਬਰਕਤ ਬਖ਼ਸ਼ ਕੇ ਆਖਿਆ ਕਿ ਜਾ ਕੇ ਦਿਲੀ ਵਿਚ ਵਪਾਰ ਕਰ। ਗੁਰੂ ਤੇਰੇ ਭੰਡਾਰੇ ਭਰੇਗਾ। ਧਰਮ ਦੀ ਕਿਰਤ ਕਰੀਂ, ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰੀਂ। ਗੰਗੂ, ਗੁਰੂ ਜੀ ਦਾ ਹੁਕਮ ਮੰਨ ਕੇ ਦਿਲੀ ਚਲਾ ਗਿਆ, ਗੁਰੂ ਕਿਰਪਾ ਸਦਕਾ ਇਤਨਾ ਭਾਰੀ ਸ਼ਾਹੂਕਾਰ ਹੋ ਗਿਆ ਕਿ ਅਧੀ ਰਾਤ ਨੂੰ ਭੀ ਕੋਈ ਗੰਗੂ ਦਾ ਨਾਮ ਲੈਂਦੇ ਤਾਂ ਰੁਪਏ ਮਿਲ ਜਾਂਦੇ। ਇਕ ਵਾਰ ਇਕ ਮੁਗਲ ਨੇ ਲਖ ਮੋਹਰ ਦਾ ਦਰਸ਼ਨੀ ਹੁੰਡੀ ਲਾਹੌਰ ਤੋਂ ਮੁਲ ਲਈ, ਜਦ ਦਿਲੀ ਆਇਆ ਤਾਂ ਇਸ ਨੇ ਝਟ ਤਾਰ ਦਿਤੀ। ਇਸ ਤਰ੍ਹਾਂ ਇਸਦਾ ਇਤਬਾਰ ਬਹੁਤ ਵਧ ਗਿਆ।

ਇਕ ਦਿਨ ਇਕ ਬ੍ਰਾਹਮਣ ਨੇ ਗੁਰੂ ਜੀ ਦੇ ਹਜ਼ੂਰ ਹਾਜ਼ਰ ਹੋ ਕੇ ਅਰਦਾਸਿ ਕੀਤੀ, ਸਚੇ ਪਾਤਿਸ਼ਾਹ ! ਮੇਰੀ ਲੜਕੀ ਜਵਾਨ ਹੋ ਗਈ ਹੈ ਜਦੋਂ ਜੁਆਨ ਹੋ ਜਾਵੇ ਤਾਂ ਮਾਤਾ ਪਿਤਾ ਨੂੰ ਵਿਆਹੁਣ ਦਾ ਫ਼ਿਕਰ ਲਗ ਜਾਂਦਾ ਹੈ, ਵਿਆਹ ਨਾ ਕੀਤਾ ਤਾਂ ਪਾਪ ਲਗੇਗਾ। ਇਸ ਲਈ ਕੁਝ ਮਾਇਆ ਦਿਓ, ਇਸ ਦਾ ਵਿਆਹ ਕਰਾਂ। ਗੁਰੂ ਜੀ ਬੜੇ ਕੋਮਲ ਸੁਭਾਅ ਵਾਲੇ ਸਨ। ਉਨ੍ਹਾਂ ਨੇ ੫੦੦/-ਰੁਪਏ ਦੇਣ ਲਈ ਹੁਕਮਨਾਮਾ ਆਪਣੀ ਨੂੰਹ ਵਲ ਲਿਖ ਦਿਤਾ। ਗੰਗੂ ਨੇ ਉਸ ਦਾ ਕੰਮ ਨਾ ਕੀਤਾ। ਫਿਰ ਬ੍ਰਾਹਮਣ ਗੁਰੂ ਜੀ ਦੇ ਹਾਜ਼ਰ ਹੋਇਆ। ਗੁਰੂ ਜੀ ਨੇ ਵਿਆਹ ਲਈ ਪੈਸੇ ਦਿਤੇ। ਗੰਗੂ ਨੇ ਲੜਕੀ ਦੀ ਲੋੜ ਪੂਰੀ ਨਾ ਕੀਤੀ। ਉਸ ਦਿਨ ਤੋਂ ਉਸ ਦੀ ਮਾਇਆ ਘਟਦੀ ਰਹੀ, ਕੰਗਾਲ ਹੋ ਗਿਆ। ਫਿਰ ਗੁਰੂ ਦੇ ਹਜ਼ੂਰ ਸੇਵਾ ਕੀਤੀ, ਭੁਲ ਬਖ਼ਸ਼ਵਾਈ। ਸਚੇ ਧੰਨ ਦੀ ਇਛਾ ਪ੍ਰਗਟ ਕੀਤੀ, ਗੁਰੂ ਜੀ ਨੇ ਆਤਮਿਕ ਦਾਨ ਬਖ਼ਸ਼ ਕੇ ਉਸ ਨੂੰ ਨਿਹਾਲ ਕੀਤਾ ਅਤੇ ਆਖਿਆ ਕਿ ਨਾਮ ਦਾ ਉਪਦੇਸ਼ ਲੋਕਾਂ ਨੂੰ ਦੇਣਾ।

ਉਸ ਦੀ ਸੰਪ੍ਰਦਾ ਹੁਣ ਤੱਕ ਚਲੀ ਆਉਂਦੀ ਹੈ।

## ਖੇੜਾ ਭਗਤ

ਇਕ ਦੇਵੀ ਭਗਤ, ਦੇਵੀ ਦਾ ਦਰਸ਼ਨ ਕਰਨ ਜਾਇਆ ਕਰਦਾ ਸੀ, ਉਹ ਗੁਰੂ ਜੀ ਦਾ ਦਰਸ਼ਨ ਕਰਨ ਲਈ ਆਇਆ। ਗੁਰੂ ਜੀ ਪ੍ਰਸ਼ਾਦ ਛਕੇ ਬਿਨਾ ਕਿਸੇ ਨੂੰ ਵੀ ਦਰਸ਼ਨ ਨਹੀਂ ਦਿੰਦੇ ਸਨ। ਬ੍ਰਾਹਮਣ ਨੇ ਕਿਹਾ, ਮੈਂ ਦਰਸ਼ਨ ਨਹੀਂ ਕਰਦਾ, ਓਹ ਅਗਾਹ ਤੁਰ ਪਿਆ, ਗੁਰੂ ਜੀ ਨਾਲ ਪ੍ਰੇਮ ਨਾ ਕੀਤਾ। ਜਦ ਰਸਤੇ ਵਿਚ ਗਿਆ ਤਾਂ ਉਸ ਨੂੰ ਸੁਪਨਾ ਆਇਆ ਕਿ ਡੈਣਾਂ ਮੈਨੂੰ ਖਾਣ ਲਗੀਆਂ ਹਨ, ਬੜਾ ਵਿਆਕੁਲ ਹੋਇਆ ਤਾਂ ਉਸ ਨੇ ਦੇਵੀ ਅਗੇ ਪ੍ਰਾਰਥਨਾ ਕੀਤੀ 'ਮਈਆ ! ਮੇਰੇ ਵਿਚ ਕੀ ਕਸੂਰ ਹੈ, ਤਾਂ ਓਸਨੇ ਕਿਹਾ ਤੂੰ ਗੁਰੂ ਤੋਂ ਬੇਮੁਖ ਹੋਇਆ ਹੈਂ। ਗੁਰੂ ਜੀ ਦਾ ਪ੍ਰਤਾਪ ਜਗਤ ਦੇ ਉਧਾਰਨ ਵਾਲਾ ਹੈ। ਇਸ ਲਈ ਤੂੰ ਉਨ੍ਹਾਂ ਦੀ ਸ਼ਰਨੀ ਜਾ ਪਉ। ਇਹ ਸੁਣ ਕੇ ਖੇੜੇ ਨੇ ਆ ਕੇ ਪਹਿਲਾਂ ਗੁਰੂ ਜੀ ਦੇ ਲੰਗਰ ਚੋਂ ਪ੍ਰਸ਼ਾਦ ਛਕਿਆ ਮਗਰੋਂ ਗੁਰੂ ਜੀ ਪਾਸੋਂ ਆਪਣੀ ਭੁੱਲ ਬਖ਼ਸ਼ਾਈ। ਸੁਪਨੇ ਦਾ ਹਾਲ ਸੁਣਾਇਆ, ਬੇਨਤੀ ਕੀਤੀ, ਸੱਚੇ ਪਾਤਿਸ਼ਾਹ ਜੀ ! ਆਪ ਜੀ ਕਰਨ ਕਾਰਨ ਸਮਰਥ ਹੋ, ਮੈਨੂੰ ਅਸ਼ਟਭੁਜੀ ਦਾ ਦਰਸ਼ਨ ਕਰਾਵੋ। ਤਾਂ ਗੁਰੂ ਜੀ ਨੇ ਭਾਈ ਲਾਲੂ ਨੂੰ ਕਿਹਾ ਕਿ ਇਸ ਨੂੰ ਸਾਡੇ ਚੁਬਾਰੇ ਲੈ ਜਾ, ਜਦ ਖੇੜਾ ਚੁਬਾਰੇ ਉਤੇ ਗਿਆ ਤਾਂ ਦੇਵੀ ਦਾ ਦਰਸ਼ਨ ਕਰਕੇ ਹੈਰਾਨ ਰਹਿ ਗਿਆ। ਅਗੇ ਤੋਂ ਮਾਈ ਦਾਸ ਵਾਂਗ ਬੜੀ ਸ਼ਰਧਾ ਵਧਾਈ, ਗੁਰੂ ਜੀ ਦਾ ਸੱਚਾ ਸਿਖ ਹੋ ਗਿਆ।

## ਮੋਹਰੀ ਜੀ ਦਾ ਪ੍ਰਸੰਗ

ਭਾਈ ਪਾਰੋ ਜੋ ਹਰ ਵੇਲੇ ਗੁਰੂ ਜੀ ਦੇ ਹਜ਼ੂਰ ਰਹਿੰਦਾ ਸੀ ਆਪਣੇ ਨਗਰ ਡਲੇ ਵਿਚ ਬਿਨਾ ਕਿਸੇ ਦੁੱਖ ਦੇ, ਆਪਣਾ ਸਰੀਰ ਤਿਆਗ ਕੇ ਗੁਰਪੁਰੀ ਨੂੰ ਸਿਧਾਰ ਗਿਆ। ਗੁਰੂ ਜੀ, ਭਾਈ ਬੁਢਾ ਜੀ ਅਤੇ ਮੋਹਰੀ ਜੀ, ਗੁਰੂ ਰਾਮਦਾਸ ਜੀ ਤੇ ਹੋਰ ਸਿਖਾਂ ਨੂੰ ਕਿਹਾ ਕਿ ਭਾਈ ਪਾਰੋ ਦਾ ਸਸਕਾਰ ਕਰ ਆਉ। ਮੋਹਰੀ ਜੀ ਨੇ ਸਸਕਾਰ ਕਰਕੇ ਸ਼ਬਦ ਬਾਣੀ ਦਾ ਪਾਠ ਕਰਕੇ ਸਭ ਦਾ ਸ਼ੋਕ ਦੂਰ

ਕੀਤਾ। ਰਸਤੇ ਵਿਚ ਆਉਂਦਿਆਂ ਮੋਹਰੀ ਨੇ ਮਿਤਰਾਂ ਨਾਲ ਮੇਲ ਮਿਲਾਪ ਦੇ ਮਗਰੋਂ ਧਨ ਪਦਾਰਥ ਦੀ ਗਲ ਚਲ ਪਈ ਤਾਂ ਮੋਹਰੀ ਜੀ ਨੇ ਕਿਹਾ, ਚਾਹੁੰਦੇ ਤਾਂ ਬੜਾ ਧਨ ਇਕਠਾ ਕਰੀਏ ਪਰ ਗੁਰੂ ਸਾਹਿਬ ਸਭ ਲੁਟਾ ਦੇਂਦੇ ਹਨ। ਉਸ ਦੇ ਪਿਤਰਾਂ ਨੇ ਕਿਹਾ, ਨਹੀਂ ਧਨ ਜਰੂਰ ਕਠਾ ਕਰਨਾ ਚਾਹੀਦਾ ਹੈ, ਮੋਹਰੀ ਜੀ ਨੇ ਕਿਹਾ, ਬਹੁਤ ਅਛਾ। ਜਦ ਮੋਹਰੀ ਜੀ ਗੋਇੰਦਵਾਲ ਗਏ ਤਾਂ ਧਨ ਰਖਣ ਦਾ ਇਹਨਾਂ ਦਾ ਭੀ ਖਿਆਲ ਹੋ ਗਿਆ। ਗੁਰੂ ਜੀ ਅੰਤਰਜਾਮੀ ਸਨ ਉਨ੍ਹਾਂ ਇਕ ਦਿਨ ਬਹੁਤ ਸਾਰੇ ਰੁਪਇਆਂ ਦਾ ਢੇਰ ਲਵਾ ਦਿਤਾ, ਅਤੇ ਮੋਹਰੀ ਜੀ ਨੂੰ ਕਿਹਾ ਇਸ ਨੂੰ ਚੁਕ ਕੇ ਰਖੀ ਜਾਵੋ। ਜਦ ਮੋਹਰੀ ਜੀ ਰੁਪਏ ਚੁਕ ਕੇ ਰਖਣ ਲਗੇ ਤਾਂ ਹਥ ਕਾਲੇ ਹੋ ਗਏ। ਇਹ ਵੇਖ ਕੇ ਗੁਰੂ ਜੀ ਨੇ ਕਿਹਾ ਇਹ ਦੇਖੋ ਜਿਸ ਦੇ ਹੱਥ ਲਗਣ ਨਾਲ ਹੱਥ ਕਾਲੇ ਹੋ ਗਏ ਹਨ ਤਾਂ ਕੀ ਉਸਦੇ ਸਾਂਭਣ ਨਾਲ ਮਨ ਕਾਲਾ ਨਹੀਂ ਹੁੰਦਾ?। ਕਾਰੂ ਬਾਦਸ਼ਾਹ ਨੇ ਚਾਲੀ ਗੰਜ ਜੋੜੇ ਸਨ ਅੰਤ ਖਾਲੀ ਹੱਥ ਗਿਆ। ਇਕ ਸੂਈ ਭੀ ਆਦਮੀ ਦੇ ਨਾਲ ਨਹੀਂ ਜਾਂਦੀ। ਇਹ ਸੁਣ ਕੇ ਮੋਹਰੀ ਜੀ ਨੇ ਪ੍ਰਾਣ ਤਿਆਗ ਦਿਤੇ, ਸਭ ਪਦਾਰਥ ਲੋੜਵੰਦਾਂ ਨੂੰ ਵੰਡ ਦਿਤੇ। ਮੋਹਰੀ ਜੀ ਦੇ ਤਿੰਨ ਲੜਕੇ ਸਨ- ੧) ਅਰਥ ਮਲ ੨) ਨੰਦ ੩) ਅਰਜਣ। ਨੰਦ ਜੀ ਦੇ ਘਰ ਸੁੰਦਰ ਜੀ ਜਨਮੇ ਸਨ, ਜਿਨ੍ਹਾਂ ਸਦ ਬਾਣੀ ਉਚਾਰਨ ਕੀਤੀ ਸੀ। ਵਡੇ ਪੁਤਰ ਨੂੰ ਗੁਰੂ ਜੀ ਨੇ ਇਕ ਦਿਨ ਸਹਿਜ ਸੁਭਾਵਿਕ ਕਿਹਾ ਆਓ ਪੁਤਰ ਮੋਹਣ ਮਸਤਾਨੇ, ਉਸ ਦਿਨ ਤੋਂ ਉਹ ਬੜੇ ਗਿਆਨੀ ਹੋ ਗਏ। ਇਹਨਾਂ ਦੇ ਘਰ ਸਹੰਸਰਾਮ ਜੀ ਪ੍ਰਗਟ ਹੋਏ।

## ਗੁਰੂ ਅਮਰਦਾਸ ਜੀ ਦਾ ਜੋਤੀ ਜੋਤਿ ਸਮਾਉਣਾ

ਸ੍ਰੀ ਗੁਰੂ ਅਮਰਦਾਸ ਜੀ ਬੈਕੁੰਠ ਧਾਮ ਜਾਣ ਦਾ ਸਦਾ ਆ ਗਿਆ, ਜੋ ਹਰ ਪ੍ਰਾਣੀ ਨੂੰ ਆਉਂਦਾ ਹੈ। ਗੁਰੂ ਜੀ ਦੀਵਾਨ ਵਿਚ ਬੈਠੇ ਸਨ, ਫਿਰ ਸਿੱਖ ਸੰਗਤਾਂ ਨੂੰ ਹੁਕਮ ਕੀਤਾ, ਹੁਣ ਅਸਾਂ ਅੱਗੇ ਜਾਣਾ ਹੈ, ਮੇਰੇ ਪਿਛੋਂ ਗੁਰੂ ਰਾਮਦਾਸ ਜੀ ਨੂੰ ਗੁਰੂ ਮੰਨਣਾ। ਸਿਖੀ ਜੀਵਨ ਦੀ ਰੌ ਨੂੰ ਅਟੱਲ ਰਖਣਾ। ਕਿਸੇ ਨੇ ਰੋਣਾ ਨਹੀਂ। ਗੁਰ

ਮਰਯਾਦਾ ਅਨੁਸਾਰ ਸਾਰੀ ਕਿਰਿਆ ਕਰਕੇ ਸਿਮਰਨ ਸੇਵਾ ਤੇ ਧਰਮ ਦੀ ਕਿਰਤ ਕਰਕੇ ਜੀਵਨ ਮਨੋਰਥ ਦੀ ਸੰਪਨਤਾ ਜਾਣਨੀ। ਕਰਤਾਰੀ ਭਾਣੇ ਨੂੰ ਮਿੱਠਾ ਕਰਕੇ ਮੰਨਣਾ।

ਸ਼ਬਦ ਕੀਰਤਨ ਹੋਣ ਲਗਾ। ਦਾਤੂ ਜੀ ਵੀ ਆਏ। ਗੁਰੂ ਜੀ ਨੇ ਬੜਾ ਆਦਰ ਕੀਤਾ, ਉਠ ਕੇ ਮਿਲੇ, ਉਨ੍ਹਾਂ ਆਪਣੀ ਲਤ ਦੀ ਵਿਥਿਆ ਸੁਣਾਈ ਤਾਂ ਗੁਰੂ ਜੀ ਨੇ ਕਿਹਾ ਅਸੀਂ ਤਾਂ ਆਪ ਦੇ ਘਰ ਦੇ ਦਾਸ ਹਾਂ। ਗੁਰਿਆਈ ਦੇ ਮਾਲਕ ਗੁਰੂ ਰਾਮਦਾਸ ਜੀ ਦੇ ਸਾਹਿਬਜ਼ਾਦੇ ਪੰਜਵੇਂ ਗੁਰੂ ਅਰਜਨ ਦੇਵ ਆਪ ਦੀ ਲਤ ਠੀਕ ਕਰਨਗੇ।

ਗੁਰੂ ਜੀ ਨੇ ਸਭ ਸੇਵਕਾਂ ਸਿਖਾਂ, ਪੁਤਰਾਂ ਸਨਬੰਧੀਆਂ ਨੂੰ ਸਦਿਆ। ਬਚਨ ਕੀਤਾ, ਗੁਰੂ ਰਾਮਦਾਸ ਜੀ ਨੇ ਬੜੀ ਘਾਲ ਕਮਾਈ ਕੀਤੀ ਹੈ, ਆਪ ਜੀ ਸਭ ਤਰ੍ਹਾਂ ਯੋਗ ਹਨ, ਗੁਰੂ ਨਾਨਕ ਸਾਹਿਬ ਜੀ ਦੀ ਇਨਾਂ ਉਤੇ ਪੂਰਨ ਕਿਰਪਾ ਹੋਈ ਹੈ, ਉਸ ਜੋਤਿ ਨੂੰ ਮੱਥਾ ਟੇਕੋ, ਸਭ ਨੇ ਮੱਥਾ ਟੇਕਿਆ। ਪਰ ਮੋਹਨ ਜੀ ਅਤੇ ਗੁਰੂ ਅਮਰਦਾਸ ਜੀ ਦੇ ਦੂਸਰੇ ਜਵਾਈ ਰਾਮੇ ਨੇ ਮੱਥਾ ਨਾ ਟੇਕਿਆ, ਓਹ ਕਹਿਣ ਲਗੇ ਕਿ ਅਸੀਂ ਮਾਲਕ ਹਾਂ। ਗੁਰੂ ਜੀ ਦੇ ਸਮਝਾਣ ਤੇ ਉਹ ਪੈਰੀਂ ਪੈ ਗਏ। ਜਦ ਮੋਹਰੀ ਜੀ ਨੇ ਗੁਰੂ ਰਾਮਦਾਸ ਜੀ ਦੇ ਚਰਨ ਬੜੇ ਪ੍ਰੇਮ ਨਾਲ ਫੜੇ ਤਾਂ ਗੁਰੂ ਜੀ ਨੇ ਮੋਹਰੀ ਜੀ ਨੂੰ ਪੁਛਿਆ, ਤੁਸੀਂ ਰਾਮਦਾਸ ਨੂੰ ਕੀ ਸਮਝਦੇ ਹੋ? ਮੋਹਰੀ ਨੇ ਕਿਹਾ, ਇਹ ਤਿੰਨਾਂ ਗੁਰੂਆਂ ਦੀ ਤਰ੍ਹਾਂ ਇਹਨਾਂ ਨੂੰ ਚੌਥਾ ਗੁਰੂ ਸਮਝਦਾ ਹਾਂ। ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਕਿਹਾ, ਪੁਤਰ ਮੋਹਰੀ, ਤੂੰ ਧੰਨ ਹੈਂ। ਅਸੀਂ ਤੇਰੇ ਉਤੇ ਬੜੇ ਪ੍ਰਸੰਨ ਹੋਵਾਂਗੇ, ਤੇਰੀ ਕੁਲ ਬੜੀ ਵਧੇਗੀ ਜੋ ਪੂਜੇਗਾ, ਬੜਾ ਪ੍ਰਸੰਨ ਹੋਵੇਗਾ। ਗੁਰੂ ਰਾਮਦਾਸ ਜੀ ਨੇ ਕਿਹਾ ਹੇ ਪ੍ਰਭੂ ਜੀ ! ਮੈਨੂੰ ਸਿਖੀ ਬਖ਼ਸ਼ੋ, ਬਾਬਾ ਮੋਹਰੀ ਜੀ ਨੂੰ ਗਦੀ ਬਖਸ਼ੋ। ਮੈਂ ਨਹੀਂ ਚਾਹੁੰਦਾ ਐਨੀ ਭਾਰੀ ਗੁਰਿਆਈ ਦੀ ਪਦਵੀ ਪਾਵਾਂ। ਦਾਸ ਹੋਣਾ ਮੈਨੂੰ ਬੜਾ ਪਿਆਰਾ ਲਗਦਾ ਹੈ, ਪਰ ਮੋਹਰੀ ਜੀ ਨੇ ਸਰਬ ਪ੍ਰਕਾਰ ਗੁਰੂ ਰਾਮਦਾਸ ਜੀ ਨੂੰ ਸ੍ਰੇਸ਼ਟ ਸਮਝ ਕੇ ਬੰਦਨਾ ਕੀਤੀ।

ਫਿਰ ਗੁਰੂ ਅਮਰਦਾਸ ਜੀ ਨੇ ਦੀਵਾਨ ਲਾ ਕੇ ੧੦੧/- ਰੁਪਏ ਦਾ ਕੜਾਹ ਪ੍ਰਸ਼ਾਦ ਕਰਕੇ, ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦੇ ਲਾਇਕ ਸਮਝਦੇ ਹੋਏ ਬਾਬਾ ਬੁਢਾ ਜੀ ਦੀ ਹੱਥੀਂ ਪੰਜ ਪੈਸੇ ਨਰੇਲ ਅਗੇ ਰਖ ਕੇ ਪ੍ਰਕਰਮਾ ਕਰਕੇ ਪਹਿਲੋਂ ਆਪ ਮੱਥਾ ਟੇਕਿਆ, ਮਗਰੋਂ ਪੁਤਰਾਂ ਨੂੰ ਕਿਹਾ ਕਿ ਆਪਸ ਵਿਚ ਮਿਲ ਕੇ ਪਰਸਪਰ ਪ੍ਰੀਤਿ ਕਰਨੀ:-

**ਸਤਿਗੁਰੁ ਪੁਰਖੁ ਜਿ ਬੋਲਿਆ**
**ਗੁਰਸਿਖਾ ਮੰਨਿ ਲਈ ਰਜਾਇ ਜੀਉ॥**
**ਮੋਹਰੀ ਪੁਤ ਸਨਮੁਖ ਹੋਇਆ,**
**ਰਾਮਦਾਸੈ ਪੈਰੀਂ ਪਾਇ ਜੀਉ ॥** [ਪੰਨਾ ੯੨੩



# ਜੀਵਨ ਦਰਸ਼ਨ ਸ੍ਰੀ ਗੁਰੂ ਅਮਰਦਾਸ ਜੀ
## (ਭੱਟ ਬਾਣੀ ਚੋਂ)

ਸਵਈਏ ਮਹਲੇ ਤੀਜੇ ਕੇ ਵਿਚ ਛੰਦਾਂ ਦੀ ਅੰਕਾਵਲੀ ਦਾ ਵੇਰਵਾ ਇਸ ਪ੍ਰਕਾਰ ਹੈ:-

| | | | |
|---|---|---|---|
| ਕਲ ਸਹਾਰ ਦੇ | ੯ | ਭਿਖੇ ਦੇ | ੨ |
| ਜਾਲਪ ਦੇ | ੫ | ਸਲ੍ਹ ਕਾ | ੧ |
| ਕੀਰਤ ਦੇ | ੪ | ਭਲ ਦਾ | ੧ |

ਰਾਜ ਜੋਗ ਦੇ ਪਖੋਂ ਸ੍ਰੀ ਗੁਰੂ ਅਮਰਦਾਸ ਜੀ ਦੀ ਬਹੁਤ ਪ੍ਰਭਤਾ ਪ੍ਰਗਟਾਈ ਗਈ ਹੈ, ਇਕ ਰੂਪਕ ਅਲੰਕਾਰ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ:-

**ਭਲਉ ਭੂਹਾਲੁ ਤੇਜੋ ਤਨਾ, ਨ੍ਰਿਪਤਿ ਨਾਥ ਨਾਨਕ ਬਰਿ ॥**
**ਗੁਰ ਅਮਰਦਾਸ ਸਚੁ ਸਲ੍ਯ ਭਣਿ,**
**ਤੈ ਦਲੁ ਜਿਤਉ ਇਵ ਜੁਧੁ ਕਰਿ॥** **[ਪੰਨਾ ੧੩੯੬**

ਸੰਸਾਰ ਵਿਚ ਜਿਤਨੇ ਭਗਤ ਅਤੇ ਹੋਰ ਮਹਾਂ ਪੁਰਸ਼ ਆਏ ਸਭ ਨਾਮ ਦੇ ਆਸਰੇ ਹੀ ਇਸ ਬਿਖਮ ਸਾਗਰ ਤੋਂ ਤਰ ਕੇ ਪਾਰ ਹੋਏ। ਸ੍ਰੀ ਗੁਰੂ ਅਮਰਦਾਸ ਜੀ ਨੂੰ ਕਰਤਾ ਪੁਰਖ ਜੀ ਨੇ ਤੁੱਠ ਕੇ ਨਾਮ-ਪਦਾਰਥ ਦੀ ਦਾਤਿ ਬਖ਼ਸ਼ਿਸ਼ ਕੀਤੀ:-

**ਨਾਮੁ ਸਿਰੋਮਣਿ ਸਰਬ ਮੈ, ਭਗਤ ਰਹੇ ਲਿਵ ਧਾਰਿ ॥**
**ਸੋਈ ਨਾਮੁ ਪਦਾਰਥ ਅਮਰ ਗੁਰ, ਤੁਸਿ ਦੀਓ ਕਰਤਾਰਿ॥**
**[ਪੰਨਾ ੧੩੯੩**

ਸ੍ਰੀ ਗੁਰੂ ਅਮਰਦਾਸ ਜੀ ਦੀ ਕੀਰਤੀ ਦਾ ਧੁਰਾ ਹੀ ਉਨ੍ਹਾਂ ਦੇ ਸਿਖੀ ਜੀਵਨ ਦੀ ਸੁਗੰਧੀ ਹੈ। ਆਪ ਨਿਤ ਡੇਢ ਪਹਿਰ ਰਾਤ ਰਹਿੰਦੀ ਉਠਦੇ, ਬਲੂ ਸਿਖ ਦਰਯਾ ਤੋਂ ਜਲ ਲਿਆਉਂਦਾ, ਉਸ ਜਲ ਨਾਲ ਆਪ ਇਸ਼ਨਾਨ ਕਰਦੇ, ਸਫ਼ੇਦ ਬਸਤਰ ਪਹਿਨ ਕੇ ਦਰਬਾਰ ਵਿਚ ਜਾਂਦੇ, ਆਸਾ ਕੀ ਵਾਰ ਦਾ ਕੀਰਤਨ ਸੁਣਦੇ, ਦਿਨ ਚੜ੍ਹੇ ਸਿਖਾਂ ਨੂੰ ਗੁਰਮਤਿ ਉਪਦੇਸ਼ ਦੇ ਕੇ ਨਿਹਾਲ ਕਰਦੇ ਅਤੇ ਸੰਗਤਾਂ ਦੀਆਂ ਸ਼ੁਭ ਇਛਾਵਾਂ ਪੂਰੀਆਂ ਕਰਦੇ।

ਕਲ੍ਹ ਸਹਾਰ ਭਟ ਜੀ ਪਹਿਲੇ ਤੇ ਪੰਜਵੇਂ ਛੰਦ ਵਿਚ ਗੁਰੂ ਜੀ ਦੀ ਉਸਤਤਿ ਇਉਂ ਬਿਆਨ ਕਰਦੇ ਹਨ:-

**ਸੋਈ ਪੁਰਖੁ ਸਿਵਰਿ ਸਾਚਾ,**
**ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥**
**ਜਿਨਿ ਭਗਤ ਭਵਜਲ ਤਾਰੇ, ਸਿਮਰਹੁ ਸੋਈ ਨਾਮੁ ਪਰਧਾਨੁ॥**
**ਤਿਤੁ ਨਾਮਿ ਰਸਿਕੁ ਨਾਨਕੁ ਲਹਣਾ, ਥਪਿਓ ਜੇਨ ਸ੍ਰਬ ਸਿਧੀ॥**
**ਕਵਿ ਜਨ ਕਲ੍ਹ ਸਬੁਧੀ, ਕੀਰਤਿ ਜਨ ਅਮਰਦਾਸ ਬਿਸ੍ਰੀਯਾ॥**
**ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ,**
**ਸਾਖ ਤਰੋਵਰ ਮਵਲ ਸਰਾ॥**
**ਉਤਰਿ ਦਖਿਣਹਿ ਪੁਰਬਿ ਅਰੁ ਪਸ੍ਚਮਿ,**
**ਜੈ ਜੈਕਾਰੁ ਜਪੰਥਿ ਨਰਾ॥**
**ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ,**
**ਉਲਟਿ ਗੰਗ ਪਸ੍ਚਮਿ ਧਰੀਆ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ,**
**ਅਮਰਦਾਸ ਗੁਰ ਕਉ ਫੁਰਿਆ॥** [ਪੰਨਾ ੧੩੯੨-੯੩

ਫਿਰ ਆਪ ਜੀ ਨੂੰ ਮਹਾਨ ਬਲੀ, ਸੂਰਮਾ, ਸ਼ਾਂਤਿ ਸੁਭਾਉ, ਡੂੰਘੀ ਮਤਿ ਵਾਲਾ ਜੋ ਨਿਰਵੈਰ ਪ੍ਰਭੂ ਦੇ ਸਿਮਰਨ ਵਿਚ ਜੁੜੇ ਹੋਣ ਦਾ ਉਲੇਖ ਕੀਤਾ ਹੈ, ਜਿਨ੍ਹਾਂ ਨੂੰ ਸਤਿਗੁਰੂ ਨੂੰ ਪਰਸਿਆ, ਉਨ੍ਹਾਂ ਨੇ ਆਪਣੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਕਰ ਲਈਆਂ:-

**ਪਰਸਿਅਉ ਗੁਰੂ ਸਤਿਗੁਰ ਤਿਲਕ,**
**ਸਰਬ ਇਛ ਤਿਨਿ ਪਾਇਅਉ॥੯॥** [ਪੰਨਾ ੧੩੯੪

੧੦ਵੇਂ ਛੰਤ ਵਿਚ ਚਰਨ, ਰਸਨਾ, ਜੀਭ, ਅੱਖਾਂ, ਕੰਨਾਂ ਅਤੇ ਉਸ ਹਿਰਦੇ ਦੀ ਪ੍ਰਸੰਸਾ ਕੀਤੀ ਹੈ, ਜੋ ਸ੍ਰੀ ਗੁਰੂ ਅਮਰਦਾਸ ਜੀ ਨੂੰ ਨਿਤ ਨਮਸਕਾਰ ਕਰਦੇ ਹਨ:-

**....ਸਕਯਥੁ ਸੁ ਹੀਉ ਜਿਤੁ ਹੀਅ ਬਸੈ,**
**ਗੁਰ ਅਮਰਦਾਸੁ ਨਿਜ ਜਗਤ ਪਿਤ ॥**
**ਸਕਯਥੁ ਸੁ ਸਿਰੁ ਜਾਲਪ ਭਣੈ,**
**ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥**

ਜਿਨ੍ਹਾਂ ਜਗਿਆਸੂਆਂ ਉਤੇ ਸ੍ਰੀ ਗੁਰੂ ਅਮਰਦਾਸ ਜੀ ਪ੍ਰਸੰਨ ਹੁੰਦੇ ਹਨ, ਓਹ ਸੰਸਾਰ ਵਿਚ ਸਭ ਸੁਖ ਭੋਗਦੇ ਹਨ, ਵੈਰ-ਭਾਵਨਾ ਤੋਂ

ਰਹਿਤ ਰਹਿੰਦੇ ਹਨ।

ਜਾਲਪ ਭੱਟ ਲਿਖਦਾ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਅਕਾਲ ਪੁਰਖ ਦੇ ਵਿਸ਼ੇਸ਼ ਭਗਤ ਹਨ ਜੋ ਹਰ ਵੇਲੇ ਮਾਈਂ ਦੇ ਧਿਆਨ ਵਿਚ ਮਗਨ ਰਹਿੰਦੇ ਹਨ। ਗੁਰੂ ਜੀ ਦੀ ਕੀਰਤੀ ਕਰਦਿਆਂ ਭੱਟ ਜੀ ਸਾਨੂੰ ਇਕ ਹੋਰ ਸਚਾਈ ਤੋਂ ਵੀ ਜਾਣੂੰ ਕਰਾਉਂਦੇ ਹਨ:-

**ਨਾਨਕ ਕੁਲਿ ਨਿੰਮਲੁ ਅਵਤਰ੍ਹਿਉ, ਗੁਣ ਕਰਤਾਰੈ ਉਚਰੈ॥**
**ਗੁਰ ਅਮਰਦਾਸੁ ਜਿਨ੍ ਸੇਵਿਅਉ,**
**ਤਿਨ ਦੁਖੁ ਦਰਿਦ੍ਰੁ ਪਰਹਰਿ ਪਰੈ॥**

ਬਹੁਤ ਵਿਸਥਾਰ ਵਿਚ ਨਾ ਜਾਈਏ, ਅੰਤਲੇ ਛੰਤ ਵੀ ਭਲ੍ਯ ਕਵੀ ਜੀ ਨੇ ਜੋ ਸ੍ਰੀ ਗੁਰੂ ਅਮਰਦਾਸ ਜੀ ਦੀ ਉਪਮਾ ਬਾਰੇ ਲਿਖਿਆ ਹੈ, ਉਸ ਨੂੰ ਪੜ੍ਹ ਕੇ ਹਰੇਕ ਜਗਿਆਸੂ ਦਾ ਸਿਰ ਆਪਣੇ ਆਪ ਹੀ ਨਿਵ ਜਾਂਦਾ ਹੈ:-

**ਘਨਹਰ ਬੂੰਦ, ਬਸੁਆ ਰੋਮਾਵਲਿ,**
**ਕੁਸਮ ਬਸੰਤ ਗਨੰਤ ਨ ਆਵੈ॥**
**ਰਵਿ ਸਸਿ ਕਿਰਣ, ਉਦਰੁ ਸਾਗਰ ਕੋ,**
**ਗੰਗ ਤਰੰਗ ਅੰਤੁ ਕੋ ਪਾਵੈ॥**
**ਰੁਦ੍ਰ ਧਿਆਨ, ਗਿਆਨ ਸਤਿਗੁਰ ਕੇ,**
**ਕਬਿ ਜਨ ਭਲ੍ਯ ਉਨਹ ਜੋ ਗਾਵੈ॥**
**ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ॥**



# ਜੀਵਨ ਦਰਸ਼ਨ ਸ੍ਰੀ ਗੁਰੂ ਅਮਰਦਾਸ ਜੀ
## (ਭਾ. ਸ. ਗੁਰਦਾਸ ਜੀ ਦੀਆਂ ਵਾਰਾਂ ਵਿਚੋਂ)

ਜਿਵੇ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਹੋ ਕੇ ਸ਼ਕਤੀਸ਼ਾਲੀ ਗਦੀ ਤੇ ਬਰਾਜਮਾਨ ਹੋਏ। ਉਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਇਲਾਹੀ ਦਾਤਿ ਪ੍ਰਦਾਨ ਹੋਈ। ਅਸਲ ਵਿਚ ਪੂਰਬ ਬੀਜਆ ਹੀ ਪ੍ਰਫੁਲਤ ਹੁੰਦਾ ਹੈ। ਦਾਸੂ ਤੇ ਦਾਤੂ ਜੀ ਵਿਚ ਜੋ ਕੂੜੀ ਚਤੁਰਾਈ ਸੀ ਕਿ ਹੱਕ ਤੋਂ ਬਿਨਾ ਗੁਰ-ਗਦੀ ਲੈ ਜਾਈਏ, ਨਹੀਂ ਲਿਜਾ ਸਕੇ। ਜੋਤਿ ਸਾਈਆਂ ਜੀਉ ਦੀ ਅਮੋਲਕ ਦਾਤਿ ਹੈ। ਭਾ. ਸ. ਗੁਰਦਾਸ ਜੀ ਨੇ ਇਸ ਸਚਾਈ ਨੂੰ ਪਹਿਲੀ ਵਾਰ ਦੀ ੪੬ਵੀਂ ਪਉੜੀ ਵਿਚ ਇਉਂ ਵਰਨਣ ਕੀਤਾ ਹੈ:-

**ਸੋ ਟਿਕਾ ਸੋ ਛਤ੍ਰ ਸਿਰਿ, ਸੋਈ ਸਚਾ ਤਖਤੁ ਟਿਕਾਈ ॥**
**ਗੁਰ ਨਾਨਕ ਹੰਦੀ ਮੁਹਰ ਹਥਿ,**
**ਗੁਰ ਅੰਗਦ ਦੀ ਦੋਹੀ ਫਿਰਾਈ॥**
**ਦਿਤਾ ਛੋੜਿ ਕਰਤਾਰਪੁਰੁ, ਬੈਠਿ ਖੰਡੂਰੇ ਜੋਤਿ ਜਗਾਈ ॥**
**ਜੰਮੇ ਪੂਰਬਿ ਬੀਜਿਆ, ਵਿਚਿ ਵਿਚਿ ਹੋਰੁ ਕੂੜੀ ਚਤੁਰਾਈ ॥**
**ਲਹਣੇ ਪਾਈ ਨਾਨਕੋ, ਦੇਣੀ ਅਮਰਦਾਸਿ ਘਰਿ ਆਈ ॥**
**ਗੁਰੁ ਬੈਠਾ ਅਮਰੁ ਸਰੂਪ ਹੋਇ,**
**ਗੁਰਮੁਖਿ ਪਾਈ ਦਾਤਿ ਇਲਾਹੀ॥**
**ਫੇਰਿ ਵਸਾਇਆ ਗੋਇੰਦਵਾਲੁ,**
**ਅਚਰਜੁ ਖੇਲੁ ਨ ਲਖਿਆ ਜਾਈ॥**
**ਦਾਤਿ ਜੋਤਿ ਖਸਮੈ ਵਡਿਆਈ ॥੧॥੪੬॥**

ਇਸੇ ਤਰ੍ਹਾਂ ਭਾਈ ਸਾਹਿਬ ਜੀ ਨੇ ੨੪ਵੀਂ ਵਾਰ ਦੀ ੯ਵੀਂ ਪਉੜੀ ਤੋਂ ੧੩ਵੀਂ ਪਉੜੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਮਾ ਦਾ ਵਰਨਣ ਕੀਤਾ ਹੈ। ਇਹ ਇਕ ਅਟਲ ਸਚਾਈ ਹੈ ਕਿ ਅੰਮ੍ਰਿਤ ਬਿਰਖ ਨੂੰ ਅੰਮ੍ਰਿਤ ਫਲ ਲਗਣਾ ਸੁਭਾਵਿਕ ਹੈ ਜਿਵੇਂ:-

**ਸਤਿਗੁਰ ਹੋਆ ਸਤਿਗੁਰਹੁ, ਅਚਰਜ ਅਮਰ ਅਮਰਿ ਵਰਤਾਇਆ॥**
**ਸੋ ਟਿਕਾ ਸੋ ਬੈਹਣਾ, ਸੋਈ ਸਚਾ ਹੁਕਮ ਚਲਾਇਆ ॥**

**ਖੋਲਿ ਖਜਾਨਾ ਸਬਦੁ ਦਾ,**
**ਸਾਧ ਸੰਗਤਿ ਸਚ ਮੇਲਿ ਮਿਲਾਇਆ॥...** [ਵਾਰ ੨੪-੧੨

੧੩ਵੀਂ ਪਉੜੀ ਵਿਚ-

**ਭਲਾ ਭਲਾ ਭਲਾਈਅਹੁ, ਪਿਉ ਦਾਦੇ ਦਾ ਰਾਹੁ ਚਲਾਇਆ॥**
**ਅਗਮ ਅਗੋਚਰ ਸਰਣਗਤਿ,**
**ਸਬਦ ਸੁਰਤਿ ਲਿਵ ਅਲਖ ਲਖਾਇਆ॥**

ਦਾ ਜ਼ਿਕਰ ਕਰਕੇ ਭੱਲਾ (ਜਾਤਿ ਵਾਲੇ ਗੁਰੂ ਅਮਰਦਾਸ ਜੀ ਨੇ) ਭਲਿਆਈ ਕਰਕੇ ਆਪ ਆਪਣਾ ਨਾਮ ਭੱਲਾ ਉਜਾਗਰ ਕੀਤਾ ਹੈ। ਪਿਉ ਦਾਦੇ ਦੀ ਸੰਪ੍ਰਦਾਇਕਤਾ ਨੂੰ ਕਾਇਮ ਰਖਿਆ। ਫਿਰ ਸਭ ਤੋਂ ਵੱਡੀ ਤੱਤ ਵਾਲੀ ਗਲ-

**ਆਪੇ ਆਪਿ ਨ ਆਪੁ ਜਣਾਇਆ ॥** [ਵਾਰ ੨੪-੧੩

ਭਾਵ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣਾ ਆਪਾ ਨਹੀਂ ਜਣਾਇਆ, ਨਿੰਮਰ ਭਾਵੀ ਜੀਵਨ ਬਿਤੀਤ ਕੀਤਾ। ਪਾਠਕ ਜਨ ਆਪ ਜੀ ਦੇ ਜੀਵਨ ਦਰਸ਼ਨ ਚੋਂ ਵਿਸਥਾਰ ਸਹਿਤ ਲੋੜੀਂਦੀ ਸਮਗਰੀ ਪ੍ਰਾਪਤ ਕਰ ਸਕਦੇ ਹਨ।



# ਇਤਿਹਾਸਕ ਗੁਰਦੁਆਰੇ
## ਸ੍ਰੀ ਗੁਰੂ ਅਮਰਦਾਸ ਸਾਹਿਬ
## (ਪਾਤਿਸ਼ਾਹੀ ਤੀਜੀ)

| | | |
|---|---|---|
| 1. | ਗੁਰਦੁਆਰਾ ਸਾਹਿਬ ਬਾਸਰਕੇ ਪਿੰਡ | ਜਨਮ ਅਸਥਾਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਬਾਸਰਕੇ ਪਿੰਡ, ਸ੍ਰੀ ਅੰਮ੍ਰਿਤਸਰ ਜੀ ਤੋਂ ੫ ਕੋਹ ਦੀ ਵਿੱਥ ਤੇ ਹੈ। |
| 2. | ਗੁਰਦੁਆਰਾ ਥੜਾ ਸਾਹਿਬ | ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਆਪਣੇ ਨਿਵਾਸ ਲਈ ਇਹ ਅਸਥਾਨ ਬਖ਼ਸ਼ਿਆ। ਗੁਰਿਆਈ ਗੱਦੀ ਵੀ ਆਪ ਜੀ ਨੂੰ ਇਸੇ ਅਸਥਾਨ ਤੇ ਬਖ਼ਸ਼ੀ ਅਤੇ ਹੁਕਮ ਕੀਤਾ ਕਿ ਹੁਣ ਗੋਇੰਦਵਾਲ ਨਿਵਾਸ ਕਰੋ। |
| 3. | ਗੁਰਦੁਆਰਾ ਦਮਦਮਾ ਸਾਹਿਬ | ਇਹ ਉਹ ਥਾਂ ਹੈ ਜਿਥੇ ਸ੍ਰੀ ਗੁਰੂ ਅੰਗਦ ਦੇਵ ਜੀ ਆਪ ਜੀ ਨੂੰ ਦਰਸ਼ਨ ਦੇਣ ਲਈ ਆਉਂਦੇ ਸਨ। ੧੨ ਬਰਸ ਦੀ ਸੇਵਾ ਸਮੇਂ ਸ੍ਰੀ ਗੁਰੂ ਅਮਰਦਾਸ ਜੀ ਖੰਡੂਰ ਸਾਹਿਬ ਤੋਂ ਬਿਆਸਾ ਜਲ ਦੀ ਗਾਗਰ ਸਿਰ ਉਤੇ ਚੁਕ ਕੇ ਇਥੇ ਸ੍ਰੀ ਜਪੁ ਜੀ ਸਾਹਿਬ ਦੇ ਪਾਠ ਦਾ ਭੋਗ ਪਾਉਂਦੇ ਸਨ। ਗੁਰੂ ਅੰਗਦ ਦੇਵ ਜੀ ਦੇ ਚਰਨਾ ਦਾ ਆਪਣੇ ਹਿਰਦੇ ਵਿਚ ਨਿਵਾਸ ਕਰਦੇ ਅਤੇ ਨਮਸਕਾਰ ਕਰ੍ਹਦੇ। ਪ੍ਰੇਮ ਵਿਚ ਮਗਨ ਹੋ ਕੇ ਸੀਸ ਉਤੇ ਜਲ ਦੀ ਗਾਗਰ ਧਰ ਕੇ ਟੁਰ ਪੈਂਦੇ। ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕਰਦੇ ਭੋਗ ਪਾਂਦੇ, ਸੀਸ ਝੁਕਾਇ ਕੇ, ਗੁਰੂ |

| | | |
|---|---|---|
| | | ਗੁਰੂ ਜਪਦੇ ਖੰਡੂਰ ਪੁਜ ਜਾਂਦੇ। ਅੰਮ੍ਰਿਤ ਵੇਲੇ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾ ਕੇ ਬਸਤਰ ਪਹਿਨਾ ਕੇ ਲੰਗਰ ਆਦਿਕ ਦੀ ਸੇਵਾ ਕਰਦੇ। |
| 4. | **ਗੁਰਦੁਆਰਾ ਚੁਬਾਰਾ ਸਾਹਿਬ** | ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਵਰੋਸਾਏ ਹੋਏ ਗੁਰੂ ਜੀ ਦਾ ਬਚਨ ਮੰਨ ਕੇ ਸ੍ਰੀ ਗੋਇੰਦਵਾਲ ਸਾਹਿਬ ਇਸ ਚੁਬਾਰੇ ਵਿਚ ਵਿਸਮਾਦ ਤੇ ਨਿਜ ਅਨੰਦ ਵਿਚ ਮਗਨ ਰਹਿੰਦੇ। ਇਸ ਚੁਬਾਰੇ ਵਿਚ ਉਸ ਸਮੇਂ ਦੀ ਕਿਲੀ ਪੰਜ ਫੁਟ ਉਚਾਈ ਉਤੇ ਹੈ। ਇਸ ਕਿਲੀ ਨੂੰ ਪਕੜ ਕੇ ਆਪ ਜਪੁਜੀ ਸਾਹਿਬ ਦੇ ਅਨੰਤ ਪਾਠ ਕਰਦੇ। ਇਥੇ ਉਸ ਸਮੇਂ ਦੀ ਗੱਦੀ ਵਿਛਾਈ ਦੇ ਦਰਸ਼ਨ ਹੁੰਦੇ ਹਨ ਜਿਸ ਉਤੇ ਬੈਠ ਕੇ ਬੇਅੰਤ ਸਿਖ ਸੰਗਤਾਂ ਦਾ ਉਧਾਰ ਕਰਦੇ ਸਨ। ਇਸ ਥਾਂ ਦਾ ਪ੍ਰਸਿਧ ਨਾਮ ਚੁਬਾਰਾ ਸਾਹਿਬ ਜੀ ਹੈ। ਇਥੇ ਚੁਬਾਰੇ ਵਿਚ ਹੀ ਬਾਬਾ ਮੋਹਨ ਜੀ ਦਰਵਾਜੇ ਬੰਦ ਕਰਕੇ ਕਰਤਾਰੀ ਸਿਮਰਨ ਵਿਚ ਮਗਨ ਰਹਿੰਦੇ ਸਨ। ਇਥੋਂ ਅਗੇ ੩ ਕੋਹ ਦੀ ਵਿੱਥ ਤੇ ਗੋਇੰਦਵਾਲ ਗੋਬਿੰਦਪੁਰੀ ਦੇ ਦਰਸ਼ਨ ਹੁੰਦੇ ਹਨ। |
| 5. | **ਗੁਰਦੁਆਰਾ ਬਡਾ ਦਰਬਾਰ ਸਭਾ ਅਸਥਾਨ** | ਕਈ ਵਰ੍ਹੇ ਗੁਰੂ ਪਾਤਿਸ਼ਾਹ ਇਸ ਚੁਬਾਰੇ ਵਿਚ ਨਿਵਾਸ ਰਖਦੇ ਰਹੇ। ਸਭ ਸਿਖਾਂ ਨੂੰ ਮਿਲ ਕੇ ਇਹ ਗੁਰਮਤਾ ਕੀਤਾ ਕਿ ਗੁਰੂ ਸਾਹਿਬ ਇਸ ਅਸਥਾਨ ਵਿਚ ਨਿਵਾਸ ਕਰਕੇ ਸੰਗਤਾਂ ਨੂੰ ਨਿਹਾਲ ਕਰਨ। ਇਸ ਅਸਥਾਨ ਅੰਦਰ ਬੀਬੀ ਭਾਨੀ ਜੀ ਦਾ ਚੁਲ੍ਹਾ ਅਰਥਾਤ ਗੁਰੂ ਜੀ ਦਾ ਲੰਗਰ ਅਸਥਾਨ ਹੈ। ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰ-ਗੱਦੀ ਭੀ ਇਸੇ ਅਸਥਾਨ ਤੇ ਮਿਲੀ। ਸ੍ਰੀ ਗੁਰੂ ਅਰਜਨ ਦੇਵ ਜੀ |

| | | |
|---|---|---|
| | | ਦਾ ਜਨਮ ਵੀ ਇਥੇ ਹੀ ਹੋਇਆ। ਤੇਈਏ ਤਾਪ ਵਾਲੀ ਕੋਠੜੀ ਵੀ ਇਥੇ ਹੀ ਹੈ। |
| 6. | **ਗੁਰਦੁਆਰਾ ਕੋਠਾ ਸਾਹਿਬ** | ਇਹ ਗੁਰਦੁਆਰਾ ਪਿੰਡ ਬਾਸਰਕੇ ਵਿਚ ਹੈ। ਇਸ ਦਾ ਨਾਮ 'ਸੰਨ੍ਹ ਸਾਹਿਬ' ਹੈ। ਇਸੇ ਅਸਥਾਨ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਪੁੱਤਰ ਦਾਤੂ ਜੀ ਨੇ ਗੋਇੰਦਵਾਲ ਆ ਕੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਲੱਤ ਮਾਰੀ ਸੀ। ਲੱਤ ਸੁੱਕ ਗਈ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਆ ਕੇ ਭੁਲ ਬਖ਼ਸ਼ਵਾਉਣ ਮਗਰੋਂ ਰਾਜ਼ੀ ਹੋਏ। ਦਾਤੂ ਨੇ ਲਤ ਮਾਰ ਕੇ ਕਿਹਾ ਸੀ ਕਿ ਇਸ ਜਗ੍ਹਾ ਤੋਂ ਚਲੇ ਜਾਉ, ਗੁਰੂ ਮਹਾਰਾਜ ਉਸੀ ਵਕਤ ਤੁਰ ਪਏ ਅਤੇ ੨੦ ਕੋਹ ਗੋਇੰਦਵਾਲ ਤੋਂ ਚਲ ਕੇ ਇਸ ਨਗਰ ਵਿਚ ਆਏ। ਜੰਗਲ ਵਿਚ ਇਕ ਜ਼ਿੰਮੀਦਾਰ ਦੇ ਕੋਠੇ ਵਿਚ ਆ ਬਿਰਾਜੇ। ਦਰਵਾਜਾ ਬੰਦ ਕਰਵਾ ਕੇ ਉਪਰ ਇਹ ਅਖਰ ਲਿਖਵਾ ਦਿਤੇ-"ਜੋ ਇਹ ਦਰਵਾਜਾ ਖੋਲ੍ਹੇ ਉਹ ਗੁਰੂ ਕਾ ਸਿਖ ਨਹੀਂ।" ਬਾਬਾ ਬੁਢਾ ਜੀ ਨੇ ਕੰਧ ਗਿਰਵਾ ਕੇ ਦਰਸ਼ਨ ਪਾਏ ਅਤੇ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰਨ ਦੀ ਬੇਨਤੀ ਕੀਤੀ। ਤਿੰਨ ਦਿਨ ਇਥੇ ਨਿਵਾਸ ਕੀਤਾ। ਘੋੜੀ ਤੇ ਸਵਾਰ ਹੋ ਕੇ ਗੋਇੰਦਵਾਲ ਸਾਹਿਬ ਪਹੁੰਚੇ। ਸੰਗਤਾਂ ਨੂੰ ਨਿਹਾਲ ਕੀਤਾ। ਬਾਸਰਕੇ ਪਿੰਡ ਸਟੇਸ਼ਨ ਛੇਹਰਟਾ ਸਾਹਿਬ ਜੀ ਤੋਂ ਦੋ ਕੋਹ |

| | | |
|---|---|---|
| | | ਦੀ ਵਾਟ ਤੇ ਹੈ। |
| 7. | **ਗੁਰਦੁਆਰਾ ਸਾਹਿਬ ਥਨੇਸਰ ਸ਼ਹਿਰ** | ਇਹ ਜ਼ਿਲਾ ਅੰਬਾਲੇ ਦਾ ਇਕ ਕਸਬਾ ਹੈ। ਇਹ ਗੁਰਦੁਆਰਾ ਹਿੰਦੂਆਂ ਦੇ ਪ੍ਰਸਿਧ ਨਾਭੀ ਤੀਰਥ ਪਾਸ ਹੈ। ਸੰਗਤਾਂ ਦੀ ਬੇਨਤੀ ਕਰਨ ਤੇ ਗੁਰੂ ਜੀ ਪੰਜ ਸਿਖ ਆਪਣੇ ਨਾਲ ਲੈ ਕੇ ਇਥੇ ਪੁਜੇ ਅਤੇ ੭ ਦਿਨ ਨਿਵਾਸ ਕੀਤਾ। ਇਥੇ ਹੀ ਬ੍ਰਾਹਮਣਾਂ ਨੇ ਕਈ ਤਰ੍ਹਾਂ ਦੇ ਪ੍ਰਸ਼ਨ ਕੀਤੇ, ਵੀਚਾਰਾਂ ਹੋਈਆਂ, ਆਪ ਖੱਤ੍ਰੀ ਸੂਰਜ ਬੰਸੀ ਹੋ ਕੇ ਬੇਦ, ਸ਼ਾਸਤ੍ਰ, ਗੀਤਾ ਕੁਰਾਨ ਆਦਿਕ ਅਨੇਕ ਪੁਸਤਕਾਂ ਨੂੰ ਛੱਡ ਕੇ ਆਪਣੀ ਸੁਤੰਤਰ ਬਾਣੀ ਕਿਉ ਰਚੀ ਹੈ? ਸਤਿਗੁਰਾਂ ਨੇ ਉਤਰ ਦਿਤਾ ਜੈਸੇ ਧਰਤੀ ਉਪਰ ਮੇਘੁਲਾ ਬਰਸਤ ਹੈ, ਕਿਆ ਧਰਤੀ ਮਧੇ ਪਾਣੀ ਨਹੀਂ? |
| 8. | **ਗੁਰਦੁਆਰਾ ਸਾਹਿਬ ਕੁਰੂ ਛੇਤ੍ਰ** | ਉਸ ਵਕਤ ਦੇ ਹਾਕਮ ਨੇ ਜੋ ਇਸ ਅਸਥਾਨ ਤੇ ਯਾਤਰਾ ਲਈ ਆਵੇ, ਇਕ ਰੁਪਇਆ ਜੇਜੀਆ(ਮਸੂਲ) ਲੈਂਦਾ ਸੀ। ਜਦੋਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇਥੇ ਆਏ ਤਾਂ ਪ੍ਰਬੰਧਕਾਂ ਨੇ ਕਿਹਾ ਕਿ ਮਸੂਲ ਦਿਓ, ਤਾਂ ਭਾਈ ਬਲੂਆ ਨੇ ਕਿਹਾ ਅਸੀਂ ਜਜ਼ੀਆਂ ਨਹੀਂ ਦਿਆਂਗੇ। ਇਹ ਸੁਣ ਕੇ ਜਜ਼ੀਆ ਅਫ਼ਸਰ ਸ੍ਰੀ ਗੁਰੂ ਅਮਰਦਾਸ ਜੀ ਪਾਸ ਦਰਸ਼ਨ ਕਰਨ ਆਇਆ ਤਾਂ ਵੇਖਿਆ ਕਿ ਇਹ ਤਾਂ ਅਕਬਰ ਬਾਦਸ਼ਾਹ ਦੇ 'ਮੁਰਸ਼ਦ' (ਗੁਰੂ) ਹਨ। ਉਸਨੇ ਆਖਿਆ, ਇਹਨਾਂ |

| | | |
|---|---|---|
| | | ਪਾਸੋਂ ਮਸੂਲ ਨਹੀਂ ਲੈਣਾ। ਹਜ਼ਾਰਾਂ ਦੀ ਗਿਣਤੀ ਵਿਚ ਯਾਤਰੀ ਗੁਰੂ ਜੀ ਦੇ ਪਿੱਛੇ ਪਿੱਛੇ ਟੁਰ ਪਏ, ਜਾਗਾਤੀ ਹੈਰਾਨ ਹੋ ਗਏ-<br>**ਸਭ ਭਾਗਿ ਸਤਿਗੁਰ ਪੀਛੈ ਪਈ॥** |
| 9. | **ਗੁਰਦੁਆਰਾ ਸਾਹਿਬ ਜੀ ਕਨਖਲ** | ਇਹ ਸ਼ਹਿਰ ਗੰਗਾ ਦੇ ਕਿਨਾਰੇ ਉਤੇ ਹੈ। ਹਰਿਦੁਆਰ ਤੋਂ ਦੋ ਮੀਲ ਦਖਣ ਦੇ ਪਾਸੇ ਵਲ ਹੈ। ਇਥੇ ਇਕ ਧੰਨਾ ਨਾਮੇ ਇਕ ਸਿਖ ਨੂੰ ਦਰਸ਼ਨ ਦੇਣ ਵਾਸਤੇ ਆਏ। ਦੋ ਦਿਨ ਆਪ ਜੀ ਨੇ ਇਥੇ ਨਿਵਾਸ ਕੀਤਾ। |
| 10. | **ਗੁਰਦੁਆਰਾ ਬਉਲੀ ਸਾਹਿਬ** | ਗੋਇੰਦਵਾਲ ਬਿਆਸਾ ਦਰਯਾ ਦੇ ਕਿਨਾਰੇ ਤੇ ਸੀ। ਸਿਖ ਸੰਗਤਾਂ ਨੇ ਗੁਰੂ ਚਰਨਾ ਵਿਚ ਇਥੇ ਬਉਲੀ ਲਗਾਉਣ ਦੀ ਬੇਨਤੀ ਕੀਤੀ। ਸੰਮਤ ੧੬੧੬ ਮਾਘ ਦਿਨ ਮੰਗਲਵਾਰ ੫ ਘੜੀ ਦਿਨ ਚੜ੍ਹੇ ਪਰਮ ਪਰਉਪਕਾਰੀ ਪਿਤਾ ਜੀ ਨੇ ਅਰਦਾਸਾ ਸੋਧ ਕੇ ਆਪਣੇ ਪਾਵਨ ਹੱਥਾਂ ਨਾਲ ਟੱਕ ਲਗਾਇਆ। ੩ ਮਹੀਨੇ ੭ ਦਿਨ ਕੜ ਨਹੀਂ ਟੁੱਟਾ। ਇਨ੍ਹਾਂ ਦਿਨਾਂ ਵਿਚ ਅਕਬਰ ਬਾਦਸ਼ਾਹ ਦਾ ਜੰਗ ਕਿਲਾ ਚਤੌੜ ਦੇ ਰਾਜਪੂਤਾਂ ਨਾਲ ਸੀ, ਜੋ ਤਿੰਨ ਬਰਸ ਰਿਹਾ। ਬਾਦਸ਼ਾਹ ਨੇ ਕਿਲਾ ਜਿਤਣ ਲਈ ਬੇਨਤੀ ਕੀਤੀ ਤਾਂ ਗੁਰਦੇਵ ਜੀ ਨੇ ਬਚਨ ਕੀਤਾ, ਜਦੋਂ ਬਉਲੀ ਦਾ ਕੜ ਟੁਟੇਗਾ, ਚਤੌੜ ਫਤੇ ਹੋ ਜਾਵੇਗਾ। ਗੁਰੂ ਜੀ ਦੇ ਬਚਨ ਸਤ ਹੋਏ, ਕਿਲਾ ਫਤੇ ਹੋਇਆ। |

| | | |
|---|---|---|
| | | ਇਸ ਬਉਲੀ ਸਾਹਿਬ ਦੀਆਂ ੮੪ ਪਉੜੀਆਂ ਹਨ, ਗੁਰਦੇਵ ਜੀ ਦੇ ਬਚਨ ਹਨ, ਜੋ ਮਾਈ ਭਾਈ ਇਕ ਪਉੜੀ ਤੇ ਸ੍ਰੀ ਜਪੁਜੀ ਸਾਹਿਬ ਦਾ ਇਕ ਪਾਠ ਕਰਕੇ ਫਿਰ ਇਸ਼ਨਾਨ ਕਰਕੇ ਦੂਜੀ ਪਉੜੀ ਤੇ ਇਸੇ ਤਰ੍ਹਾਂ ੮੪ ਪਉੜੀਆਂ ਦੇ ਪਾਠ ਕਰੇ, ਉਸ ਦੀ ਚੌਰਾਸੀ ਕਟੀ ਜਾਂਦੀ ਹੈ। ਹੁਣ ਵੀ ਵਿਰਲੇ ਮਾਈ ਭਾਈ ਇਸ ਮਰਯਾਦਾ ਅਨੁਸਾਰ ਪਾਠ ਕਰਦੇ ਹਨ। |
| 11. | **ਗੁਰਦੁਆਰਾ ਸਾਹਿਬ ਪਿੰਡ ਭਾਈ ਬਹਲੋਲ (ਜਿਲਾ ਲਾਹੌਰ)** | ਇਹ ਅਸਥਾਨ ਕਸੂਰ ਸ਼ਹਿਰ ਤੋਂ ੩ ਕੋਹ ਉਤਰ ਵਾਲੇ ਪਾਸੇ ਹੈ। ਭਾਈ ਬਹਲੋਲ ਸਿਖ ਦੀ ਬੇਨਤੀ ਪ੍ਰਵਾਨ ਕਰਕੇ ਆਪ ਇਥੇ ਦਰਸ਼ਨ ਦੇਣ ਆਏ। ਇਸ ਸਿਖ ਨੇ ਗੁਰੂ ਜੀ ਦੀ ਮਹਾਨ ਉਪਮਾ ਕੀਤੀ। ਹੰਕਾਰੀ ਖਤਰੀਆਂ ਨੇ ਗੁਰੂ ਜੀ ਦਾ ਆਉਣਾ ਸੁਣ ਕੇ ਕੁਰਸੀਆਂ ਮੰਜੇ ਚੁਕਵਾ ਲਏ। ਇਥੋਂ ਦੇ ਲੋਕ ਨੀਵੀਆਂ ਜਾਤਾਂ ਵਾਲਿਆਂ ਦੀ ਪੰਗਤ ਵਿਚ ਬੈਠ ਕੇ ਭੋਜਨ ਖਾਉਣਾ ਪਸੰਦ ਨਹੀਂ ਸਨ ਕਰਦੇ, ਗੁਰੂ ਜੀ ਨੇ ਕਿਹਾ ਸਭ ਕਰਤਾਰ ਦੇ ਜੀਵ ਹਨ, ਈਰਖਾ ਨਾ ਕਰੋ। ਇਹ ਸੁਣ ਕੇ ਖਤ੍ਰੀ ਉਠ ਕੇ ਚਲ ਪਏ। |
| 12. | **ਗੁਰਦੁਆਰਾ ਕੋਠੜੀ ਸਾਹਿਬ (ਗੋਇੰਦਵਾਲ)** | ਇਥੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸੰਮਤ ੧੬੩੧ ਭਾਦਰੋ ਸੁਦੀ ਪੂਰਨਮਾਸ਼ੀ ਨੂੰ ਜੋਤੀ ਜੋਤਿ ਸਮਾਏ। ਇਹ ਅਸਥਾਨ ਵੀ ਚੁਬਾਰਾ ਸਾਹਿਬ ਵਾਲੀ ਹਵੇਲੀ ਵਿਚ ਹੈ। |

# ਪਰਿਵਾਰ ਬਿਉਰਾ
# ਸ੍ਰੀ ਗੁਰੂ ਰਾਮ ਦਾਸ ਜੀ

| | | |
|---|---|---|
| ਪਿਤਾ | : | ਸੋਢੀ ਹਰਦਾਸ ਜੀ |
| ਮਾਤਾ | : | ਸ੍ਰੀਮਤੀ ਦਯਾ ਕੌਰ ਜੀ |
| ਸੁਪਤਨੀ | : | ਸ੍ਰੀ ਮਤੀ ਭਾਨੀ ਜੀ<br>(ਸਪੁਤਰੀ ਸ੍ਰੀ ਗੁਰੂ ਅਮਰਦਾਸ ਜੀ) |
| ਸੰਤਾਨ | : | ਤਿੰਨ ਪੁੱਤਰ<br>੧. ਸ੍ਰੀ ਪ੍ਰਿਥੀ ਚੰਦ ਜੀ<br>੨. ਸ੍ਰੀ ਮਹਾਂ ਦੇਵ ਜੀ<br>੩. ਸ੍ਰੀ ਅਰਜਨ ਦੇਵ ਜੀ |
| ਜੋਤੀ ਜੋਤਿ | : | ਗੋਇੰਦਵਾਲ |



# ਜੀਵਨ ਦਰਸ਼ਨ
# ਸ੍ਰੀ ਗੁਰੂ ਰਾਮਦਾਸ ਸਾਹਿਬ ਜੀ
# (ਪਾਤਿਸ਼ਾਹੀ ਚੌਥੀ)

**ਦਿਚੈ ਪੂਰਬਿ ਦੇਵਣਾ, ਜਿਸ ਕੀ ਵਸਤੁ ਤਿਸੈ ਘਰਿ ਆਵੈ॥**
**ਬੈਠਾ ਸੋਢੀ ਪਾਤਿਸਾਹੁ, ਰਾਮਦਾਸੁ ਸਤਿਗੁਰੁ ਕਹਾਵੈ ॥**
**ਪੂਰਨ ਤਾਲ ਖਟਾਇਆ, ਅੰਮ੍ਰਿਤਸਰ ਵਿਚਿ ਜੋਤਿ ਜਗਾਵੈ॥...**
**[ਭਾ. ਗੁ. ਵਾ. ੧-੪੭**

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਪ੍ਰਕਾਸ਼ ਕਤਕ ਵਦੀ ਦੂਜ ਸੰਮਤ 1591 ਬਿ. ਮੁਤਾਬਿਕ, ਵੀਰਵਾਰ ਨੂੰ ਸੋਢੀ ਹਰਦਾਸ ਮੱਲ ਖੱਤ੍ਰੀ ਦੇ ਘਰ, ਮਾਤਾ ਦਯਾ ਕੌਰ ਜੀ ਦੀ ਕੁਖੋਂ, ਚੂਨਾ ਮੰਡੀ ਲਾਹੌਰ ਵਿਖੇ ਹੋਇਆ। ਆਪ ਜੀ ਦਾ ਚਿਹਰਾ ਸੁੰਦਰ, ਧਰਮ ਧੀਰਜ ਤੇ ਗੌਰਵਤਾ ਵਾਲਾ ਸਾਧੂ ਸੁਭਾਅ ਇਤਾਦਿਕ, ਆਪ ਸਮੂਹ ਗੁਣਾਂ ਨਾਲ ਭਰਪੂਰ ਸਨ। ਆਪ ਜੀ ਬਚਪਨ ਤੋਂ ਪਰਮੇਸ਼ਰ ਦੇ ਚਰਨਾ ਵਿੱਚ ਪਿਆਰ ਸਹਿਤ ਜੁੜੇ ਰਹਿੰਦੇ ਸਨ। ਸਾਧਾਂ, ਸੰਤਾਂ, ਮਹਾਂ ਪੁਰਸ਼ਾਂ ਦੀ ਟਹਿਲ ਸੇਵਾ ਆਦਿ ਕਰਨੀ, ਆਪਣਾ ਧੰਨ ਭਾਗ ਸਮਝਦੇ ਸਨ।

ਬਚਪਨ ਵਿੱਚ ਆਪ ਜੀ ਦਾ ਨਾਮ 'ਜੇਠਾ' ਸੀ। ਜਦੋਂ ਆਪ ਸਤ ਵਰ੍ਹਿਆਂ ਦੇ ਹੋਏ ਤਾਂ ਆਪ ਜੀ ਦੇ ਪਿਤਾ ਹਰਦਾਸ ਜੀ ਕਾਲ ਵਸ ਹੋ ਗਏ। ਇਸ ਲਈ ਆਪ ਜੀ ਨੂੰ ਦਾਨੀ (ਨਾਨੀ) ਨਾਨਕੇ (ਬਾਸਰਕੇ ਪਿੰਡ) ਲੈ ਗਈ ਅਤੇ ਉਥੋਂ ਆਪ ਨੂੰ ਗੁਰੂ ਘਰ ਦੀ ਸੇਵਾ ਕਰਨ ਵਾਲੀ ਲਗਨ ਲਗੀ। ਆਪ ਜੀ ਜਦ ਗੁਰੂ ਅਮਰਦਾਸ ਜੀ ਦਾ ਦਰਸ਼ਨ ਕਰਨ ਗਏ ਤਾਂ ਉਥੇ ਆਪ ਸੰਗਤਾਂ ਦੀ ਟਹਿਲ ਸੇਵਾ ਕਰਨ ਵਿਚ ਨਿਰੰਤਰ ਮਗਨ ਰਹਿੰਦੇ।

ਗੁਰੂ ਅਮਰਦਾਸ ਜੀ, ਆਪਣੀ ਬੇਟੀ ਬੀਬੀ ਭਾਨੀ ਜੀ ਦੀ ਕੁੜਮਾਈ ਲਈ, ਇਕ ਸਿਖ ਨੂੰ ਭੇਜਣ ਲਗੇ ਸਨ ਤਾਂ ਸਾਹਮਣੇ ਪਾਸਿਓ ਭਾਈ ਜੇਠਾ ਜੀ ਸੇਵਾ ਕਰਕੇ ਆ ਰਹੇ ਸਨ। ਬੀਬੀ ਭਾਨੀ ਜੀ ਦੀ ਮਾਤਾ, ਜੇਠਾ (ਰਾਮਦਾਸ) ਜੀ ਵਲ ਵੇਖ ਕੇ ਉਸ ਸਿਖ ਨੂੰ

ਕਹਿਆ- 'ਇਸ ਉਮਰ ਦਾ ਅਤੇ ਅਜਿਹੇ ਸੁੰਦਰ ਰੂਪ ਵਾਲਾ ਕੋਈ ਲੜਕਾ ਹੋਵੇ ਤਾਂ ਦਸੋ।' ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਕਹਿਆ ਕੇ ਐਹੋ ਜਿਹਾ ਤਾਂ ਏਹੀ ਹੈ, ਹੋਰ ਕੋਈ ਨਹੀਂ ਹੋ ਸਕਦਾ। ਸੋ, ਇਸੇ ਨਾਲ ਕੁੜਮਾਈ ਕਰ ਦਿਓ, ਹੋਰ ਲੜਕਾ ਦੇਖਣ ਦੀ ਲੋੜ ਹੀ ਨਹੀਂ। ਮਾਤਾ ਜੀ ਨੇ ਭਾਈ ਜੇਠਾ (ਰਾਮਦਾਸ) ਜੀ ਨੂੰ ਬੁਲਾਇਆ, ਜਾਤਿ ਗੋਤ ਪੁਛੀ ਤਾਂ ਓਹ ਵੀ ਸੁਤੇ ਹੀ ਠੀਕ ਮਿਲ ਗਈ, ਆਪ ਜੀ ਨੇ ਕੋਮਲ ਸੁਭਾਅ ਤੇ ਨੇਕ ਆਚਰਨ ਵੇਖ ਕੇ ਆਪਣੀ ਬੱਚੀ ਭਾਨੀ ਦਾ ਵਿਆਹ ਜੇਠਾ ਰਾਮਦਾਸ ਜੀ ਨਾਲ ਕਰ ਦਿਤਾ, ਬਹੁਤ ਸਾਰਾ ਦਾਜ ਤੇ ਹੋਰ ਸਾਮਗ੍ਰੀ ਵੀ ਦਿੱਤੀ।

ਬੀਬੀ ਭਾਨੀ ਜੀ ਆਪਣੇ ਪਿਤਾ ਗੁਰੂ ਅਮਰਦਾਸ ਜੀ ਦੀ ਬਹੁਤ ਸੇਵਾ ਕਰਦੀ ਹੁੰਦੀ ਸੀ। ਬੀਬੀ, ਜੋ ਨਿਤ ਅੰਮ੍ਰਿਤ ਵੇਲੇ ਡੇਢ ਪੈਹਰ ਰਾਤ ਰਹਿੰਦੀ ਨੂੰ ਜਿਹੜਾ ਜਲ ਬਲੂ ਦਰਯਾ ਤੋਂ ਲਿਆਉਂਦਾ ਸੀ, ਸਰਦੀਆਂ ਦੇ ਦਿਨਾਂ ਵਿਚ ਗਰਮ ਕਰਕੇ, ਉਸ ਨਾਲ ਪਿਤਾ ਜੀ ਨੂੰ ਇਸ਼ਨਾਨ ਕਰਾਉਂਦੀ ਅਤੇ ਗਰਮੀਆਂ ਵਿਚ ਪਖੇ ਦੀ ਸੇਵਾ ਕਰਦੀ ਸੀ। ਇਕ ਦਿਨ ਪਿਤਾ ਗੁਰੂ ਜੀ ਦੇ ਇਸ਼ਨਾਨ ਕਰਨ ਸਮੇਂ ਅਚਨਚੇਤ ਹੀ ਚੌਂਕੀ ਜਿਸ ਤੇ ਬੈਠ ਕੇ ਆਪ ਇਸ਼ਨਾਨ ਕਰਦੇ ਸਨ, ਉਸ ਦਾ ਪਾਵਾ ਟੁੱਟ ਗਿਆ। ਬੀਬੀ ਜੀ ਨੇ ਬਿਨਾ ਕਹੇ-ਕਹਾਏ ਜਾਂ ਰੌਲਾ ਪਏ ਦੇ, ਆਪਣਾ ਹੱਥ ਚੌਂਕੀ ਦੇ ਹੇਠ ਦੇ ਦਿਤਾ। ਚੌਂਕੀ ਦੇ ਪਾਵੇ ਵਿਚ ਇਕ ਕਿਲ ਸੀ, ਉਸ ਪਾਸੇ ਬੀਬੀ ਜੀ ਦਾ ਧਿਆਨ ਹੀ ਨਾ ਗਿਆ, ਉਹ ਕਿਲ ਇਸ ਦੇ ਹੱਥ ਵਿਚ ਖੁੱਭ ਗਿਆ, ਜਿਸ ਕਾਰਨ ਲਹੂ ਦੇ ਫੁਹਾਰੇ ਨਿਕਲਣੇ ਸ਼ੁਰੂ ਹੋ ਗਏ। ਪਰ ਆਪ ਨੇ ਚੌਕੀ ਬਿਲਕੁਲ ਨਾ ਹਿਲਣ ਦਿਤੀ। ਜਦੋਂ ਪਿਤਾ ਜੀ ਇਸ਼ਨਾਨ ਕਰ ਬੈਠੇ ਤਾਂ ਬੇਟੀ ਦਾ ਸਾਰਾ ਹਾਲ ਪੁਛਿਆ, ਕਿਲ ਕਢ ਕੇ ਬਹੁਤ ਅਸੀਸਾਂ ਦਿੱਤੀਆਂ ਅਤੇ ਕਹਿਆ- "ਜਿਸ ਤਰ੍ਹਾਂ ਤੇਰਾ ਪਿਤਾ ਗੁਰੂ ਹੈ, ਇਸੇ ਤਰ੍ਹਾਂ ਤੇਰਾ ਪੁੱਤਰ ਪੋਤਰਾ ਗੁਰੂ ਹੋਵੇਗਾ ਅਤੇ ਗੁਰਿਆਈ ਗੱਦੀ ਤੇਰੇ ਘਰ ਹੀ ਰਹੇਗੀ। ਤੇਰਾ ਬੰਸ ਬਹੁਤ ਫਲੇ ਫੁਲੇਗਾ ਕਿਉਂਕਿ ਤੇਰੇ ਵਿਚ ਭਗਤੀ-ਭਾਵ ਅਤੇ ਸਹਿਨਸ਼ੀਲਤਾ ਬਹੁਤ ਹੈ", ਇਸ ਤਰ੍ਹਾਂ ਹੋਰ ਵਰ ਤੇ ਅਸੀਸਾਂ ਦਿੱਤੀਆਂ।

ਇਕ ਦਿਨ ਬੀਬੀ ਭਾਨੀ ਜੀ ਦੇ ਸਪੁੱਤਰ ਅਰਜਨ ਦੇਵ ਜੀ ਬਾਲ ਅਵਸਥਾ ਵਿਚ ਸੁਤੇ ਸਿਧ ਹੀ ਗੁਰ-ਗੱਦੀ ਉਤੇ ਆ ਬੈਠੇ ਅਤੇ ਮੂੰਹੋਂ ਕੁਝ ਪੜ੍ਹਨ ਲਗੇ ਤਾਂ ਗੁਰੂ ਅਮਰਦਾਸ ਜੀ ਨੇ ਸ਼ੁਭ ਵਰ ਬਖ਼ਸ਼ਿਸ਼ ਕੀਤਾ 'ਦੋਹਤਾ ਬਾਣੀ ਕਾ ਬੋਹਥਾ' ਅਤੇ ਕਹਿਆ, ਹੇ ਪੁੱਤਰ ! ਪਹਿਲਾਂ ਤੇਰਾ ਪਿਤਾ ਗਦੀ ਦਾ ਮਾਲਕ ਹੋਊ, ਮਗਰੋਂ ਤੂੰ ਗਦੀ ਤੇ ਬੈਠੇਂਗਾ।

ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਬੀਬੀ ਭਾਨੀ ਨੇ ਆਪ ਵਰ ਮੰਗਿਆ ਸੀ ਕਿ ਮੇਰੀ ਕੁਲ ਵਿਚ ਹੀ ਗੁਰਿਆਈ ਰਹੇ, ਤਾਂ ਗੁਰੂ ਰਾਮਦਾਸ ਜੀ ਨੇ ਆਖਿਆ ਸੀ ਜੇ ਇਕ ਜਗ੍ਹਾ ਗੁਰਿਆਈ ਟਿਕੀ ਤਾਂ ਕਲੇਸ਼ ਰਹੂ, ਦੁੱਖ ਉਠਾਣਾ ਪਉ, ਪਰ ਇਹ ਗਲ ਬਣਾਉਟੀ ਜਾਪਦੀ ਹੈ। ਗੁਰ ਗਦੀ ਦਾ ਤਾਜ ਅਧਿਕਾਰ-ਯੋਗ ਸੀਸ ਤੇ ਹੀ ਰਖਿਆ ਜਾਂਦਾ ਹੈ। ਸੋ, ਆਪ ਗੁਰ-ਗਦੀ ਦੇ ਲਾਇਕ ਸਮਝ ਕੇ ਸਥਾਪਤ ਕੀਤੇ ਗਏ। ਸੋਢੀ ਪ੍ਰਿਥੀ ਚੰਦ, ਧੀਰ ਮਲ, ਰਾਮ ਰਾਇ ਆਦਿਕ ਕਿਉਂ ਨਾ ਗੁਰੂ ਬਣ ਗਏ? ਗੁਰੂ ਤੇਗ ਬਹਾਦਰ ਸਾਹਿਬ ਜੋ ਗੁਰ ਗਦੀ ਦੇ ਯੋਗ ਸਨ, ਬਾਬੇ ਹੋ ਕੇ ਭੀ ਅਧਿਕਾਰੀ ਬਣੇ।

ਦਸਾਂ ਪਾਤਿਸ਼ਾਹੀਆਂ ਤਕ ਜਿਵੇਂ ਅਕਾਲ ਪੁਰਖ ਜੀ ਦਾ ਹੁਕਮ ਸੀ "ਚਲੀ ਪੀੜੀ ਸੋਢੀਆਂ, ਰੂਪ ਦਿਖਾਵਨ ਵਾਰੋ ਵਾਰੀ" ਲਾਗੂ ਰਹੀ। ਫਿਰ ਸਦੀਵ ਕਾਲ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗਦੀ ਤੇ ਸਥਾਪਿਤ ਕੀਤਾ ਗਿਆ। ਦੇਹਧਾਰੀ ਗੁਰੂ ਦੀ ਲੋੜ ਹੀ ਮੁਕਾਅ ਦਿੱਤੀ। ਉਸ ਵਕਤ ਭਾ.ਸ. ਗੁਰਦਾਸ ਜੀ ਮੌਜੂਦ ਸਨ, ਆਪਣੀਆਂ ਰਚਿਤ ਵਾਰਾਂ ਵਿਚ ਸਪਸ਼ਟ ਕਰ ਦਿੱਤਾ-

**ਅਗਮ ਅਗੋਚਰ ਸਤਿਗੁਰੂ, ਬੋਲੇ ਮੁਖ ਤੇ ਸੁਣਹੁ ਸੰਸਾਰੀ॥**
**ਕਲਿਜੁਗਿ ਪੀੜੀ ਸੋਢੀਆ, ਨਿਹਚਲ ਨੀਵ ਉਸਾਰਿ ਖਿਲਾਰੀ॥**
**ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ ॥** [ਵਾਰ ੧-੪੮

ਸੋ, ਉਪਰੋਕਤ ਗਵਾਹੀ ਨਾਲ ਸਪਸ਼ਟ ਮੋਹਰ ਲਗ ਗਈ ਕਿ ਗੁਰੂ ਅਮਰਦਾਸ ਜੀ ਨੇ ਕੇਵਲ ਵਰ ਹੀ ਨਹੀਂ ਦਿੱਤਾ, ਸਗੋਂ ਇਹ

ਵੀ ਆਖ ਦਿੱਤਾ-

**ਜਾਣਿ ਨ ਦੇਸਾ ਸੋਢੀਓ ਹੋਰਸਿ ਅਜਰੁ ਨ ਜਰਿਆ ਜਾਵੈ॥**
**ਘਰ ਹੀ ਕੀ ਵਥੁ, ਘਰੇ ਰਹਾਵੈ॥** [ਵਾਰ ੧-੪੭

ਵਿਵਾਹ ਮਗਰੋਂ ਸ੍ਰੀ ਰਾਮਦਾਸ ਜੀ ਗੋਂਦਵਾਲ ਆ ਰਹੇ। ਜਿਵੇਂ ਗੁਰੂ ਅਮਰਦਾਸ ਜੀ ਹੁਕਮ ਕਰਦੇ, ਉਸੇ ਤਰ੍ਹਾਂ ਟਹਿਲ ਸੇਵਾ ਵਿਚ ਲਗੇ ਰਹਿੰਦੇ। ਗਲ ਕਰਨੀ ਬੜੀ ਸੌਖੀ ਹੈ ਪਰ ਅਮਲ ਕਰਨਾ ਬੜਾ ਅਉਖਾ ਹੈ। ਛੇ ਸਾਲ ਆਪ ਸਿਰ ਉਤੇਂ ਮੁੰਡਾਸਾ ਬੰਨ੍ਹ ਕੇ ਬਾਵਲੀ ਸਾਹਿਬ ਦੀ ਕਾਰ ਸੇਵਾ ਵਿਚ ਨਿਮਗਨ ਰਹੇ, ਕਿਸੇ ਨਾਲ ਗਲਬਾਤ ਭੀ ਨਹੀਂ ਸਨ ਕਰਦੇ। ਸੋ, ਇਹ ਧੁਰੋਂ ਹੀ ਸਾਈਆਂ ਜੀਉ ਦੀ ਬਖ਼ਸ਼ਿਸ਼ ਸੀ।

ਇਕ ਦਿਨ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਦੋ ਪੁੱਤਰਾਂ ਮੋਹਰੀ ਤੇ ਮੋਹਨ ਜੀ ਨੂੰ ਭਾਈ ਜੇਠਾ (ਰਾਮਦਾਸ ਜੀ) ਅਤੇ ਦੂਜੇ ਜਵਾਈ ਭਾਈ ਰਾਮੇ ਨੂੰ ਕਹਿਆ, ਸੰਗਤਾਂ ਦੇ ਬੈਠਣ ਵਾਸਤੇ ਥੜੇ ਬਣਾਓ ਸਭਨਾਂ ਨੇ ਥੜੇ ਬਣਾਏ ਪਰ ਗੁਰੂ ਅਮਰਦਾਸ ਜੀ ਨੂੰ ਪਸੰਦ ਨਾ ਆਏ। ਅਢੁਕਵੇਂ ਥੜੇ ਵੇਖ ਆਪ ਜੀ ਉਨ੍ਹਾਂ ਨੂੰ ਢਾਹੁਣ ਦਾ ਹੁਕਮ ਦੇ ਦਿੰਦੇ। ਇਕ ਵਾਰੀ ਨਹੀਂ; ਤਿੰਨ ਵਾਰੀ ਅਜਿਹੀ ਕਿਰਿਆ ਕਰਕੇ ਸਾਰੇ ਥਕ ਗਏ ਅਤੇ ਉਨ੍ਹਾਂ ਨੇ ਥੜੇ ਬਣਾਉਣੇ ਬੰਦ ਕਰ ਦਿਤੇ। ਪਰ ਰਾਮਦਾਸ ਜੀ ਬਿਨਾ ਕਿਸੇ ਅਕੇਵੇਂ ਥਕੇਵੇਂ ਦੇ, ਥੜੇ ਬਣਾਉਣ ਦੀ ਸੇਵਾ ਵਿਚ ਜੁੱਟੇ ਰਹੇ। ਗੁਰੂ ਅਮਰਦਾਸ ਜੀ ਨੇ ਰਾਮਦਾਸ ਜੀ ਤੋਂ ਪੁਛਿਆ ਹੋਰ ਤਾਂ ਸਾਰੇ ਚਲੇ ਗਏ ਤੂੰ ਲਗਾਤਾਰ ਥੜਾ ਬਣਾਈ ਜਾਂਦਾ ਹੈਂ ਤਾਂ ਰਾਮਦਾਸ ਜੀ ਨੇ ਗੁਰੂ ਜੀ ਦੇ ਚਰਨਾ ਤੇ ਮੱਥਾ ਟੇਕ ਕੇ ਕਹਿਆ, ਮਹਾਰਾਜ ! ਸੇਵਕ ਨੇ ਤਾਂ ਸੇਵਾ ਕਰਨੀ ਹੈ ਭਾਵੇਂ ਸਾਰੀ ਉਮਰ ਬਣਵਾਈ ਤੇ ਢਵਾਈ ਜਾਓ, ਇਹ ਉਤਰ ਸੁਣ ਕੇ ਗੁਰੂ ਅਮਰਦਾਸ ਜੀ ਬਹੁਤ ਪ੍ਰਸੰਨ ਹੋਏ।

## ਗੁਰੂ ਰਾਮਦਾਸ ਜੀ ਦੀ ਉਦਾਰਤਾ

ਇਕ ਵਾਰ ਸ੍ਰੀ ਗੁਰੂ ਅਮਰਦਾਸ ਜੀ ਨੇ ਆਪ ਜੀ ਨੂੰ ਸੋਨੇ ਦੇ ਜੜਾਊ ਕੜਿਆਂ ਦੀ ਜੋੜੀ ਬਖ਼ਸ਼ੀ ਤਾਂ ਇਕ ਫ਼ਕੀਰ ਜੋ ਉਪਰੋਂ ਬੇਨਵਾ ਬਣਿਆ ਹੋਇਆ ਸੀ, ਅੰਦਰੋਂ ਗੁਰੂ ਜੀ ਦੀ ਨਿੰਦਿਆ

ਕਰਦਾ ਰਹਿੰਦਾ ਸੀ, ਗੁਰੂ ਜੀ ਨੇ ਫ਼ਕੀਰ ਲਈ ਇਕ ਸੇਰ ਆਟਾ ਅਤੇ ਇਕ ਟੱਕਾ ਰੋਜ਼ ਦਾ ਬੱਧਾ ਹੋਇਆ ਸੀ, ਫਿਰ ਵੀ ਉਹ ਮੰਗਦਾ ਫਿਰਦਾ ਸੀ, ਗੁਰੂ ਰਾਮਦਾਸ ਜੀ ਨੇ ਉਸ ਨੂੰ ਸੋਨੇ ਦੇ ਕੜਿਆਂ ਦੀ ਜੋੜੀ ਬਖ਼ਸ਼ ਦਿਤੀ। ਪ੍ਰੰਤੂ, ਉਹ ਨਿੰਦਾ ਕਰਨੋ ਨਾ ਹੱਟਿਆ, ਆਖ਼ਰ ਉਸ ਨੂੰ ਕੋਹੜ ਹੋ ਗਿਆ। ਗੁਰੂ ਰਾਮਦਾਸ ਜੀ ਨੇ ਕਹਿਆ ਕਿ "ਤੂੰ ਝੂਠਾ ਫ਼ਕੀਰ ਹੈ, ਜੇ ਸੱਚਾ ਫ਼ਕੀਰ ਹੋਵੇਂ ਤਾਂ ਤੂੰ ਦਰ ਦਰ ਉਤੇ ਜਾ ਕੇ ਕਦੇ ਵੀ ਭਿਖਿਆ ਮੰਗ ਕੇ ਨਾ ਖਾਵੇਂ। ਦਹੀ ਤਾਂ ਝੂਠੀ ਹੈ, ਪਰ ਤੂੰ ਸਦਾ ਇਸ ਨੂੰ ਪਾਲਣ-ਪੋਸਣ ਵਿਚ ਹੀ ਲੱਗਾ ਰਹਿੰਦਾ ਹੈਂ?" ਇਹ ਸੁਣ ਕੇ ਉਸ ਨੇ ਗੁਰੂ ਜੀ ਦੇ ਚਰਨ ਫੜ ਲਏ, ਗੁਰੂ ਜੀ ਨੇ ਬਖ਼ਸ਼ ਦਿੱਤਾ, ਉਸ ਦੀ ਦੇਹੀ ਠੀਕ ਹੋ ਗਈ, ਅਗੇ ਤੋਂ ਓਹ ਗੁਰੂ ਜੀ ਦਾ ਸਿਦਕੀ ਸਿਖ ਬਣ ਗਿਆ।

ਇਸੇ ਤਰ੍ਹਾਂ ਭਾਈ ਲਾਲ ਚੰਦ ਸ਼ਾਹੂਕਾਰ ਨੇ ਗੁਰੂ ਜੀ ਦੇ ਹਜ਼ੂਰ ਜਵਾਹਰਾਤਾਂ ਦਾ ਕੰਠਾ ਹਾਜ਼ਰ ਕੀਤਾ ਤਾਂ ਆਪ ਜੀ ਨੇ ਉਸੇ ਘੜੀ ਇਕ ਬਿਹੰਗਮ ਨੂੰ ਜੋ ਇਹ ਮੰਗਦਾ ਸੀ, ਉਸ ਦੇ ਹਵਾਲੇ ਕਰ ਦਿਤਾ। ਇਹ ਵੇਖ ਕੇ ਲਾਲ ਚੰਦ ਨੇ ਕਹਿਆ, ਮੈਂ ਤਾਂ ਆਪ ਜੀ ਵਾਸਤੇ ਲਿਆਂਦਾ ਸੀ, ਤੁਸੀਂ ਤਾਂ ਅਗੇ ਦੇ ਦਿਤਾ ਹੈ। ਗੁਰੂ ਜੀ ਨੇ ਕਹਿਆ, ਸਾਨੂੰ ਪਹੁੰਚ ਗਿਆ ਅਤੇ ਤੇਰਾ ਪੁੰਨ ਭੀ ਹੋ ਗਿਆ ਹੈ। ਸੋ, ਆਪ ਜੀ ਬਹੁਤ ਉਦਾਰ ਚਿਤ ਵਾਲੇ ਸਨ, ਜੋ ਕੁਝ ਕੋਈ ਮੰਗਦਾ, ਆਪ ਬਖ਼ਸ਼ਿਸ਼ ਕਰ ਦਿੰਦੇ ਸਨ।

ਆਪ ਜੀ ਨੂੰ ਕਈ ਸੋਢੀ ਮਿਹਣੇ ਤਾਹਨੇ ਵੀ ਮਾਰਦੇ ਰਹਿੰਦੇ ਸਨ ਅਤੇ ਟਿਚਕਰਾਂ ਵੀ ਕਰਦੇ ਰਹਿੰਦੇ ਹਨ ਕਿ ਸੌਹਰੇ ਘਰ ਦੀ ਟਹਿਲ ਸੇਵਾ ਕਰਕੇ ਆਪ ਪ੍ਰਸ਼ਾਦਾ ਛਕਦੇ ਨੇ। ਇਕ ਵਾਰੀ ਗੰਗਾ ਦੇ ਇਸ਼ਨਾਨ ਨੂੰ ਜਾਂਦੇ ਹੋਏ ਆਪ ਜੀ ਨੂੰ ਆਪਣੇ ਜਾਣੂੰ ਮਿਲੇ ਅਤੇ ਓਹਨਾਂ ਨੇ ਅਭਿਮਾਨ ਨਾਲ ਬਾਹਰ ਖੜੇ ਕੇ ਸੁਨੇਹਾ ਭੇਜਿਆ ਕਿ ਕੁੜਮ ਗੁਰੂ ਰਾਮਦਾਸ ਜੀ ਦੇ ਸ਼ਰੀਕ ਆਏ ਹਨ। ਤਦ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ ਕਿ ਗੁਰੂ ਰਾਮਦਾਸ ਜੀ ਦਾ ਕੋਈ ਸ਼ਰੀਕ ਨਹੀਂ, ਗੁਰੂ ਕਿਸੇ ਦਾ ਕੁੜਮ ਨਹੀਂ। ਵਿਰੋਧੀਆਂ ਤੇ ਕੁਦਰਤਿ ਦੀ ਐਸੀ ਮਾਰ ਪਈ ਕਿ ਬਹੁਤੇ ਸੋਢੀ ਕਾਲ ਵਾਸ ਹੋ

ਗਏ, ਜਿਹੜੇ ਬਚੇ ਓਹ ਲਾਹੌਰ ਦੇ ਨਵਾਬ ਨਾਲ ਲੜ ਭਿੜ ਕੇ ਮਰ ਗਏ।

## ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦੀ ਥਾਪਨਾ

ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਸਮਾਧੀ ਵਿਚ ਲੀਨ ਹੋਇ ਘਰ ਅੰਦਰ ਬੈਠੇ ਸਨ ਤਾਂ ਆਪ ਜੀ ਦੀ ਬੇਟੀ ਬੀਬੀ ਭਾਨੀ ਜੀ ਆਈ ਅਤੇ ਪਿਤਾ ਜੀ ਦੇ ਚਰਨਾ ਤੇ ਮੱਥਾ ਟੇਕਿਆ। ਗੁਰੂ ਜੀ ਨੇ ਕਹਿਆ, ਗੁਰੂ ਰਾਮਦਾਸ ਜੀ ਦੀ ਉਮਰ ਬੀਤ ਚੁਕੀ ਹੈ ਤਾਂ ਬੀਬੀ ਭਾਨੀ ਜੀ, ਜਿਨ੍ਹਾਂ ਦਾ ਆਪਣੇ ਗੁਰਦੇਵ ਪਿਤਾ ਜੀ ਉਤੇ ਭਾਰੀ ਭਰੋਸਾ ਸੀ, ਕਹਿਣ ਲਗੇ, 'ਮੈਂ ਪਤੀ ਦੇ ਨਾਲ ਸਤੀ ਹੋਵਾਂਗੀ', ਤਾਂ ਗੁਰੂ ਜੀ ਨੇ ਕਹਿਆ, ਮੜ੍ਹੀਆਂ ਵਿਚ ਸੜ ਕੇ ਸਤੀ ਨਹੀਂ ਹੋਈਦਾ, ਸਤਿ ਸੰਤੋਖ ਰਖਣਾ ਚਾਹੀਦਾ ਹੈ। ਬੀਬੀ ਭਾਨੀ ਨੂੰ ਉਦਾਸ ਵੇਖ ਕੇ ਗੁਰੂ ਰਾਮਦਾਸ ਜੀ ਨੇ ਆਪਣੇ ਪਾਸ ਬੁਲਾਇਆ ਅਤੇ ਆਪਣੀ ਉਮਰ ੬ ਬਰਸ ੧੧ ਮਹੀਨੇ ਅਠਾਰਾਂ ਦਿਨ ਦੀ, ਜੋ ਬਾਕੀ ਰਹਿੰਦੀ ਸੀ, ਗੁਰੂ ਰਾਮਦਾਸ ਜੀ ਨੂੰ ਬਖ਼ਸ਼ੀ, ਗੁਰਿਆਈ ਦਾ ਤਿਲਕ ਦੇ ਕੇ ਆਪ ਜੋਤੀ ਜੋਤਿ ਸਮਾਅ ਗਏ।

# ਅੰਮ੍ਰਿਤਸਰ ਵਸਾਉਣਾ

ਇਹ ਗਲ ਬਹੁਤ ਪ੍ਰਸਿਧ ਹੈ ਕਿ ਜਿਥੇ ਸ੍ਰੀ ਗੁਰੂ ਅਮਰਦਾਸ ਜੀ ਨੇ ਅੰਮ੍ਰਿਤ ਬੂਟੀ ਲਭੀ ਸੀ, ਉਥੇ ਉਸ ਛਪੜੀ ਦੇ ਕਿਨਾਰੇ ਉਤੇ ਸ੍ਰੀ ਗੁਰੂ ਨਾਨਕ ਦੇਵ ਜੀ ਬੰਦਗੀ - ਭਗਤੀ ਕਰਦੇ ਰਹੇ ਸਨ। ਇਹ ਉਹ ਤੀਰਥ ਹੈ ਜਿਥੇ ਇਖਵਾਕ ਰਾਜਾ ਦੇ ਸਮੇਂ ਬੜੇ ਬੜੇ ਰਿਸ਼ੀ ਮੁਨੀ ਪਰਮਾਤਮਾ ਦੇ ਗਿਆਨ ਵਿਚ ਲੀਨ ਹੁੰਦੇ ਰਹੇ। ਇਖਵਾਕ ਰਾਜਾ ਓਹ ਸੀ ਜਿਸ ਦੀ ਕੁਲ ਵਿਚ ਦਸਰਥ ਹੋਇਆ ਸੀ। ਇਸੇ ਕੁਲ ਵਿਚ ਹੀ ਬੇਦੀ, ਸੋਢੀ ਅਤੇ ਭਲੇ ਹੋਏ ਸਨ। ਇਸ ਦੇ ਇਰਦ ਗਿਰਦ ਚੌਹਾਂ ਪਿੰਡਾਂ ਦੀ ਜ਼ਮੀਨ ਲਗਦੀ ਸੀ। ਸੁਲਤਾਨ ਪਿੰਡ, ਤੁੰਗ, ਗੁਮਵਾੜਾ ਅਤੇ ਮਿਲਵਾੜੀ, ਇਨ੍ਹਾਂ ਦੇ ਪੈਂਚਾਂ ਨੂੰ ਬੁਲਾ ਕੇ ਆਪ ਜੀ ਨੇ ਜ਼ਮੀਨ ਮੁਲ ਲੈ ਕੇ ਹਾੜ ਵਦੀ ੧੩ ਸੰਮਤ ੧੬੨੭ ਬਿ ਨੂੰ ਨਗਰ ਵਸਾ ਕੇ ਇਸ ਦਾ ਨਾਂ 'ਰਾਮਦਾਸ ਪੁਰ' ਰਖਿਆ। ਕਾਰ

ਵਿਹਾਰ ਲਈ ਬੜਾ ਸੁੰਦਰ ਬਜ਼ਾਰ ਬਣਵਾਇਆ ਜਿਸ ਦਾ ਨਾਂ ਅਜਕਲ 'ਗੁਰੂ ਬਾਜ਼ਾਰ' ਹੈ। ਵਖ ਵਖ ਜਾਤੀਆਂ ਦੇ ਲੋਕ ਦੂਰੋਂ ਦੂਰੋਂ ਸਦ ਕੇ ਇਥੇ ਵਸਾ ਦਿਤੇ। ਜਿਹੜਾ ਗੁਰੂ ਜੀ ਦੀ ਸ਼ਰਨੀ ਆਉਂਦਾ ਸੀ, ਉਸ ਨੂੰ ਆਪ ਇਕ ਮਕਾਨ ਤੇ ਇਕ ਦੁਕਾਨ ਮੁਫ਼ਤ ਬਖ਼ਸ਼ਦੇ ਸਨ। ਲੋਕਾਂ ਦੇ ਕਾਰ ਵਿਹਾਰ ਬਹੁਤ ਚੰਗੀ ਤਰ੍ਹਾਂ ਚਲ ਪਏ। ਫਿਰ ਆਪ ਜੀ ਨੇ ਸੰਮਤ 1630 ਬਿਕਰਮੀ ਨੂੰ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਜਿਥੇ ਗੁਰੂ ਨਾਨਕ ਦੇਵ ਜੀ ਬੰਦਗੀ ਕਰਦੇ ਹੁੰਦੇ ਸਨ ਉਥੇ ਤਾਲ ਖਟਉਣਾ ਆਰੰਭ ਕਰ ਦਿਤਾ ਅਤੇ ਗੁਰੂ ਚਕ ਦੀ ਜ਼ਮੀਨ ਦੇ ਸਾਰੇ ਖੂਹ ਪ੍ਰਿਥੀ ਚੰਦ ਨੇ ਆਬਾਦ ਕਰ ਦਿਤੇ। ਦਿਨ ਰਾਤ ਸੰਗਤਾਂ ਦੀ ਆਵਾ-ਜਾਈ ਸ਼ੁਰੂ ਹੋ ਗਈ ਅਤੇ ਸੰਗਤਾਂ ਲਈ ਲੰਗਰ ਚਾਲੂ ਹੋ ਗਏ, ਸੰਗਤਾਂ ਪ੍ਰਸ਼ਾਦ ਛਕ ਕੇ ਗੁਰੂ ਘਰ ਦੀਆਂ ਖੁੱਸ਼ੀਆਂ ਪ੍ਰਾਪਤ ਕਰਨ ਲਗ ਪਈਆਂ। ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਗੁਰੂ ਰਾਮਦਾਸ ਜੀ, ਸ੍ਰੀ ਅੰਮ੍ਰਿਤਸਰ ਆ ਰਹੇ, ਜਿਸ ਕਰਕੇ ਦਿਨ ਰਾਤ ਸੰਗਤਾਂ ਦੀ ਆਵਾਜਾਈ ਲਗੀ ਰਹਿੰਦੀ। ਜਿਹੜੇ ਪ੍ਰੇਮੀ ਨਿਸਚੇ ਨਾਲ ਆਉਂਦੇ, ਓਹ ਮਨ ਮੰਗੀਆਂ ਮੁਰਾਦਾਂ ਪਾਉਂਦੇ ਸਨ:-

**ਜੈਸੀ ਭੂਖ ਤੈਸੀ ਕਾ ਪੂਰਕੁ,**
**ਸਗਲ ਘਟਾ ਕਾ ਸੁਆਮੀ ॥** [ਪੰਨਾ ੬੧੩

## ਦੁਖ ਭੰਜਨੀ ਸਾਹਿਬ

ਪਿੰਡ ਪੱਟੀ ਦਾ ਚੌਧਰੀ ਦੁਨੀ ਚੰਦ ਖੱਤ੍ਰੀ ਬੜਾ ਵੱਡਾ ਸ਼ਾਹੂਕਾਰ ਸੀ। ਰਾਜਿਆਂ ਸਮਾਨ ਇਸ ਦਾ ਤੇਜ ਪ੍ਰਤਾਪ ਸੀ। ਇਸ ਦੀਆਂ ਪੰਜ ਧੀਆਂ ਸਨ, ਚਾਰ ਧੀਆਂ ਕਹਿੰਦੀਆਂ ਸਨ, ਅਸੀਂ ਆਪਣੇ ਬਾਪ ਦਾ ਦਿੱਤਾ ਖਾਂਦੀਆਂ ਹਾਂ ਪਰ ਇਕ ਧੀ ਨੇ ਆਖਿਆ, ਮੈਂ ਆਪਣੇ ਕਰਮਾਂ ਅਨੁਸਾਰ ਪਰਮੇਸ਼ਰ ਦਾ ਦਿੱਤਾ ਖਾਂਦੀ ਹਾਂ। ਦੁਨੀ ਚੰਦ ਦਾ ਸੁਭਾਅ ਬੜਾ ਅਭਿਮਾਨੀ ਸੀ। ਇਸ ਲਈ ਇਸ ਨੇ ਖਿਝ ਕੇ ਉਸ ਦਾ ਵਿਆਹ ਇਕ ਕੋਹੜੀ ਨਾਲ ਕਰ ਦੱਤਾ ਜਿਸ ਦੇ ਹੱਥ ਨਰੋਏ ਨਹੀਂ ਸਨ ਭਾਵ ਹੱਥਾਂ ਤੇ ਕੋਹੜ ਸੀ। ਨਾਲ ਹੀ ਆਖਣ

ਲੱਗਾ ਮੈਂ ਵੇਖਦਾ ਹਾਂ ਕਿ ਤੈਨੂੰ ਕੌਣ ਖੁਆਉਂਦਾ ਹੈ। ਪਰਮੇਸ਼ਰ ਤੇ ਭਰੋਸਾ ਰਖਣ ਵਾਲੀ ਲੜਕੀ ਨੇ ਬੜੇ ਸਬਰ ਤੇ ਸੰਤੋਖ ਨਾਲ ਖਾਰੇ ਵਿਚ ਆਪਣੇ ਪਤੀ ਨੂੰ ਪਾ ਕੇ ਸਿਰ ਉਤੇ ਚੁਕ ਕੇ ਅੰਮ੍ਰਿਤਸਰ ਲੈ ਆਈ ਅਤੇ ਸਰੋਵਰ ਦੇ ਕੰਢੇ ਉਤੇ ਆਪਣੇ ਪਤੀ ਦਾ ਖਾਰਾ ਰਖ ਕੇ ਆਪ ਗੁਰੂ ਦੇ ਲੰਗਰ ਚੋਂ ਪ੍ਰਸ਼ਾਦ ਲੈਣ ਚਲੀ ਗਈ। ਪਿਛੋਂ ਉਸ ਕੋਹੜੀ (ਪਿੰਗਲੇ) ਨੇ ਕੀ ਵੇਖਿਆ ਕਿ ਸਰੋਵਰ ਵਿਚ ਇਕ ਕਾਂ ਵੜਿਆ, ਜਦ ਉਹ ਨਹਾ ਕੇ ਬਾਹਰ ਨਿਕਲਿਆ ਤਾਂ ਹੰਸ ਹੋ ਗਿਆ। ਇਹ ਵੇਖ ਕੇ ਪਿੰਗਲੇ ਦੇ ਮਨ ਵਿੱਚ ਭੀ ਇਹ ਖ਼ਿਆਲ ਬਣਿਆ ਕਿ ਮੈਂ ਜੋ ਜੀਉਂਦਾ ਨਰਕ ਭੋਗ ਰਿਹਾ ਹਾਂ, ਕਿਉਂ ਨਾ ਰਿੜ ਕੇ ਸਰੋਵਰ ਵਿਚ ਜਾ ਪਵਾਂ, ਮੇਰੇ ਉਤੇ ਭੀ ਗੁਰੂ ਦੀ ਕਲਾ ਵਰਤ ਜਾਵੇ ਨਵਾਂ ਨਰੋਆ ਹੋ ਜਾਵਾਂ। ਬਸ, ਪਿੰਗਲਾ ਰਿੜਦਾ ਰਿੜਦਾ ਤਲਾ (ਸਰੋਵਰ) ਵਿਚ ਜਾ ਪਿਆ, ਡਿਗਦਿਆਂ ਸਾਰ ਹੀ ਉਸ ਦੀ ਦੇਹ ਕੰਚਨ ਵਰਗੀ ਹੋ ਗਈ, ਹੱਥ ਪੈਰ ਸਾਬਤ ਹੋ ਗਏ, ਭਾਵ ਪੂਰੀ ਤਰ੍ਹਾਂ ਆਰੋਗ ਹੋ ਗਿਆ। ਜਦੋਂ ਉਸ ਦੀ ਇਸਤਰੀ ਜੋ ਖਾਰੇ ਵਿਚ ਪਿੰਗਲੇ ਪਤੀ ਨੂੰ ਬਿਠਾ ਕੇ ਆਪ ਗੁਰੂ ਦੇ ਲੰਗਰ ਚੋਂ ਪ੍ਰਸ਼ਾਦਾ ਲੈਣ ਗਈ ਸੀ, ਵਾਪਸ ਆਈ ਤਾਂ ਘਬਰਾ ਗਈ ਕਿਉਂਕਿ ਉਸ ਨੂੰ ਪਿੰਗਲਾ ਪਤੀ ਨਜ਼ਰ ਹੀ ਨ ਪਿਆ। ਉਹ ਪਿੰਗਲਾ ਨੌ-ਬਰ-ਨੌ ਹੋ ਗਿਆ ਸੀ, ਉਸ ਨੇ ਕਹਿਆ, ਮੈਂ ਤੇਰਾ ਪਤੀ ਹਾਂ। ਤੇਰੇ ਪਿਛੋਂ ਮੈਂ ਇਕ ਕਾਂ ਨੂੰ ਸਰੋਵਰ ਵਿਚੋਂ ਡੁਬਕੀ ਮਾਰ ਕੇ ਨਹਾਂਦਿਆਂ ਹੀ ਹੰਸ ਹੋਇਆ ਵੇਖਿਆ, ਮੈਂ ਭੀ ਰਿੜ ਰਿੜ ਕੇ ਉਸ ਤੀਰਥ ਵਿਚ ਟੁਬਾ ਲਾਇਆ, ਨਵਾਂ ਨਰੋਆ ਭਾਵ ਆਰੋਗ ਹੋ ਗਿਆ ਹਾਂ। ਇਹ ਤੇਰੇ ਸਤ ਧਰਮ ਦੀ ਬਰਕਤ ਹੈ। ਇਹ ਵਿਥਿਆ ਸੁਣ ਕੇ ਵੀ ਉਸ ਨੂੰ ਯਕੀਨ ਨਾ ਆਇਆ। ਆਪਸ ਵਿਚ ਦੋਵੇਂ ਝਗੜਨ ਲੱਗ ਪਏ। ਜਦੋਂ ਝਗੜਦੇ ਝਗੜਦੇ ਦੋਵੇਂ ਗੁਰੂ ਜੀ ਪਾਸ ਗਏ ਤਾਂ ਗੁਰੂ ਜੀ ਨੂੰ ਸਾਰਾ ਬ੍ਰਿਤਾਂਤ ਸੁਣਾਇਆ। ਸੁਣ ਕੇ ਗੁਰੂ ਜੀ ਨੇ ਬਚਨ ਕੀਤਾ। ਹੇ ਪੁਤਰੀ ! ਇਹ ਸਭ ਕੁਝ ਤੇਰੇ ਸਤ ਧਰਮ ਅਤੇ ਇਸ ਤੀਰਥ ਦੀ ਸ਼ਕਤੀ ਨਾਲ ਇਸ ਦੀ ਕਾਇਆ ਪਲਟ ਗਈ ਹੈ। ਗੁਰੂ ਜੀ ਦੇ ਅੰਮ੍ਰਿਤ ਬਚਨ ਸੁਣ ਕੇ, ਬੀਬੀ ਬਹੁਤ

ਪ੍ਰਸੰਨ ਹੋਈ ਅਤੇ ਦੋਵੇਂ ਗੁਰੂ ਦੇ ਹਜ਼ੂਰ ਟਹਿਲ ਸੇਵਾ ਕਰਨ ਲਗ ਪਏ। ਜਦੋਂ ਕੰਨਿਆ ਦੇ ਪਿਤਾ ਨੇ ਸੁਣਿਆ ਤਾਂ ਅੰਮ੍ਰਿਤਸਰ ਆ ਕੇ ਦੋਵਾਂ ਨੂੰ ਨਾਲ ਲੈ ਗਿਆ। ਉਸ ਦਾ ਪੁੱਤਰ ਕੋਈ ਨਹੀਂ ਸੀ, ਜਿਸ ਕਰਕੇ ਉਸ ਨੇ ਇਸ ਜਵਾਈ ਨੂੰ ਜਾਇਦਾਦ ਦਾ ਵਾਰਸ ਬਣਾ ਦਿੱਤਾ। ਇਧਰ ਗੁਰੂ ਜੀ ਨੇ ਇਸ ਥਾਂ ਦਾ ਨਾਮ 'ਦੁਖ ਭੰਜਨੀ' ਰਖ ਦਿਤਾ ਅਤੇ ਇਸ ਪ੍ਰਥਾਇ ਅੰਮ੍ਰਿਤ ਬਚਨ ਉਚਾਰੇ-

**ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ,**
**ਜਿਤੁ ਨਾਤੈ, ਕਊਆ ਹੰਸੁ ਹੋਹੈ ॥**
**ਨਾਨਕ, ਧੰਨੁ ਧੰਨੁ ਵਡੇ ਵਡਭਾਗੀ,**
**ਜਿਨ੍ ਗੁਰਮਤਿ ਨਾਮੁ ਰਿਦੈ ਮਲੁ ਧੋਹੈ ॥** [ਪੰਨਾ ੪੯੩



# ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ
## (ਜੀਵਨ-ਆਚਰਨ ਤੇ ਝਲਕਾਂ)

ਆਪ ਨਿੱਤ ਡੇਢ ਪਹਿਰ ਰਾਤ ਰਹਿੰਦੀ ਅੰਮ੍ਰਿਤ ਵੇਲੇ ਉਠਦੇ ਅਤੇ ਇਸ਼ਨਾਨ ਕਰਕੇ ਪਰਮੇਸ਼ਰ ਜੀ ਦੇ ਚਰਨਾ ਵਿਚ ਚਿਤ-ਬ੍ਰਿਤੀ ਜੋੜ ਕੇ ਨਾਮ ਸਿਮਰਨ ਵਿਚ ਮਗਨ ਹੋ ਜਾਂਦੇ। ਉਪਰੰਤ, ਆਸਾ ਕੀ ਵਾਰ ਦਾ ਕੀਰਤਨ ਸੁਣਦੇ। ਸੰਗਤਾਂ ਦੂਰੋਂ ਦੂਰੋਂ ਆ ਕੇ ਸ਼ਬਦ-ਕੀਰਤਨ ਦਾ ਰੱਸ ਮਾਣਦੀਆਂ। ਆਪ ਜੀ ਆਈਆਂ ਸੰਗਤਾਂ ਨੂੰ "ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ" (ਪੰਨਾ ੩੦੫) ਵਾਲਾ ਉਪਦੇਸ਼ ਬਖ਼ਸ਼ਿਸ਼ ਕਰਦੇ। ਸੰਗਤਾਂ ਦੀਆਂ ਲੋੜਾਂ ਦੀ ਪੂਰਤੀ ਲਈ ਯੋਗ ਪ੍ਰਬੰਧ ਕਰਦੇ ਕਰਾਉਂਦੇ। ਸੰਗਤਾਂ ਵਿਚ ਲੰਗਰ ਵਰਤਾਉਂਦੇ, ਸਵੇਰ ਦੇ ਦੀਵਾਨ ਦੀ ਸਮਾਪਤੀ ਉਪਰੰਤ ਦੁਪਹਿਰ ਪਿਛੋਂ ਗੁਰੂ ਸਾਹਿਬ ਦੇ ਜੀਵਨ ਚਰਿਤਰਾਂ ਦੀ ਕਥਾ ਬਾਬਾ ਬੁਢਾ ਜੀ ਕਰਦੇ। ਸੰਗਤਾਂ ਵਲੋਂ ਜੋ ਭੇਟ ਆਉਂਦੀ ਉਹ ਸਭ ਲੋੜਵੰਦਾਂ ਤੇ ਅਨਾਥਾਂ ਵਿਚ ਵੰਡ ਦਿੰਦੇ। ਓਦੋਂ ਲੰਗਰ ਤੇ ਹੋਰ ਸਭ ਤਰ੍ਹਾਂ ਕਾਰ-ਵਿਹਾਰ ਸੋਢੀ ਪ੍ਰਿਥੀ ਚੰਦ ਆਪ ਜੀ ਦੇ ਵਡੇ ਬੇਟੇ ਕਰਦੇ। ਸ੍ਰੀ ਅਰਜਨ ਦੇਵ ਜੀ ਹਰ ਵੇਲੇ ਗੁਰੂ ਸੇਵਾ ਵਿਚ ਹਾਜ਼ਰ ਰਹਿੰਦੇ ਸਨ। ਆਪ ਸਿੱਖ ਸੰਗਤਾਂ ਨੂੰ ਜੁਗਤਿ, ਮੁਕਤਿ ਤੇ ਭੁਗਤਿ ਦੀ ਦਾਤਿ ਬਖ਼ਸ਼ਦੇ। ਆਪ ਅਲਪ ਅਹਾਰ ਕਰਦੇ, ਸੰਗਤਾਂ ਨੂੰ ਵਧੀਆ ਤੋਂ ਵਧੀਆ ਭੋਜਨ ਛਕਾਉਂਦੇ।

ਇਕ ਦਿਨ ਸਿਖਾਂ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ! ਆਪ ਸਿਖ ਦੀ ਰੀਤਿ ਅਥਵਾ ਪਰਿਭਾਸ਼ਾ ਬਾਰੇ ਇਕ ਵਿਸ਼ੇਸ਼ ਸ਼ਬਦ ਉਚਾਰਨ ਕਰੋ ਤਾਂ ਜੋ ਸਾਰੇ ਸਿਖ ਆਪੋ ਆਪਣਾ ਜਨਮ ਸਵਾਰਨ ਤੇ ਸੁਧਾਰਨ ਵਿਚ ਸਫਲ ਹੋ ਸਕਣ। ਤਾਂ, ਆਪ ਜੀ ਨੇ ਇਕ ਸਲੋਕ ਉਚਾਰਨ ਕੀਤਾ ਜਿਸ ਵਿਚ ਸਿਖ ਦਾ ਜੀਵਨ ਅਥਵਾ ਸਿਖੀ ਦਾ ਕਰਮ ਲਿਸ਼ਕਾਂ ਮਾਰਦਾ ਹੈ:-

ਮ : ੪

ਗੁਰ ਸਤਿਗੁਰ ਕਾ ਜੋ ਸਿਖ ਅਖਾਏ,
ਸੋ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪ੍ਰਭਾਤੀ,
ਇਸਨਾਨੁ ਕਰੇ, ਅੰਮ੍ਰਿਤਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸਨੋ ਦਇਆਲ ਹੋਵੈ ਮੇਰਾ ਸੁਆਮੀ,
ਤਿਸੁ ਗੁਰਸਿਖੁ, ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੇ ਤਿਸੁ ਗੁਰਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥ [ਪੰਨਾ ੩੦੫-੦੬

## ਗੁਰੂ ਜੀ ਦਾ ਪ੍ਰਭਾਵ

ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਸ੍ਰੀ ਗੁਰੂ ਰਾਮਦਾਸ ਜੀ ਦੇ ਗੁਰ-ਗਦੀ ਤੇ ਬੈਠਣ ਮਗਰੋਂ ਇਕ ਵਾਰ ਅਕਬਰ ਬਾਦਸ਼ਾਹ ਦਰਸ਼ਨ ਕਰਨ ਲਈ ਆਇਆ। ਉਸਨੇ ੧੦੧ ਮੋਹਰ ਗੁਰੂ ਜੀ ਦੇ ਚਰਨਾ ਵਿਚ ਰਖ ਕੇ ਮੱਥਾ ਟੇਕਿਆ। ਗੁਰੂ ਅਰਜਨ ਦੇਵ ਜੀ ਨੇ ਪਿਤਾ ਗੁਰੂ ਰਾਮਦਾਸ ਜੀ ਦੇ ਹੁਕਮ ਅਨੁਸਾਰ ਮੋਹਰਾਂ ਓਸੇ ਵੇਲੇ ਗਰੀਬਾਂ ਵਿਚ ਵੰਡ ਦਿੱਤੀਆਂ। ਅਕਬਰ ਬਾਦਸ਼ਾਹ ਨਾਲ ਆਏ ਅਮੀਰਾਂ ਨੂੰ ਪ੍ਰਸ਼ਾਦਾ ਛਕਾਇਆ। ਬਾਦਸ਼ਾਹ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਇਆ। ਬਾਦਸ਼ਾਹ ਆਪਣੇ ਵਜ਼ੀਰ ਨੂੰ ਕਹਿਣ ਲਗਾ ਕਿ ਗੁਰੂ ਸਾਹਿਬ ਦੀ ਵਿਚਾਰਧਾਰਾ ਬਹੁਤ ਅੱਛੀ ਹੈ, ਹਿੰਦੂ ਮੁਸਲਮਾਨ ਦੋਹਾਂ ਨੂੰ ਹੀ ਚੰਗਾ ਸਮਝਦੇ ਹਨ। ਫਿਰ ਬਾਦਸ਼ਾਹ ਨੇ ਝਮਾਲ ਆਦਿਕ ੮੨ ਪਿੰਡਾਂ ਦੀ ਜਾਗੀਰ ਦੀ ਸਨਦ ਜੋ ਸ੍ਰੀ ਗੁਰੂ ਅਮਰਦਾਸ ਜੀ ਦੀ ਨਜ਼ਰ ਭੇਟ ਕੀਤੀ ਸੀ ਦਾਖਲ ਕਰਾਉਣ ਲਈ ਅਰਜ਼ ਕੀਤੀ। ਗੁਰੂ ਰਾਮਦਾਸ ਜੀ ਨੇ ਕਹਿਆ ਕਿ

ਅਸਾਂ ਗੁਰੂ ਨਾਨਕ ਦੇਵ ਜੀ ਦੇ ਘਰ ਨੂੰ ਕਿਸੇ ਦਾ ਜਾਗੀਰਦਾਰ ਨਹੀਂ ਬਨਾਉਣਾ ਚਾਹੁੰਦੇ ਕਿਉਂਕਿ ਲੋਭੀ ਲੋਕ ਈਰਖਾ ਤੇ ਲੜਾਈਆਂ ਝਗੜੇ ਕਰਕੇ ਵੈਰ ਭਾਵਨਾ ਵਧਾਉਂਦੇ ਹਨ। ਬਾਦਸ਼ਾਹ ਨੇ ਬਹੁਤ ਵਾਰੀ ਕਹਿਆ, ਪਰ ਆਪ ਜੀ ਨੇ ਇਹ ਗਲ ਨਾ ਮੰਨੀ, ਉਹ ਨਮਸਕਾਰ ਕਰਕੇ ਵਾਪਸ ਚਲਾ ਗਿਆ ਅਤੇ ਆਪਣੇ ਆਦਮੀਆਂ ਨੂੰ ਆਖਿਆ ਕਿ ਗੁਰੂ ਜੀ ਦੇ ਲੰਗਰ ਵਿਚ ਮਾਮਲਾ ਕੱਠਾ ਕਰਕੇ ਹਾਜ਼ਰ ਕਰ ਦਿਆ ਕਰੋ।

ਅਕਬਰ ਬਾਦਸ਼ਾਹ ਉਤੇ ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਉਪਦੇਸ਼ਾਂ ਦਾ ਬੜਾ ਪ੍ਰਭਾਵ ਸੀ ਜਿਸ ਕਰਕੇ ਓਹ ਇਕ ਨਿਆਂਕਾਰੀ ਬਾਦਸ਼ਾਹ ਹੋਇਆ, ਹਿੰਦੂ ਮੁਸਲਮਾਨ ਦੋਹਾਂ ਨਾਲ ਪਿਆਰ ਕਰਦਾ ਸੀ, ਕਿਸੇ ਦਾ ਦਿਲ ਨਹੀਂ ਸੀ ਦੁਖਾਉਂਦਾ।

## ਬਾਬਾ ਸ੍ਰੀ ਚੰਦ ਜੀ ਦਾ ਮਿਲਾਪ

ਸ੍ਰੀ ਗੁਰੂ ਰਾਮਦਾਸ ਜੀ ਦੀ ਮਹਿਮਾ ਤੇ ਜਸ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਪੁੱਤਰ ਬਾਬਾ ਸ੍ਰੀ ਚੰਦ ਜੀ ਦਰਸ਼ਨ ਕਰਨ ਆਏ ਅਤੇ ਮਨ ਵਿਚ ਇਹ ਧਾਰਿਆ, ਵੇਖੀਏ ਕਿ ਇਹ ਸਾਡੇ ਨਾਲ ਕਿਹੋ ਜਿਹਾ ਵਰਤਾਉ ਕਰਦੇ ਹਨ।

ਇਕ ਗੋਦੜੀਆ ਸਿਖ ਬਾਬਾ ਸ੍ਰੀ ਚੰਦ ਜੀ ਦਾ ਸੀ, ਆਪ ਜੀ ਉਸ ਦੇ ਕੰਧੇ ਤੇ ਚੜ੍ਹ ਕੇ ਆਉਂਦੇ। ਜਦ ਗੁਰੂ ਰਾਮਦਾਸ ਜੀ ਨੇ ਆਪ ਜੀ ਦੀ ਆਮਦ ਬਾਰੇ ਸੁਣਿਆ ਤਾਂ ਬਹੁਤ ਸਾਰੇ ਸਿਖਾਂ ਨੂੰ ਨਾਲ ਲੈ ਕੇ ਅਗੋਂ ਲੈਣ ਲਈ ਭੇਜਿਆ। ਗੁਰੂ ਰਾਮਦਾਸ ਜੀ ਬੜੇ ਪਿਆਰ ਤੇ ਸਤਿਕਾਰ ਨਾਲ ਮਿਲੇ, ਬੈਠਾਇਆ, ਇਕ ਘੋੜਾ ਤੇ 500 ਰੁਪਇਆ ਅਗੇ ਰਖ ਕੇ ਬਾਬਾ ਸ੍ਰੀ ਚੰਦ ਜੀ ਨੂੰ ਮੱਥਾ ਟੇਕਿਆ। ਬਾਬਾ ਜੀ ਨੇ ਕਹਿਆ, ਗੁਰੂ ਰਾਮਦਾਸ ਜੀ ! ਆਪ ਨੇ ਐਨੀ ਦਾਹੜੀ ਕਿਉਂ ਵਧਾਈ ਹੋਈ ਹੈ? ਤਾਂ ਇਹ ਸੁਣਦੇ ਹੀ ਆਪ ਜੀ ਦਾੜੀ ਨਾਲ ਬਾਬਾ ਸ੍ਰੀ ਚੰਦ ਜੀ ਦੇ ਚਰਨ ਝਾੜਨ ਲਗ ਪਏ ਅਤੇ ਕਹਿਆ ਕਿ ਇਹ ਆਪ ਜੀ ਵਰਗੇ ਮਹਾਂ ਪੁਰਸ਼ਾਂ ਦੇ ਚਰਨ ਝਾੜਨ ਵਾਸਤੇ ਵਧਾਈ ਹੈ। ਸ੍ਰੀ ਚੰਦ ਜੀ ਹੱਸ ਪਏ ਤੇ ਕਹਿਣ ਲਗੇ, ਇਹੋ ਜਿਹੀਆਂ ਗੱਲਾਂ ਅਤੇ ਸੇਵਾ ਕਰਕੇ ਤੁਸਾਂ ਸਾਡਾ ਘਰ

ਲੁੱਟ ਲਿਆ ਹੈ, ਬਾਕੀ ਦਾ ਜੋ ਮੇਰੇ ਕੋਲ ਸੀ, ਓਹ ਵੀ ਤੁਸਾਂ ਲੈ ਲਿਆ ਹੈ। ਗੁਰੂ ਅੰਗਦ ਸਾਹਿਬ ਜੀ ਨੇ ਗੁਰ-ਸੇਵਾ ਤੇ ਭਗਤੀ ਕਰਕੇ ਗੁਰਿਆਈ ਪਾਈ ਪਰ ਅਸੀਂ ਪੁਤਰ ਖਾਲੀ ਰਹਿ ਗਏ। ਇਹ ਆਖ ਕੇ ਬਾਬਾ ਸ੍ਰੀ ਚੰਦ ਜੀ ਬਹੁਤ ਪ੍ਰਸੰਨ ਹੋਏ ਅਤੇ ਬਹੁਤ ਵਰ ਦਿਤੇ, ਤੁਹਾਡੇ ਦਰ ਉਤੇ ਹਮੇਸ਼ਾਂ ਨਾਮ ਦਾਨ ਦਾ ਪ੍ਰਵਾਹ ਚਲਦਾ ਰਹੇਗਾ, ਮੁਕਤਿ ਭੁਗਤਿ ਪ੍ਰਾਪਤ ਹੋਵੇਗੀ, ਜਿਹੜਾ ਸ਼ਰਧਾ ਰਖ ਕੇ ਇਸ ਦਰ ਉਤੇ ਆਵੇਗਾ ਉਸ ਨੂੰ ਮਨਬਾਂਛਤ ਫਲ ਪ੍ਰਾਪਤ ਹੋਵੇਗਾ। ਇਸ ਮੰਦਰ ਵਿਚ ਸਦਾ ਕਥਾ ਕੀਰਤਨ ਹੁੰਦਾ ਰਹੇਗਾ। ਬੱਸ, ਇਸ ਤਰ੍ਹਾਂ ਦੀ ਦਰਸ਼ਨ ਝਲਕ ਦੇਂਦੇ ਲੈਂਦੇ ਚਲੇ ਗਏ।

## ਤੀਰਥ ਇਸ਼ਨਾਨ

ਇਕ ਬ੍ਰਹਮਚਾਰੀ ਸੰਤ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਅਤੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ! ਆਪ ਜੀ ਦੇ ਸਿਖ ਤੀਰਥ ਯਾਤਰਾ ਕਿਉਂ ਨਹੀਂ ਕਰਦੇ। ਸ਼ਾਸਤਰਾਂ, ਪੁਰਾਣਾ ਵਿਚ ਤਾਂ ਤੀਰਥ ਇਸ਼ਨਾਨ ਕਰਨ ਦੀ ਬੜੀ ਮਹਿਮਾ ਅੰਕਿਤ ਹੈ ਜਦੋਂ ਕਿ ਆਪ ਜੀ ਦੇ ਸਿਖ ਕਹਿੰਦੇ ਹਨ ਤੀਰਥ ਇਸ਼ਨਾਨ ਦਾ ਕੋਈ ਫਲ ਨਹੀਂ। ਫਿਰ ਦਸੋ ! ਸ੍ਰੀ ਗੁਰੂ ਅਮਰਦਾਸ ਜੀ ਗੰਗਾ ਇਸ਼ਨਾਨ ਕਰਨ ਕਿਉਂ ਜਾਂਦੇ ਰਹੇ? ਤਾਂ ਗੁਰੂ ਜੀ ਨੇ ਬਚਨ ਕੀਤਾ:-

**ਮਲਾਰ ਮਹਲਾ ੪॥**

**ਗੰਗਾ ਜਮੁਨਾ ਗੋਦਾਵਰੀ ਸਰਸੁਤੀ,**
**ਤੇ ਕਰਹਿ ਉਦਮੁ ਧੂਰ ਸਾਧੂ ਕੀ ਤਾਈ ॥**
**ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ,**
**ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥**
**ਤੀਰਥ ਅਠਸਠਿ ਮਜਨੁ ਨਾਈ,**
**ਸਤਿ ਸੰਗਤ ਕੀ ਧੂਰ ਪਰੀ ਉਡਿ ਨੇਤ੍ਰੀ,**
**ਸਭ ਦੁਰਮਤਿ ਮੈਲੁ ਗਵਾਈ ॥੧॥ ਰਹਾਉ॥**
**ਜਾਹਰਨਵੀ ਤਪੈ ਭਾਗੀਰਥਿ ਆਣੀ,**
**ਕੇਦਾਰ ਥਾਪਿਓ ਮਹਿਸਾਈ ॥**
**ਕਾਂਸੀ ਕ੍ਰਿਸਨੁ ਚਰਾਵਤ ਗਾਊ,**
**ਮਿਲਿ ਹਰਿ ਜਨ ਸੋਭਾ ਪਾਈ ॥੨॥**

ਜਿਤਨੇ ਤੀਰਥ ਦੇਵੀ ਥਾਪੇ,
ਸਭਿ ਤਿਤਨੇ ਲੋਚਹਿ ਧੂਰ ਸਾਧੂ ਕੀ ਤਾਈ॥
ਹਰਿ ਕਾ ਸੰਤੁ ਮਿਲੇ ਗੁਰ ਸਾਧੂ,
ਲੈ ਤਿਸ ਕੀ ਧੂਰਿ ਮੁਖਿ ਲਾਈ ॥੩॥
ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ,
ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਂਈ ॥
ਨਾਨਕ, ਲਿਲਾਟਿ ਹੋਵੈ ਜਿਸੁ ਲਿਖਿਆ,
ਤਿਸੁ ਸਾਧੂ ਧੂਰਿ ਦੇ, ਹਰਿ ਪਾਰਿ ਲੰਘਾਈ ॥੪॥੨॥

[ਪੰਨਾ ੧੨੬੩

## ਸਿੱਧਾਂ ਦਾ ਮਿਲਾਪ

ਸ੍ਰੀ ਗੁਰੂ ਰਾਮਦਾਸ ਜੀ ਦੀ ਮਹਿਮਾ ਚਹੁੰ ਕੁੰਟਾਂ ਵਿਚ ਫੈਲ ਗਈ ਸੀ। ਸਿਧ ਗੁਰੂ ਜੀ ਦਾ ਜੱਸ ਸੁਣ ਕੇ ਦਰਸ਼ਨ ਕਰਨ ਲਈ ਆਏ। ਪਰਸਪਰ ਗਲਬਾਤ ਕਰਦਿਆਂ ਸਿੱਧਾਂ ਨੇ ਗੁਰੂ ਜੀ ਦੇ ਚਰਨਾ ਵਿਚ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ ! ਤੁਸੀਂ ਆਪਣੇ ਸਿੱਖਾਂ ਨੂੰ ਜੋਗ ਮਤਿ ਦਾ ਮਾਰਗ ਧਾਰਨ ਕਰਾਉ ਤਾਂ ਗੁਰੂ ਜੀ ਨੇ ਉਤਰ ਦਿੱਤਾ, ਪਾਖੰਡ ਵਾਲੇ ਜੋਗ ਲਈ ਸਾਡੇ ਸਿੱਖਾਂ ਨੂੰ ਉਕਾ ਹੀ ਚਾਉ ਨਹੀਂ, ਕਿਉਂਕਿ ਗੁਰੂ ਘਰ ਵਿਚ ਸੱਚਾ ਜੋਗ ਪਰਵਾਣ ਹੈ। ਹਠ ਜੋਗ ਨਾਲ ਸਰੀਰਕ ਕਸ਼ਟ ਉਠਾਉਣੇ ਪੈਂਦੇ ਹਨ। ਤੰਤੀ ਸਾਜ਼ ਵੀ ਨਾਮ-ਰੰਗ ਤੋਂ ਬਿਨਾ ਥੋਥੇ ਹੀ ਹੁੰਦੇ ਹਨ। ਗੁਰੂ ਜੀ ਨੇ ਇਸ ਬਾਰੇ ਆਸਾ ਰਾਗ ਵਿਚ ਇਉਂ ਸ਼ਬਦ ਉਚਾਰਨ ਕੀਤਾ:-

ਆਸਾ ਮਹਲਾ ੪

ਹਥਿ ਕਰਿ ਤੰਤੁ ਵਜਾਵੈ ਜੋਗੀ, ਥੋਥਰ ਵਾਜੈ ਬੇਨ ॥
ਗੁਰਮਤਿ ਹਰਿ ਗੁਣ ਬੋਲਹੁ ਜੋਗੀ,
ਇਹੁ ਮਨੂਆ ਹਰਿ ਰੰਗਿ ਭੇਨ ॥੧॥
ਜੋਗੀ ! ਹਰਿ ਦੇਹੁ ਮਤੀ ਉਪਦੇਸੁ ॥
ਜੁਗੁ ਜੁਗੁ ਹਰਿ ਹਰਿ ਏਕੋ ਵਰਤੈ,
ਤਿਸੁ ਆਗੈ ਹਮ ਆਦੇਸੁ ॥੧॥ ਰਹਾਉ॥
ਗਾਵਹਿ ਰਾਗ ਭਾਤ ਬਹੁ ਬੋਲਹਿ, ਇਹ ਮਨੂਆ ਖੇਲੈ ਖੇਲ ॥
ਜੋਵਹਿ ਕੂਪ ਸਿੰਚਨ ਕਉ ਬਸੁਧਾ,
ਉਠਿ ਬੈਲ ਗਏ ਚਰ ਬੇਲ ॥੨॥

ਕਾਇਆ ਨਗਰ ਮਹਿ ਕਰਮ ਹਰਿ ਬੋਵਹੁ,
ਹਰਿ ਜਾਮੈ ਹਰਿਆ ਖੇਤੁ॥
ਮਨੂਆ ਅਸਥਿਰੁ ਬੈਲੁ ਮਨ ਜੋਵਹੁ,
ਹਰਿ ਸਿੰਚਹੁ ਗੁਰਮਤਿ ਜੇਤ ॥੩॥
ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ,
ਹਰਿ ਦੇਹੁ ਮਤੀ ਤਿਤ ਚੇਲ ॥
ਜਨ ਨਾਨਕ ਕੇ ਪ੍ਰਭ ਅੰਤਰਜਜਾਮੀ,
ਹਰਿ ਲਾਵਹੁ ਮਨੂਅ ਪੇਲ ॥੪॥੯॥੬੧॥ [ਪੰਨਾ ੩੬੮

ਇਹ ਸ਼ਬਦ ਸੁਣ ਕੇ ਸਿਧਾਂ ਨੇ ਗੁਰੂ ਚਰਨਾ ਵਿਚ ਸੀਸ ਨਿਵਾਇਆ। ਸ਼ਬਦ ਦੇ ਅਰਥ ਸੁਣ ਕੇ ਕੰਠ ਕੀਤੇ ਅਤੇ ਆਦੇਸ ਕਰਦੇ ਹੋਏ ਆਪਣੇ ਦੇਸ ਨੂੰ ਚਲੇ ਗਏ।

## ਗੁਰੂ ਰਾਮਦਾਸ ਜੀ ਦਾ ਤਿਆਗ

ਗੁਰੂ ਰਾਮਦਾਸ ਜੀ ਦਾ ਮਕਾਨ ਲਾਹੌਰ ਵਿਚ ਸੀ ਜਿਸ ਕਰਕੇ ਸੋਢੀ ਭਾਈਚਾਰਾ ਹਮੇਸ਼ਾਂ ਅਰਦਾਸਿ ਕਰਦਾ ਸੀ ਕਿ ਸਚੇ ਪਾਤਿਸ਼ਾਹ ਜੀ !, ਆਪ ਕਿਰਪਾ ਕਰਕੇ ਆਪਣਾ ਲਾਹੌਰ ਵਾਲਾ ਮਕਾਨ ਸਾਂਭੋ, ਪਰ ਗੁਰੂ ਜੀ ਇਸ ਪਾਸੇ ਖ਼ਿਆਲ ਹੀ ਨਹੀਂ ਸਨ ਕਰਦੇ, ਭਾਵ ਟਾਲਾ ਵਾਲਾ ਕਰ ਦਿੰਦੇ ਸਨ।

ਇਕ ਦਿਨ ਲਾਹੌਰ ਦੀਆਂ ਸੰਗਤਾਂ ਬੜੇ ਪ੍ਰੇਮ ਨਾਲ ਸਤਿਗੁਰੁ ਜੀ ਦੇ ਚਰਨਾਂ ਵਿਚ ਬੇਨਤੀ ਕਰਨ ਆਈਆਂ, ਸਤਿਗੁਰੂ ਜੀ ! ਆਪ ਜ਼ਰੂਰ ਲਾਹੌਰ ਚਲੋ ਤੇ ਸੰਗਤਾਂ ਨੂੰ ਉਪਦੇਸ਼ ਦੇ ਕੇ ਤਾਰੋ। ਸੰਗਤਾਂ ਦੀ ਪ੍ਰੇਮ ਭਰੀ ਬੇਨਤੀ ਸੁਣ ਕੇ ਆਪ ਲਾਹੌਰ ਗਏ ਅਤੇ ਆਪਣੇ ਮਕਾਨ ਦੀ ਜਗ੍ਹਾ ਉਤੇ ਇਕ ਧਰਮਸਾਲਾ ਬਣਵਾ ਦਿਤੀ ਜੋ ਹੁਣ ਤਕ 'ਜਨਮ ਅਸਥਾਨ' ਦੇ ਨਾਮ ਨਾਲ ਪ੍ਰਸਿਧ ਹੈ। ਸੰਗਤਾਂ ਬੜੇ ਪਿਆਰ ਤੇ ਸਤਿਕਾਰ ਨਾਲ ਇਸ ਅਸਥਾਨ ਦਾ ਦਰਸ਼ਨ ਕਰਦੀਆਂ ਹਨ। ਗੁਰੂ ਜੀ ਦਾ ਜੱਸ ਸੁਣ ਕੇ ਲਾਹੌਰ ਦਾ ਸੂਬਾ ਅਤੇ ਹੋਰ ਸਭ ਰਈਸ, ਅਮੀਰ ਦਰਸ਼ਨ ਕਰਨ ਆਏ। ਗੁਰੂ ਜੀ ਪਾਸੋਂ ਨਾਮ ਉਪਦੇਸ਼ ਸੁਣ ਕੇ ਨਿਹਾਲ ਹੋਏ। ਉਨ੍ਹਾਂ ਨੇ ਇਸ ਤਰ੍ਹਾਂ ਆਪਣਾ ਜਨਮ ਸਫਲ ਕੀਤਾ।

# ਵਿਵਾਹ ਰੀਤੀ

ਜਗਤ ਵਿਚ ਕਈ ਪ੍ਰਕਾਰ ਦੀਆਂ ਰੀਤਾਂ ਪ੍ਰਚਲਤ ਸਨ ਪਰ ਵਿਵਾਹ ਬਾਰੇ ਓਦੋਂ ਬ੍ਰਾਹਮਣ ਰੀਤੀ ਹੀ ਪਰਧਾਨ ਸੀ। ਸਿਖ ਧਰਮ ਅਜਿਹੀ ਰੀਤੀ ਲੋਚਦਾ ਸੀ ਜਿਵੇਂ ਕਿ ਜੰਮਣ ਮਰਣ ਸਮੇਂ ਗੁਰਬਾਣੀ ਕੀਰਤਨ ਦੁਆਰਾ ਵਿਸ਼ੇਸ਼ ਸ਼ਬਦ ਪੜ੍ਹੇ ਜਾਂਦੇ ਹਨ ਤਿਵੇਂ ਵਿਵਾਹ ਸਮੇਂ ਵੀ ਸ਼ਬਦ-ਕੀਰਤਨ ਹੋਵੇ। ਇਸ ਵੀਚਾਰ ਨੂੰ ਮੁਖ ਰਖਦੇ ਹੋਏ ਗੁਰੂ ਚਰਨਾ ਵਿਚ ਬੇਨਤੀ ਕੀਤੀ ਗਈ ਤਾਂ ਆਪ ਜੀ ਨੇ 'ਲਾਵਾਂ' ਬਾਣੀ ਦਾ ਉਚਾਰਨ ਕੀਤਾ ਜਿਸ ਦਾ ਪਾਠ ਵੀਚਾਰ ਸਹਿਤ ਕਰਨ ਨਾਲ ਸਿਖਾਂ ਦਾ ਲੋਕ ਪਰਲੋਕ ਸੁਹੇਲਾ ਹੋ ਜਾਵੇ। ਗਲ ਕੀ ਮੁਕਤਿ ਤੇ ਭੁਗਤਿ ਦੋਨੋ ਪ੍ਰਾਪਤ ਹੋਣ। ਉਸ ਵੇਲੇ ਗੁਰੂ ਜੀ ਨੇ ਸੂਹੀ ਰਾਗ ਵਿਚ 4 ਲਾਵਾਂ ਉਚਾਰਨ ਕੀਤੀਆਂ-

**ਸੂਹੀ ਮਹਲਾ ੪ ॥**

**ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ,**
**ਬਲਿਰਾਮ ਜੀਉ॥**
**ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ,**
**ਬਲਿਰਾਮ ਜੀਉ॥**
**ਧਰਮੁ ਦ੍ਰਿੜਹੁ ਹਰਿਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ॥**
**ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ॥**
**ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ॥**
**ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥੧॥**
**ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ, ਬਲਿਰਾਮ ਜੀਉ॥**
**ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ, ਬਲਿਰਾਮ ਜੀਉ॥**
**ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ**
**ਹਰਿ ਵੇਖੈ ਰਾਮੁ ਹਦੂਰੇ॥**
**ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ॥**
**ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥**
**ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥**
**ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ,**
**ਬਲਿਰਾਮ ਜੀਉ॥**
**ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ,**

ਬਲਿਰਾਮ ਜੀਉ॥
ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ
ਮੁਖਿ ਬੋਲੀ ਹਰਿ ਬਾਣੀ॥
ਸੰਤਾ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥
ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ
ਹਰਿ ਜਪੀਐ ਮਸਤਕਿ ਭਾਗੁ ਜੀਉ॥
ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥
ਹਰਿ ਚਉਥੜੀ ਲਾਵ ਮਨਿ ਸਹਜੁ ਭਇਆ,
ਹਰਿ ਪਾਇਆ, ਬਲਿਰਾਮ ਜੀਉ॥
ਗੁਰਮੁਖਿ ਮਿਲਿਆ ਸੁਭਾਇ,
ਹਰਿ ਮਨਿ ਤਨਿ ਮੀਠਾ ਲਾਇਆ, ਬਲਿਰਾਮ ਜੀਉ॥
ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ
ਅਨਦਿਨੁ ਹਰਿ ਲਿਵ ਲਾਈ॥
ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿਨਾਮਿ ਵਜੀ ਵਾਧਾਈ ॥
ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ॥
ਜਨੁ ਨਾਨਕੁ ਬੋਲੇ ਚਉਥੀ ਲਾਵੈ
ਹਰਿ ਪਾਇਆ ਪ੍ਰਭੁ ਅਵਿਨਾਸੀ॥੪॥੨॥ [ਪੰਨਾ ੭੭੩-੭੪

ਸਿੱਖ *ਲਾਵਾਂ ਸੁਣ ਕੇ ਬਹੁਤ ਪ੍ਰਸੰਨ ਹੋਏ।

## ਭਾਈ ਸੋਮਾਨ ਅਰੋੜਾ

ਭਾਈ ਸੋਮਾਨ ਅਰੋੜਾ ਜਿਹਲਮ (ਪਾਕਿਸਤਾਨ) ਦਾ ਰਹਿਣ ਵਾਲਾ ਸੀ। ਗੁਰੂ ਰਾਮਦਾਸ ਜੀ ਪਾਸੋਂ ਗੁਰਮਤਿ ਉਪਦੇਸ਼ ਧਾਰਨ ਕਰਕੇ ਉਹ ਇਸ ਅਵਸਥਾ ਤੇ ਪਹੁੰਚ ਗਿਆ ਸੀ ਜਿਥੇ ਨਾ ਕੋਈ ਹਰਖ ਹੋਵੇ ਨਾ ਕੋਈ ਸੋਗ ਹੋਵੇ। ਇਹ ਘੁੰਗਣੀਆਂ ਵੇਚਣ ਦੀ ਕਿਰਤ ਕਰਦਾ ਸੀ। ਆਪਣੇ ਪ੍ਰਸ਼ਾਦ ਤੇ ਨਿਰਬਾਹ ਲਈ ਛਾਬੜੀ ਲਾ ਕੇ ਸਰੋਵਰ ਦੇ ਕੰਢੇ ਤੇ ਵੇਚਦਾ ਸੀ। ਜੋ ਲਾਭ ਹੋਣਾ, ਉਹ ਆਪ ਵੀ ਛਕਣਾ ਤੇ ਹੋਰ ਬਿਹੰਗਮਾਂ ਦੀ ਸੇਵਾ ਕਰਨੀ। ਇਸ

---

*ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਅਮੋਲਕ ਰਚਨਾ ਖ਼ਾਲਸਾ ਪੰਥ ਲਈ 'ਮਾਰਗ-ਦਰਸ਼ਨ' ਬਣ ਗਈ ਹੈ ਕਿਉਂਕਿ ਸਿੱਖ ਸਮਾਜ ਅਰਦਾਸਿ ਕਰਕੇ, ਲਾਵਾਂ ਦਾ ਪਾਠ ਕਰਕੇ ਹੀ ਅਨੰਦ ਕਾਰਜ ਦੀ ਮਰਯਾਦਾ ਸੰਪੰਨ ਕਰਦਾ ਹੈ। ਇਸ ਲਈ ਇਹ ਬਾਣੀ ਗੁਰਮਤਿ ਅਨੰਦ ਕਾਰਜ ਦਾ ਇਕ ਅਨਿਖੜਵਾਂ ਅੰਗ ਬਣ ਗਈ ਹੈ। ਦਾਰਸ਼ਨਿਕ ਵੀਚਾਰਾਂ ਦਾ ਅਧਿਐਨ ਕਰਨਾ ਹੋਵੇ ਤਾਂ ਵੇਖੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ - ਪੋਥੀ ਅੱਠਵੀਂ।

ਤਰ੍ਹਾਂ, ਉਹ ਆਪਣੇ ਜੀਵਨ ਦਾ ਨਿਰਬਾਹ ਕਰਦਾ ਸੀ।

ਇਕ ਦਿਨ ਗੁਰੂ ਪਾਤਿਸ਼ਾਹ ਜੀ ਨੇ ਇਸ ਦੀ ਵਟਕ ਦੇ ਸਾਰੇ ਪੈਸੇ ਮਜੂਰਾਂ ਨੂੰ ਦਿਵਾ ਦਿਤੇ ਅਤੇ ਇਹ ਖੁਸ਼ੀ ਨਾਲ ਘਰ ਚਲਾ ਗਿਆ। ਇਸੇ ਤਰ੍ਹਾਂ ਹੀ, ਇਹ ਪੰਜ ਦਿਨ ਕੰਮ ਕਰਕੇ ਗੁਰੂ ਜੀ ਨੂੰ ਵਟਕ ਦੇ ਪੈਸੇ ਦੇ ਕੇ ਰਾਜ਼ੀ ਖੁਸ਼ੀ ਆਪਣੇ ਘਰ ਜਾਂਦਾ ਰਿਹਾ, ਕਿਸੇ ਕਿਸਮ ਦਾ ਇਸ ਨੂੰ ਨਾ ਹਰਖ ਨ ਸੋਗ ਹੋਇਆ। ਗੁਰੂ ਜੀ ਨੇ ਖੁੱਸ਼ ਹੋ ਕੇ ਇਸ ਨੂੰ ਵਰ ਦਿੱਤਾ-

**'ਸੋਮਾਨ ਸ਼ਾਹ ਵੇਪਰਵਾਹ, ਗੁਰੂ ਕਾ ਸ਼ਾਹ'**

ਜਿਹੜੇ ਪੈਸੇ ਉਸਨੇ ਮਜਦੂਰਾਂ ਨੂੰ ਦਿਤੇ ਸਨ, ਗੁਰੂ ਜੀ ਨੇ ਉਸ ਨੂੰ ਦੇ ਦਿਤੇ। ਗੁਰੂ ਜੀ ਦੀ ਮਿਹਰ ਸਦਕਾ ਇਸ ਦੀ ਕਮਾਈ ਵਿਚ ਅਜਿਹੀ ਬਰਕਤ ਤੇ ਅਜਿਹੀ ਬਖ਼ਸ਼ਿਸ਼ ਹੋਈ ਕਿ ਉਹ ਕੁਝ ਦਿਨਾਂ ਵਿਚ ਹੀ ਭਾਰੀ ਸ਼ਾਹੂਕਾਰ ਹੋ ਗਿਆ। ਇਸ ਦੇ ਪੁੱਤਰ ਰਾਮ ਸ਼ਾਹ ਨੂੰ ਗੁਰੂ ਅਰਜਨ ਦੇਵ ਜੀ ਨੇ ਮੁਲਤਾਨ ਤੋਂ ਸਖਰ ਤਕ ਸਿਖੀ ਦਾ ਉਪਦੇਸ਼ ਕਰਨ ਲਈ ਨਿਯੁਕਤ ਕੀਤਾ ਸੀ। ਇਸ ਦੀ ਸੰਤਾਨ ਦੇ ਮੇਹਰ ਸ਼ਾਹ ਨੇ ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਪਾਸੋਂ ਖੰਡੇ ਦਾ ਅੰਮ੍ਰਿਤ ਛਕ ਕੇ ਮੇਹਰ ਸ਼ਾਹ ਸਿੰਘ ਨਾਮ ਰਖਾਇਆ ਸੀ। ਇਸ ਦੀ ਸੰਤਾਨ ਦੀ ਗਦੀ ਹੁਣ ਤਕ ਜੇਹਲਮ ਵਿਚ ਕਾਇਮ ਹੈ, ਜਿਸ ਦਾ ਵਾਰਸ ਅੰਤਰਸ਼ਾਹ ਸਿੰਘ ਹੈ।

## ਭਾਈ ਹਿੰਦਾਲ

ਭਾਈ ਹਿੰਦਾਲ ਗੁਰੂ ਜੀ ਦੇ ਹਜ਼ੂਰ ਬੜੀ ਸੇਵਾ ਕਰਦਾ ਸੀ। ਇਹ ਕਾਮ, ਕ੍ਰੋਧ, ਲੋਭ, ਮੋਹ ਆਦਿ ਵਿਕਾਰਾਂ ਤੇ ਕਾਬੂ ਪਾ ਕੇ ਸੱਚੇ ਨਾਮ ਨਾਲ ਪ੍ਰੀਤਿ ਕਰਕੇ ਆਪਣੀ ਸੁਰਤਿ ਗੁਰੂ ਚਰਨਾ ਵਿਚ ਜੋੜੀ ਰਖਦਾ ਸੀ। ਇਕ ਦਿਨ ਗੁਰੂ ਜੀ ਲੰਗਰ ਵਿਚ ਗਏ ਤਾਂ ਹਿੰਦਾਲ ਆਟਾ ਗੁੰਨ ਰਿਹਾ ਸੀ। ਗੁਰੂ ਜੀ ਨੂੰ ਵੇਖ ਕੇ ਹਿੰਦਾਲ ਨੇ ਦੋਵੇਂ ਹੱਥ ਪਿਛੇ ਕਰਕੇ ਗੁਰੂ ਮਹਾਰਾਜ ਜੀ ਦੇ ਚਰਨਾ ਤੇ ਆਪਣਾ ਸਿਰ ਰਖ ਦਿਤਾ। ਗੁਰੂ ਜੀ ਨੇ ਆਪਣੇ ਪਾਵਨ ਹੱਥਾਂ ਨਾਲ ਉਸ ਦਾ ਸਿਰ ਚੁਕ ਕੇ ਬਖ਼ਸ਼ਿਸ਼ ਕੀਤੀ ਅਤੇ ਕਿਹਾ:-

ਭਾਈ ਹਿੰਦਾਲ ! ਧੰਨ ਤੇਰੀ ਕਮਾਈ ਹੈ।

ਰਿਧੀ ਸਿਧੀ ਬਖ਼ਸ਼ਿਸ਼ ਕਰਕੇ ਆਖਿਆ ਕਿ ਜਾਓ ਸੰਗਤਾਂ ਵਿਚ ਗੁਰਮਤਿ ਉਪਦੇਸ਼ ਪ੍ਰਚਾਰੋ। ਹਿੰਦਾਲ ਨੇ ਆਪਣੇ ਜੀਉਂਦੇ ਜੀਅ ਗੁਰੂ ਆਗਿਆ ਦਾ ਪਾਲਨ ਕੀਤਾ ਅਤੇ ਗੁਰੂ ਘਰ ਦਾ ਦ੍ਰਿੜ ਵਿਸ਼ਵਾਸ਼ੀ ਸਿਖ ਬਣਿਆ ਰਿਹਾ। ਪ੍ਰੰਤੂ ਇਸ ਦੀ ਸੰਤਾਨ ਨੇ ਗੁਰੂ ਦੀ ਜਨਮ ਸਾਖੀ ਵਿਚ ਝੂਠੇ ਸਲੋਕ ਦਰਜ ਕਰ ਦਿਤੇ ਅਤੇ ਗੁਰੂ ਸਾਹਿਬ ਉਤੇ ਊਜਾਂ ਲਾਈਆਂ ਸਨ ਜਿਸ ਕਾਰਨ ਸਿਖ ਪੰਥ ਵਿਚ ਹਿੰਦਾਲੀਆਂ ਨਾਲ ਵਰਤਣਾ ਬੰਦ ਕੀਤਾ ਗਿਆ ਸੀ ਅਤੇ ਇਸ ਦੀ ਲਿਖੀ ਹੋਈ ਜਨਮ ਸਾਖੀ ਪੰਥ ਵਿਚ ਅਪਰਵਾਣ ਕੀਤੀ ਗਈ।

ਸੋ, ਸੇਵਾ, ਸਿਮਰਨ, ਨਿੰਮ੍ਰਤਾ ਅਤੇ ਗੁਰੂ ਆਗਿਆ ਦਾ ਪਾਲਨ ਕਰਨਾ ਕਿਸੇ ਵਡਭਾਗੇ ਜੀਉੜੇ ਨੂੰ ਹੀ ਪ੍ਰਾਪਤ ਹੁੰਦਾ ਹੈ।

## ਭਾਈ ਉਦਮ ਬੈਰਾੜ

ਭਾਈ ਉਦਮ ਬੈਰਾੜ ਬਿੰਝੂ ਪਿੰਡ ਦੇ ਰਹਿਣ ਵਾਲਾ ਜੋ ਪੁਤਰਹੀਣ ਸੀ, ਆਪਣੀ ਲੜਕੀ ਤੇ ਇਸਤਰੀ ਨੂੰ ਲੈ ਕੇ ਗੁਰੂ ਜੀ ਦੀ ਸ਼ਰਨ ਵਿਚ ਆਇਆ ਅਤੇ ਹਰ ਵੇਲੇ ਲੰਗਰ ਦੀ ਸੇਵਾ ਕਰਨ ਵਿਚ ਲਗ ਗਿਆ। ਦੋ ਭਾਰ ਲਕੜਾਂ ਦੇ ਲੰਗਰ ਲਈ ਰੋਜ਼ ਲਿਆਉਂਦਾ ਸੀ। ਇਕ ਭਾਰ ਲੰਗਰ ਵਿਚ ਪਾ ਦੇਂਦਾ ਅਤੇ ਇਕ ਭਾਰ ਅੰਦਰ ਰਖ ਦਿੰਦਾ ਸੀ ਤਾਂ ਜੋ ਬਾਰਸ਼ ਆਣ ਤੇ ਲਕੜਾਂ ਗਿਲੀਆਂ ਨਾ ਹੋਣ। ਇਸ ਗੁਰਸਿਖ ਨੇ ਚਾਰ ਵਰ੍ਹੇ ਮਨ ਨੀਵਾਂ ਰਖ ਕੇ, ਸੁਆਸ ਸੁਆਸ ਵਾਹਿਗੁਰੂ ਦਾ ਸਿਮਰਨ ਕਰਕੇ ਬੜੀ ਘਾਲਨਾ ਘਾਲੀ।

ਪੋਹ ਮਾਹ ਦੇ ਦਿਨਾਂ ਵਿਚ ਇਕ ਵਾਰੀ ਬਹੁਤ ਮੀਂਹ ਪਿਆ, ਓਨ੍ਹਾਂ ਦੇ ਰਖੇ ਹੋਏ ਬਾਲਣ ਸਿਵਾਏ ਹੋਰ ਕਿਤੋਂ ਬਾਲਣ ਹੱਥ ਨਾ ਲਗੇ। ਭਾਈ ਉਦਮ ਨੇ ਸੁਕਾ ਬਾਲਣ ਕਢ ਕੇ ਲੰਗਰ ਵਿਚ ਭੇਜਿਆ। ਇਸ ਤਰ੍ਹਾਂ ਜਿਤਨਾ ਬਾਲਣ ਉਸ ਨੇ ਜਮ੍ਹਾਂ ਕੀਤੀ ਸੀ। ਸਭ ਗੁਰੂ ਦੇ ਲੰਗਰ ਲਈ ਖੁਸ਼ੀ ਨਾਲ ਦੇ ਦਿਤਾ। ਗੁਰੂ ਜੀ ਨੇ ਪ੍ਰਸੰਨ ਹੋ ਕੇ ਕਹਿਆ, ਭਾਈ ਉਦਮ ! ਤੇਰੀ ਘਾਲ ਥਾਇਂ ਪਈ ਹੈ, ਤੂੰ ਜੋ ਮੰਗਣਾ ਹੈ ਸੋ ਮੰਗ ਲੈ। ਭਾਈ ਉਦਮ ਤਾਂ ਚੁਪ ਕਰ ਰਿਹਾ ਪਰ ਉਸ ਦੀ ਲੜਕੀ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ

ਜੀ! ਮੇਰਾ ਕੋਈ ਭਰਾ (ਵੀਰ) ਨਹੀਂ, ਓਹ ਬਖ਼ਸ਼ਿਸ਼ ਕਰੋ। ਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਦਾ ਸਦਕਾ ਭਾਈ ਉਦਮ ਦੇ ਘਰ ਭਾਈ ਭਗਤੂ ਨੇ ਜਨਮ ਲਿਆ ਜੋ ਸਤਵੇਂ ਗੁਰੂ ਹਰਿਰਾਇ ਸਾਹਿਬ ਜੀ ਦੇ ਸਮੇਂ ਤਕ ਗੁਰੂ ਘਰ ਦੀ ਸੇਵਾ ਟਹਿਲ ਕਰਦਾ ਰਿਹਾ। ਉਸ ਦੀ ਸੰਤਾਨ ਵਿਚ ਕੈਂਥਲ ਵਾਲੇ ਰਾਜੇ ਭਾਈ ਲਾਲ ਸਿੰਘ ਓਦੇ ਸਿੰਘ ਜੀ ਹੋਏ ਜਿਨ੍ਹਾਂ ਨੇ ਬਹੁਤ ਧਨ ਅਤੇ ਜਾਗੀਰਾਂ ਦੇ ਕੇ ਭਾਈ ਸੰਤੋਖ ਸਿੰਘ ਜੀ ਆਦਿਕ ਕਵੀਸ਼ਰਾਂ ਤੋਂ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਤਿਆਰ ਕਰਵਾਇਆ ਜੋ ਸੰਮਤ ੧੮੯੮ ਬਿ. ਨੂੰ ਮੁਕੰਮਲ ਹੋਇਆ। ਅਰਨੋਲੀ, ਸਾਧੂ ਵਾਲ, ਝੰਬਾ ਆਦਿਕ ਅਨੇਕ ਥਾਵਾਂ ਤੇ ਭਾਈ ਭਗਤੂ ਦੀ ਸੰਤਾਨ ਵਿਚੋਂ ਬਹੁਤ ਸਾਰੇ ਸਰਦਾਰ ਹਨ।

## ਭਾਈ ਤੀਰਥਾ

ਭਾਈ ਤੀਰਥਾ ਖਤ੍ਰੀ ਨੇ ਬੇਨਤੀ ਕੀਤੀ- ਸਚੇ ਪਾਤਿਸ਼ਾਹ ਜੀ ! ਕਿਰਪਾ ਕਰਕੇ ਸਾਨੂੰ ਸੰਸਾਰ ਸਮੁੰਦਰ ਤੋਂ ਪਾਰ ਕਰੋ ਜੀ। ਗੁਰੂ ਜੀ ਨੇ ਹੁਕਮ ਕੀਤਾ ਕਿ ਸਦਾ ਸਚ ਬੋਲੋ, ਝੂਠ ਕਦੇ ਨਾ ਬੋਲੋ। ਹਾਂ, ਐਸਾ ਸਚ ਵੀ ਨਹੀਂ ਬੋਲਣਾ ਚਾਹੀਦਾ ਜਿਸ ਵਿਚ ਕਿਸੇ ਦਾ ਬੁਰਾ ਹੁੰਦਾ ਅਤੇ ਅਤੇ ਨਿਰਦੋਸ਼ ਅਜਾਈਂ ਮਾਰਿਆ ਜਾਵੇ। ਜਿਵੇਂ ਕਿ ਇਕ ਤਪਸੀ ਜਦ ਤਪ ਕਰ ਰਿਹਾ ਸੀ ਤਾਂ ਉਸਨੇ ਇਕ ਗਊ ਲੰਘਦੀ ਵੇਖੀ ਅਤੇ ਮਗਰ ਹੀ ਉਸ ਦੇ ਇਕ ਕਸਾਈ ਆ ਰਿਹਾ ਸੀ, ਕਸਾਈ ਨੇ ਤਪਸੀ ਪਾਸੋਂ ਪੁਛਿਆ ਕਿ ਇਧਰ ਆਪ ਨੇ ਕੋਈ ਗਊ ਲੰਘਦੀ ਤਾਂ ਨਹੀਂ ਦੇਖੀ। ਤਪਸੀ ਨੇ ਸੋਚਿਆ ਕਿ ਮੈਂ ਭਜਨ ਕਰਦਾ ਹਾਂ, ਕਿਸ ਲਈ ਝੂਠ ਬੋਲਾਂ। ਉਸ ਨੇ ਬਾਂਹ ਦੇ ਇਸ਼ਾਰੇ ਨਾਲ ਦਸ ਦਿਤਾ ਕਿ ਇਧਰ ਗਊ ਗਈ ਹੈ। ਕਸਾਈ ਨੇ ਉਧਰ ਜਾ ਕੇ ਗਊ ਨੂੰ ਮਾਰ ਦਿਤਾ।

ਅਗਲੇ ਜਨਮ ਓਹ ਤਪਸੀ ਸਾਧ ਬਣ ਕੇ ਰਾਜੇ ਦੇ ਘਰ ਰਹਿਣ ਲੱਗਾ। ਰਾਜੇ ਦੇ ਪੁੱਤਰ ਦਾ ਵਿਆਹ ਹੋਇਆ, ਉਹ ਆਪਣੇ ਘਰ ਅੰਦਰ ਸੁਤਾ ਪਿਆ ਸੀ ਅਤੇ ਉਸ ਦੇ ਸਿਰਹਾਣੇ ਹੇਠ ਇਕ ਕਟਾਰ ਪਈ ਹੋਈ ਸੀ। ਉਸ ਦੀ ਇਸਤਰੀ ਕਟਾਰ ਵੇਖਣ ਲਗੀ ਤਾਂ ਉਸ

ਦੇ ਹਥੋਂ ਕਟਾਰ ਡਿਗ ਕੇ ਰਾਜ ਪੁਤਰ ਦੇ ਪੇਟ ਵਿਚ ਜਾ ਵਜੀ। ਜਿਸ ਕਾਰਨ ਉਸ ਦੇ ਪ੍ਰਾਣ ਨਿਕਲ ਗਏ। ਉਸ ਇਸਤਰੀ ਨੇ ਆਪਣਾ ਦੋਸ਼ ਛਪਾਉਣ ਵਾਸਤੇ ਰਾਜੇ ਨੂੰ ਕਿਹਾ ਕਿ ਉਸ ਨੇ ਸਾਧ ਮਾਰ ਦਿਤਾ ਹੈ। ਰਾਜੇ ਨੇ ਕਿਹਾ ਕਿ ਮੇਰਾ ਲੜਕਾ ਤਾਂ ਮਰਨ ਵਾਲਾ ਮਰ ਹੀ ਗਿਆ ਹੈ, ਮੈਂ ਇਸ ਸਾਧ ਨੂੰ ਮਾਰ ਕੇ ਕੀ ਲੈਣਾ ਹੈ। ਰਾਜੇ ਨੇ ਸਾਧ ਦੀ ਬਾਂਹ ਵਢ ਕੇ ਸਾਧ ਨੂੰ ਛੱਡ ਦਿੱਤਾ। ਸਾਧ ਨੇ ਇਕ ਗੁਣਵਾਨ ਤੋਂ ਜੋ ਕਰਮਾਂ ਦੀ ਸਥਿਤੀ ਤੋਂ ਚੰਗਾ ਜਾਣੂੰ ਸੀ, ਪਾਸ ਜਾ ਕੇ ਪੁਛਿਆ, ਮਹਾਰਾਜ ! ਕੀ ਮੈਂ ਕੋਈ ਅਜਿਹਾ ਪਾਪ ਕੀਤਾ ਹੈ ਜਿਸ ਕਰਕੇ ਮੈਨੂੰ ਇਹ ਫਲ ਮਿਲਿਆ ਹੈ ਤਾਂ ਉਸ ਨੇ ਸਾਧ ਦੇ ਪਿਛਲੇ ਜਨਮ ਦੀ ਕਥਾ ਦਸੀ। ਸੋ, ਕਸਾਈ ਕਿਸੇ ਚੰਗੇ ਕਰਮ ਕਰਕੇ ਰਾਜ ਪੁੱਤਰ ਹੋ ਗਿਆ, ਗਊ ਰਾਜ ਪੁਤਰੀ ਹੋ ਗਈ। ਸੋ, ਗਊ ਹਤਿਆ ਕਰਨ ਦੇ ਪਾਪ ਵਿਚ ਉਸ ਨੂੰ ਕੋਈ ਸੁਖ ਲੈਣਾ ਪ੍ਰਾਪਤ ਨਾ ਹੋਇਆ। ਉਸ ਨੇ ਪਿਛਲੇ ਜਨਮ ਵਿਚ ਗਊ ਨੂੰ ਮਾਰਿਆ ਸੀ, ਸੋ ਉਸ ਦੇ ਹਥੀਂ ਕਟਾਰ ਵਜ ਕੇ ਉਸ ਦੀ ਜਾਨ ਗਈ। ਤੂੰ ਜਿਸ ਬਾਂਹ ਨਾਲ ਰਸਤਾ ਦਸਿਆ ਸੀ, ਤੇਰੀ ਉਹ ਬਾਂਹ ਰਾਜੇ ਨੇ ਵਢ ਦਿਤੀ। ਇਹ ਸੁਣ ਕੇ ਸਾਧ ਨੇ ਆਪਣਾ ਦੋਸ਼ ਮਨ ਲਿਆ ਕਿ ਅਜਿਹਾ ਸਚ ਮੈਨੂੰ ਨਹੀਂ ਬੋਲਣਾ ਚਾਹੀਦਾ ਸੀ। ਸੋ, ਚੰਗੇ ਕਰਮ ਕਰੋ ਕਿਉਂਕਿ ਕਰਮਾ ਦਾ ਫਲ ਜ਼ਰੂਰ ਮਿਲਦਾ ਹੈ। ਕਿਸੇ ਨਾਲ ਈਰਖਾ ਦ੍ਵੈਤ ਨਾ ਕਰੋ, ਹਰੇਕ ਦਾ ਭਲਾ ਕਰੋ। ਕਿਸੇ ਦੀ ਨਿੰਦਾ ਨਾ ਕਰੋ, ਸੁਆਸ ਸੁਆਸ ਵਾਹਿਗੁਰੂ ਵਾਹਿਗੁਰੂ ਦਾ ਭਜਨ ਕਰੋ। ਨੰਗਿਆਂ ਨੂੰ ਕਪੜੇ ਦਿਓ, ਭੁੱਖਿਆਂ ਨੂੰ ਅੰਨ ਦਿਓ ਆਦਿ ਆਦਿ। ਅਜਿਹੇ ਸੁੰਦਰ ਬਚਨ ਸੁਣ ਕੇ ਉਨ੍ਹਾਂ ਨੇ ਆਪਣਾ ਜਨਮ ਸਫਲ ਕੀਤਾ।

## ਸਿੱਖਾਂ ਦੇ ਪ੍ਰਸੰਗ

ਬਿਸ਼ਨ ਦਾਸ ਮਾਣਕ ਚੰਦ ਅਤੇ ਤਾਰੂ ਭਾਰੂ ਨੇ ਸਚੇ ਪਾਤਿਸ਼ਾਹ ਜੀ ਦੇ ਚਰਨਾ ਵਿਚ ਬੇਨਤੀ ਕੀਤੀ ਕਿ ਸਾਨੂੰ ਸਿਖੀ ਦਾਨ ਬਖ਼ਸ਼ੋ ਜੀ। ਗੁਰੂ ਜੀ ਨੇ ਸਿਖੀ ਦਾਨ ਬਖ਼ਸ਼ਦੇ ਹੋਏ ਇਹ ਉਪਦੇਸ਼ ਦਿੱਤਾ ਕਿ ਧਰਮ ਦਾ ਕਾਰ-ਵਿਹਾਰ ਕਰੋ, ਆਏ ਸਿਖਾਂ ਸੰਤਾਂ ਦੀ ਟਹਿਲ

ਸੇਵਾ ਕਰੋ। ਸੁਆਸ ਸੁਆਸ ਸਿਮਰਨ ਕਰਕੇ ਆਪਣਾ ਜਨਮ ਸਫਲਾ ਕਰੋ। ਭੁੱਖਿਆਂ ਨੂੰ ਅੰਨ ਦਿਓ, ਨੰਗਿਆਂ ਨੂੰ ਕਪੜਾ ਦਿਓ, ਸਾਧ ਸੰਗਤ ਦੀ ਆਪਣੀ ਹਥੀਂ ਸੇਵਾ ਕਰੋ, ਪੱਖਾ ਝਲੋ, ਜਲ ਛਕਾਓ। ਆਪ ਸਾਰੇ ਭਲੇ ਪਾਸੇ ਲਗੋ ਅਤੇ ਦੂਜਿਆਂ ਨੂੰ ਭਲੇ ਪਾਸੇ ਲਾਉਣ ਲਈ ਜਤਨਸ਼ੀਲ ਹੋਵੋ। ਸਿੱਖਾਂ ਨੇ ਗੁਰੂ ਪਾਤਿਸ਼ਾਹ ਜੀ ਦਾ ਹੁਕਮ ਸੁਣ ਕੇ ਬਹੁਤ ਲੋਕਾਂ ਵਿਚ ਇਹ ਉਪਦੇਸ਼ ਪਰਚਾਰਿਆ, ਸਭ ਨੂੰ ਚੰਗੇ ਪਾਸੇ ਲਾਇਆ।

ਗੁਰੂ ਕੇ ਸਿਖ, ਮਹਾਂ ਨੰਦ, ਬਿਧੀ ਚੰਦ, ਧਰਮ ਦਾਸ,ਡੂਰਗ, ਦੀਪਾ, ਜੇਠਾ, ਸੰਸਾਰੂ, ਬੂਲਾ, ਤੀਰਥਾ, ਜਾਪਾ, ਤੁਲਸਾ ਆਦਿਕ ਸਿੱਖਾਂ ਨੇ ਗੁਰੂ ਘਰ ਤੋਂ ਸੱਚਾ ਉਪਦੇਸ਼ ਧਾਰਨ ਕਰਕੇ ਬਹੁਤ ਸੰਗਤਾਂ ਨੂੰ ਭਲੇ ਪਾਸੇ ਲਾਇਆ।

ਇਕ ਦਿਨ ਸਿਖਾਂ ਨੇ ਇਕਠੇ ਹੋ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ! ਸਾਡਾ ਮਨ ਕਿਸ ਤਰ੍ਹਾਂ ਸ਼ੁੱਧ ਹੋਵੇ? ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਗੁਰੂ ਬਾਬਾ ਨਾਨਕ ਦੇਵ ਜੀ ਦੀ ਬਾਣੀ ਨਾਲ ਪ੍ਰੇਮ ਕਰੋ, ਸ਼ਰਧਾ ਨਾਲ ਪੜ੍ਹੋ, ਵੀਚਾਰੋ, ਜਿਸ ਸ਼ਬਦ ਦਾ ਅਰਥ ਨਾ ਆਵੇ, ਉਸ ਦਾ ਅਰਥ ਸੁਜਾਨ ਪੁਰਸ਼ਾਂ ਪਾਸੋਂ ਸਮਝੋ। ਮਨ ਕਰਤਾਰ ਵਲ ਲਾਓ, ਹੱਥਾਂ ਪੈਰਾਂ ਨਾਲ ਕੰਮ ਕਰੋ, ਆਪਣੇ ਚਿਤ ਨੂੰ ਮਾਇਆ ਤੋਂ ਰਹਿਤ ਪ੍ਰਭੂ ਨਾਲ ਜੋੜੋ-

**ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮ ਸਭੁ ਚੀਤੁ ਨਿਰੰਜਨ ਨਾਲਿ॥ [ਪੰਨਾ ੧੩੭੬**

ਜਿਵੇਂ ਘੋੜੇ ਨੂੰ ਮਸਾਲਾ ਦੇ ਦੇਈਏ ਤਾਂ ਉਸ ਦੀ ਬਾਦੀ ਦੂਰ ਹੋ ਜਾਂਦੀ ਹੈ ਅਤੇ ਉਹ ਸੁਖਾਲਾ ਕੰਮ ਦੇਂਦਾ ਹੈ, ਇਸੇ ਤਰ੍ਹਾਂ ਮਨ ਨੂੰ ਨਾਮ ਰੂਪ ਮਸਾਲਾ ਦੇਵੋ, ਸਾਸ ਗਿਰਾਸ ਵਾਹਿਗੁਰੂ ਗੁਰਮੰਤ੍ਰ ਸਿਮਰਨ ਦਾ ਅਭਿਆਸ ਕਰੋ।

ਇਸ ਤਰ੍ਹਾਂ ਦੀ ਵਿਆਖਿਆ ਸੁਣ ਕੇ ਸਿਖਾਂ ਦੇ ਮਨ ਉਤੇ ਉਪਦੇਸ਼ ਦਾ ਬੜਾ ਚੰਗਾ ਪ੍ਰਭਾਵ ਪਿਆ, ਉਨ੍ਹਾਂ ਨੇ ਗੁਰ-ਉਪਦੇਸ਼ ਧਾਰਨ ਕੀਤਾ ਅਤੇ ਹਜ਼ਾਰਾਂ ਸਿੱਖਾਂ ਨੂੰ ਗੁਰੂ ਘਰ ਨਾਲ ਜੋੜ ਕੇ ਉਨ੍ਹਾਂ ਦਾ ਲੋਕ ਪਰਲੋਕ ਸੁਹੇਲਾ ਕਰਨ ਵਿਚ ਸਹਾਇਕ ਬਣੇ।

## ਵਿਆਹ ਤੇ ਬੁਲਾਵਾ

ਇਕ ਦਿਨ ਸ੍ਰੀ ਗੁਰੂ ਰਾਮਦਾਸ ਜੀ ਦੀਵਾਨ ਲਗਾ ਕੇ ਬੈਠੇ ਹੋਏ ਸਨ ਕਿ ਆਪ ਜੀ ਦੇ ਤਾਏ ਦਾ ਪੁਤਰ (ਭਰਾ) ਸੋਢੀ ਸਹਾਰੀ ਮਲ, ਲਾਹੌਰ ਆਇਆ ਅਤੇ ਬੇਨਤੀ ਕੀਤੀ- 'ਸਚੇ ਪਾਤਿਸ਼ਾਹ ! ਦਾਸ ਦੇ ਪੁੱਤਰ ਦਾ ਵਿਆਹ ਹੈ, ਉਥੇ ਚਲ ਕੇ ਆਪਣੀ ਹਥੀਂ ਸਿਹਰਾ ਬੰਨੋ, ਇਸ ਨਾਲ ਸਾਡੀ ਇਜ਼ਤ ਤੇ ਆਪ ਜੀ ਦੀ ਵਡਿਆਈ ਵਧੇਗੀ। ਗੁਰੂ ਜੀ ਨੇ ਬਚਨ ਕੀਤਾ ਕਿ ਸੰਗਤਾਂ ਦੀ ਹਰ ਰੋਜ਼ ਬਹੁਤ ਆਵਾਜਾਈ ਰਹਿੰਦੀ ਹੈ, ਜੇ ਵਿਆਹ ਤੇ ਜਾਈਏ ਤਾਂ ਸੰਗਤਾਂ ਨੂੰ ਠਹਿਰਨਾ ਪਏਗਾ, ਜੋ ਠੀਕ ਨਹੀਂ। ਜੇ ਸੰਗਤਾਂ ਦੀ ਭੀੜ ਨਾਲ ਜਾਏ ਤਾਂ ਕਿਤੇ ਕੁੜਮਾਂ ਦੀ ਬਦਨਾਮੀ ਨਾ ਹੋ ਜਾਵੇ ਕਿਉਂਕਿ ਇਤਨੀ ਸੰਗਤਾਂ ਦੀ ਸੇਵਾ ਦਾ ਪ੍ਰਬੰਧ ਕਰਨਾ ਬਹੁਤ ਔਖਾ ਹੈ, ਇਸ ਲਈ ਸਾਡਾ ਜਾਣਾ ਔਖਾ ਹੈ। ਸਹਾਰੀ ਮਲ ਨੇ ਕਹਿਆ ਕਿ ਆਪ ਲੜਕੇ ਨੂੰ ਭੇਜ ਦਿਓ। ਗੁਰੂ ਜੀ ਨੇ ਪ੍ਰਿਥੀ ਚੰਦ ਨੂੰ ਬੁਲਾਇਆ ਅਤੇ ਜਾਣ ਲਈ ਕਹਿਆ ਪਰ ਉਸ ਨੇ ਜਾਣੋ ਨਾਹ ਕਰ ਦਿਤੀ ਕਿਉਂਕਿ ਉਸ ਦੇ ਦਿਲ ਵਿਚ ਇਹ ਖ਼ਿਆਲ ਸੀ ਕਿ ਕਿਤੇ ਮੇਰੇ ਪਿਛੋਂ ਮਹਾਰਾਜ ਗੁਰਗਦੀ ਅਰਜਨ ਦੇਵ ਨੂੰ ਨਾ ਸੌਂਪ ਦੇਣ। ਦੂਜੀ ਗਲ ਕਿ ਜੋ ਚੜ੍ਹਾਵਾ ਆਉਂਦਾ ਹੈ, ਪਿਛੋਂ ਕੋਈ ਹੋਰ ਨਾ ਸਾਂਭ ਲਵੇ। ਇਸ ਲਈ ਕਹਿਆ ਕਿ ਮੈਂ ਨਹੀਂ ਜਾ ਸਕਦਾ ਕਿਉਂਕਿ ਪਿਛੋਂ ਕੰਮ ਕਿਵੇਂ ਚਲੇਗਾ? ਇਸ ਲਈ ਮਹਾਂ ਦੇਵ ਜਾਂ ਅਰਜਨ ਦੇਵ ਜੀ ਨੂੰ ਭੇਜ ਦਿਓ। ਗੁਰੂ ਰਾਮਦਾਸ ਜੀ ਨੇ ਮਹਾਂ ਦੇਵ ਨੂੰ ਬੁਲਾ ਕੇ ਵਿਆਹ ਤੇ ਜਾਣ ਲਈ ਕਿਹਾ, ਓਹ ਅਲਮਸਤ ਸੀ, ਕਹਿਣ ਲਗੇ ਕਿ ਅਸੀਂ ਵਿਆਹ ਦੇ ਧੰਧਿਆਂ ਵਿਚੋਂ ਵਿਚੋਂ ਕੀ ਲੈਣਾ ਹੈ? ਮੈਨੂੰ ਤਾਂ ਇਥੇ ਘਰ ਵਿਚ ਰਹਿ ਕੇ ਹੀ ਬਹੁਤ ਅਨੰਦ ਹੈ, ਮੈਂ ਆਉਣ ਜਾਣ ਦਾ ਕਸ਼ਟ ਨਹੀਂ ਸਹਾਰ ਸਕਦਾ। ਦੁਨਿਆਵੀ ਅਖਾਣ ਹੈ:-

**ਜੇਹਾ ਸੁਖ ਛਜੂ ਦੇ ਚੁਬਾਰੇ ॥ ਨਾ ਬੁਲਖ ਨਾ ਬੁਖਾਰੇ ॥**

ਮਹਾਂ ਦੇਵ ਵਲੋਂ ਨਾਂਹ ਕਰਨ ਤੇ ਅਰਜਨ ਦੇਵ ਜੀ ਨੂੰ ਬੁਲਾਇਆ ਤੇ ਭਰਾ ਦੇ ਵਿਆਹ ਤੇ ਜਾਣ ਲਈ ਕਿਹਾ। ਲਹੌਰ, ਇਕ ਮਹੀਨਾ ਠਹਿਰਨਾ ਤੇ ਧਰਮਸ਼ਾਲਾ ਵਿਚ ਧਰਮ ਪ੍ਰਚਾਰ ਕਰਨਾ। ਜਦ ਤਕ

ਅਸੀਂ ਚਿਠੀ ਨਾ ਲਿਖੀਏ, ਵਾਪਸ ਨਹੀਂ ਆਉਣਾ।

ਅਰਜਨ ਦੇਵ ਜੀ ਨੇ ਸਤਿ ਬਚਨ ਕਰਕੇ ਪਿਤਾ ਗੁਰੂ ਜੀ ਦੇ ਚਰਨਾ ਤੇ ਮੱਥਾ ਟੇਕਿਆ। ਦਿਲ ਵਿਚ ਇਹ ਵੀਚਾਰ ਫੁਰੀ ਕਿ ਇਹ ਕੰਮ ਤਾਂ ਬਹੁਤ ਸੁਖਾਲਾ ਹੈ, ਇਸ ਨਾਲ ਇਕ ਪਿਤਾ ਜੀ ਦਾ ਜੱਸ ਹੋਵੇਗਾ ਦੂਜਾ, ਲਾਹੌਰ ਦੀਆਂ ਸੰਗਤਾਂ ਦਾ ਦਰਸ਼ਨ ਹੋਵੇਗਾ, ਤੀਜਾ ਸਨਬੰਧੀਆਂ ਦਾ ਮੇਲ-ਮਿਲਾਪ ਹੋਵੇਗਾ। ਫਿਰ ਮਾਤਾ ਭਾਨੀ ਜੀ ਨੂੰ ਪਿਤਾ ਜੀ ਦਾ ਹੁਕਮ ਸੁਣਾਇਆ, ਮਾਤਾ ਜੀ ਬਹੁਤ ਖੁਸ਼ ਹੋਏ, ਕੋਲ ਬਿਠਾ ਕੇ ਪਿਆਰ ਦਿਤਾ ਅਤੇ ਕਹਿਆ ਕਿ ਪੁੱਤਰ ਜੀ! ਪਿਤਾ ਜੀ ਦਾ ਹੁਕਮ ਮੰਨੋ ਤੇ ਜਾਓ, ਕਿਉਂਕਿ ਹੁਕਮ ਮੰਨਣ ਅਤੇ ਟਹਿਲ-ਸੇਵਾ ਕਰਨ ਵਿਚ ਹੀ ਸਭ ਕੁਝ ਹੈ। ਸੋ, ਇਸ ਤਰ੍ਹਾਂ ਅਰਜਨ ਦੇਵ ਜੀ, ਮਾਤਾ ਪਿਤਾ ਜੀ ਨੂੰ ਮੱਥਾ ਟੇਕ ਕੇ ਸਹਾਰੀ ਮਲ ਨਾਲ ਲਾਹੌਰ ਚਲੇ ਗਏ। ਆਪ ਜੀ ਦੇ ਆਵਣ ਤੇ ਸੰਗਤਾਂ ਵਿਚ ਬੜਾ ਉਤਸ਼ਾਹ ਜਾਗਿਆ। ਸੰਗਤਾਂ ਨੇ ਸ਼ਬਦ ਕੀਰਤਨ ਦਾ ਵਿਆਹ ਵਿਚ ਬਹੁਤ ਅਨੰਦ ਮਾਣਿਆ, ਲਾਹੌਰ ਦੇ ਹਾਕਮਾਂ ਤਕ ਵੀ ਆਪ ਜੀ ਦੇ ਪੂਜਣ ਦੀ ਖ਼ਬਰ ਪਹੁੰਚ ਗਈ। ਸਾਰੇ ਹੁਮ ਹੁਮਾ ਕੇ ਦਰਸ਼ਨ ਕਰਨ ਲਈ ਆਏ। ਗੁਰੂ ਜੀ ਦੀ ਬਰਕਤ ਨਾਲ ਦੋਹਾਂ ਧਿਰਾਂ ਦੀ ਚੰਗੀ ਇਜ਼ਤ ਰਹਿ ਗਈ। ਇਸ ਦੇ ਨਾਲ ਸਹਾਰੀ ਮਲ ਦੀ ਵੀ ਲਾਹੌਰ ਵਿਚ ਬਹੁਤ ਸੋਭਾ ਹੋਈ। ਵਿਆਹ ਮਗਰੋਂ ਸ੍ਰੀ ਅਰਜਨ ਦੇਵ ਜੀ ਆਪਣੀ ਧਰਮਸ਼ਾਲਾ ਵਿਚ ਆ ਰਹੇ ਤਾਂ ਜੋ ਹਰ ਰੋਜ਼ ਸਤਿਸੰਗ ਹੋਵੇ ਅਤੇ ਗੁਰੂ ਚਰਨਾ ਦਾ ਧਿਆਨ ਬਣਿਆ ਰਹੇ। ਗੁਰੂ ਰਾਮਦਾਸ ਜੀ ਦਾ ਹੁਕਮ ਸੀ ਕਿ ਜਦ ਤਕ ਅਸੀਂ ਚਿਠੀ ਨਾ ਭੇਜੀਏ ਤਦ ਤਕ ਤੁਸਾਂ ਵਾਪਸ ਨਹੀਂ ਆਣਾ। ਚਿਠੀ ਕੋਈ ਨਾ ਪਾਈ, ਸੋਚਾਂ ਸੋਚ ਸੋਚ ਕੇ ਆਪ ਉਦਾਸ ਹੋ ਗਏ ਤੇ ਵੈਰਾਗਮਈ ਸ਼ਬਦ ਪੜ੍ਹਨ ਲਗ ਪਏ ਜਿਸ ਦਾ ਵੇਰਵਾ ਅਗੇ ਪੜ੍ਹੋ-"ਚਿਠੀਆਂ ਪ੍ਰੇਮ ਦੀਆਂ"।

## ਚਿਠੀਆਂ ਪ੍ਰੇਮ ਦੀਆਂ

ਸ੍ਰੀ ਅਰਜਨ ਦੇਵ ਜੀ ਨੂੰ ਲਾਹੌਰ ਤੋਂ ਵਾਪਸ ਆਉਣ ਲਈ ਜਦੋਂ ਸ੍ਰੀ ਗੁਰੂ ਰਾਮਦਾਸ ਜੀ ਵਲੋਂ ਕੋਈ ਚਿਠੀ ਨਾ ਆਈ ਤਾਂ ਆਪ ਜੀ

ਦੇ ਮਨ ਵਿਚ ਦਰਸ਼ਨ ਕਰਨ ਲਈ ਅਤਿਅੰਤ ਬ੍ਰਿਹੋਂ ਜਾਗ ਉਠੀ, ਉਸਦਾ ਜ਼ਿਕਰ ਆਪ ਜੀ ਨੇ ਪਹਿਲੀ ਪਤ੍ਰਿਕਾ ਵਿਚ ਇਉਂ ਕੀਤਾ:-

**ਮਾਝ ਮਹਲਾ ੫, ਚਉਪਦੇ ਘਰੁ ੧ ॥**

**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥**
**ਬਿਲਪ ਕਰੇ, ਚਾਤ੍ਰਿਕ ਕੀ ਨਿਆਈ ॥**
**ਤ੍ਰਿਖਾ ਨ ਉਤਰੈ, ਸਾਂਤਿ ਨ ਆਵੈ,**
**ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥**
**ਹਉ ਘੋਲੀ ਜੀਉ ਘੋਲਿ ਘੁਮਾਈ**
**ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ॥**

ਜਿਸ ਵਕਤ ਇਹ ਚਿਠੀ ਇਕ ਸਿਖ ਲਾਹੌਰ ਤੋਂ ਅੰਮ੍ਰਿਤਸਰ ਲੈ ਕੇ ਗੁਰੂ ਰਾਮਦਾਸ ਜੀ ਨੂੰ ਦੇਣ ਲਈ ਆਇਆ ਤਾਂ ਇਹ ਚਿਠੀ ਪ੍ਰਿਥੀ ਚੰਦ ਜੀ ਦੇ ਹੱਥ ਆ ਗਈ। ਉਸ ਨੇ ਸਿਖ ਨੂੰ ਪ੍ਰਸ਼ਾਦ ਛਕਾ ਕੇ ਆਖਿਆ ਕਿ ਮੈਂ ਇਹ ਚਿਠੀ ਗੁਰੂ ਮਹਾਰਾਜ ਜੀ ਨੂੰ ਪਹੁੰਚਾ ਦਿਆਂਗਾ, ਉਤਰ ਸਵੇਰੇ ਲੈ ਜਾਣਾ। ਪ੍ਰਿਥੀ ਚੰਦ ਨੇ ਚਿਠੀ ਪੜ੍ਹ ਕੇ ਆਪਣੇ ਪਾਸ ਰਖ ਲਈ, ਗੁਰੂ ਸਾਹਿਬ ਨੂੰ ਨਾ ਪਹੰਚਾਈ। ਜਦੋਂ ਲਾਹੌਰ ਦਾ ਸਿਖ ਆਇਆ ਤਾਂ ਪ੍ਰਿਥੀ ਚੰਦ ਨੇ ਆਪਣੇ ਕੋਲੋਂ ਹੀ ਕਹਿ ਦਿਤਾ ਕਿ ਚਿਠੀ ਪੜ੍ਹ ਕੇ ਬਹੁਤ ਖੁਸ਼ੀ ਹੋਈ ਹੈ, ਇਥੇ ਕੋਈ ਕੰਮ ਨਹੀਂ ਹੈ। ਇਹ ਉਤਰ ਲੈ ਕੇ ਸਿਖ ਵਾਪਸ ਲਾਹੌਰ ਚਲਾ ਗਿਆ ਅਤੇ ਸਾਰੀ ਵਾਰਤਾ ਜਾ ਸੁਣਾਈ। 20 ਦਿਨ ਚਿਠੀ ਦਾ ਜਵਾਬ ਉਡੀਕਣ ਮਗਰੋਂ ਆਪ ਜੀ ਨੇ ਦੂਜੀ ਚਿਠੀ ਲਿਖੀ-

**ਤੇਰਾ ਮੁਖੁ ਸੁਹਾਵਾ ਜੀਉ, ਸਹਜ ਧੁਨਿ ਬਾਣੀ ॥**
**ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥**
**ਧੰਨ ਸੁ ਦੇਸੁ ਜਹਾ ਤੂੰ ਵਸਿਆ,**
**ਮੇਰੇ ਸਜਣ ਮੀਤ ਮੁਰਾਰੇ ਜੀਉ॥੨॥**
**ਹਉ ਘੋਲੀ ਹਉ ਘੋਲਿ ਘੁਮਾਈ,**
**ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ॥**

ਇਹ ਚਿਠੀ ਵੀ ਪਹਿਲਾਂ ਵਾਂਗ ਪ੍ਰਿਥੀ ਚੰਦ ਨੇ ਲੈ ਲਈ ਅਤੇ ਸਿਖ ਨੂੰ ਪ੍ਰਸ਼ਾਦ ਛਕਾ ਕੇ ਮੋੜ ਦਿਤਾ ਅਤੇ ਚਿਠੀ ਗੁੰਮ ਕਰ ਲਈ। ਇਕ ਮਹੀਨਾ ਉਤਰ ਉਡੀਕਣ ਪਿਛੋਂ ਆਪ ਜੀ ਨੇ ਤੀਜੀ ਚਿਠੀ

ਲਿਖੀ:-

**ਇਕ ਘੜੀ ਨ ਮਿਲਤੇ, ਤਾ ਕਲਿਜੁਗੁ ਹੋਤਾ ॥**
**ਹੁਣਿ ਕਦਿ ਮਿਲੀਐ, ਪ੍ਰਿਅ ਤੁਧੁ ਭਗਵੰਤਾ ॥**
**ਮੋਹਿ ਰੈਣਿ ਨ ਵਿਹਾਵੈ, ਨੀਦ ਨ ਆਵੈ,**
**ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥**
**ਹਉ ਘੋਲੀ ਜੀਉ ਘੋਲਿ ਘੁਮਾਈ,**
**ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ॥**

ਦੋ ਚਿਠੀਆਂ ਦਾ ਉਤਰ ਨਾ ਮਿਲਣ ਕਾਰਨ, ਸ੍ਰੀ ਅਰਜਨ ਦੇਵ ਜੀ ਨੇ ਸਿਖ ਨੂੰ ਕਹਿਆ ਕਿ ਤੂੰ ਇਹ ਚਿਠੀ ਸਿਵਾਇ ਗੁਰੂ ਪਾਤਿਸ਼ਾਹ ਜੀ ਦੇ ਕਿਸੇ ਦੇ ਹੱਥ ਨਹੀਂ ਦੇਵੀਂ। ਜਦ ਸਿਖ ਲਾਹੌਰ ਤੋਂ ਚਿਠੀ ਲੈ ਕੇ ਆਇਆ ਤਾਂ ਚਿਠੀ ਸਿੱਧੀ ਗੁਰੂ ਸਾਹਿਬ ਪਾਸ ਪਹੁੰਚ ਗਈ। ਗੁਰੂ ਨੇ ਚਿਠੀ ਦਾ ਤੀਸਰਾ ਅੰਗ ਵੇਖ ਕੇ ਪ੍ਰਿਥੀ ਚੰਦ ਨੂੰ ਬੁਲਾ ਕੇ ਪੁਛਿਆ, ਤੇਰੇ ਪਾਸ ਅਰਜਨ ਦੇਵ ਦੀਆਂ ਦੋ ਚਿਠੀਆਂ ਅਗੇ ਆਈਆਂ ਸਨ, ਤਾਂ ਪ੍ਰਿਥੀ ਚੰਦ ਮੁਕਰ ਗਿਆ। ਫਿਰ ਓਹ ਸਿੱਖ ਵੀ ਸਾਹਮਣੇ ਹੋਇਆ, ਤਦ ਭੀ ਪ੍ਰਿਥੀ ਚੰਦ ਮੁਕਰ ਗਿਆ ਅੰਤ ਅਉਖਾ ਹੋ ਕੇ ਕਹਿਣ ਲੱਗਾ ਕਿ ਇਹ ਚਿਠੀ ਕੋਈ ਹੁੰਡੀ ਤਾਂ ਨਹੀਂ ਸੀ ਜੋ ਮੈਂ ਮਾਰ ਲਈ ਹੈ। ਮੇਰਾ ਹੱਕ ਖੋਹ ਕੇ ਗੁਰ ਗਦੀ ਅਰਜਨ ਸਾਹਿਬ ਨੂੰ ਦੇਣੀ ਹੈ ਤਾਂ ਇਹ ਵਖਰੀ ਗਲ ਹੈ, ਮੇਰੇ ਉਤੇ ਝੂਠੀਆਂ ਊਜਾਂ ਨਾ ਲਾਓ। ਇਹ ਸੁਣ ਕੇ ਗੁਰੂ ਸਾਹਿਬ ਨੇ ਇਕ ਸਿਖ ਨੂੰ ਪ੍ਰਿਥੀ ਚੰਦ ਦੇ ਘਰ ਭੇਜਿਆ ਅਤੇ ਕਹਿਆ ਕਿ ਇਸ ਦਾ ਆਪਣਾ ਜਾਮਾ ਚੁਕ ਲਿਆਓ। ਜਦ ਸਿਖ ਗਏ ਤਾਂ ਉਹ ਜਾਮਾ ਚੁਕ ਲਿਆਏ। ਗੁਰੂ ਸਾਹਿਬ ਜੀ ਨੇ ਸੰਗਤਾਂ ਦੇ ਸਾਹਮਣੇ ਪ੍ਰਿਥੀ ਚੰਦ ਦੇ ਖੀਸੇ ਵਿਚੋਂ ਚਿਠੀਆਂ ਕਢੀਆਂ। ਬਾਬਾ ਬੁਢਾ ਆਦਿਕ ਸਿਖ ਉਥੇ ਮੌਜੂਦ ਸਨ। ਫਿਰ ਗੁਰੂ ਰਾਮਦਾਸ ਜੀ ਨੇ ਬਾਬਾ ਬੁੱਢਾ ਜੀ ਆਦਿ ਪੰਜ ਸ੍ਰੇਸ਼ਟ ਸਿਖਾਂ ਨੂੰ ਭੇਜ ਕੇ ਅਰਜਨ ਦੇਵ ਜੀ ਨੂੰ ਲਾਹੋਰੋਂ ਵਾਪਸ ਬੁਲਾਅ ਲਿਆ। ਸ੍ਰੀ ਅਰਜਨ ਦੇਵ ਜੀ ਆਉਂਦੇ ਸਾਰ ਹੀ ਗੁਰੂ ਜੀ ਦੇ ਚਰਨਾ ਤੇ ਢਹਿ ਪਏ। ਗੁਰੂ ਜੀ ਨੇ ਉਠਾ ਕੇ ਆਪਣੇ ਸੀਨੇ ਨਾਲ ਲਾਇਆ, ਬਹੁਤ ਪਿਆਰ ਕੀਤਾ ਅਤੇ ਕਹਿਆ ਕਿ ਚਿਠੀ ਦਾ ਚੌਥਾ ਅੰਕ ਰਚੋ। ਤਾਂ ਸ੍ਰੀ ਅਰਜਨ ਦੇਵ

ਜੀ ਨੇ ਉਚਾਰਨ ਕੀਤਾ:-

**ਭਾਗੁ ਹੋਆ, ਗੁਰਿ ਸੰਤੁ ਮਿਲਾਇਆ ॥**
**ਪ੍ਰਭੁ ਅਬਿਨਾਸੀ, ਘਰ ਮਹਿ ਪਾਇਆ ॥**
**ਸੇਵ ਕਰੀ, ਪਲੁ ਚਸਾ ਨ ਵਿਛੁੜਾ,**
**ਜਨ ਨਾਨਕ ਦਾਸ ਤੁਮਾਰੇ ਜੀਉ ॥੪॥**
**ਹਉ ਘੋਲੀ ਜੀਉ ਘੋਲਿ ਘੁਮਾਈ,**
**ਜਨ ਨਾਨਕ ਦਾਸ ਤੁਮਾਰੇ ਜੀਉ ॥ਰਹਾਉ॥੧॥੮॥**

ਇਸ ਨੂੰ ਸੁਣ ਕੇ ਸ੍ਰੀ ਗੁਰੂ ਰਾਮਦਾਸ ਜੀ ਦਾ ਚਿਤ ਬਹੁਤ ਪ੍ਰਸੰਨ ਹੋਇਆ। ਹਰ ਤਰ੍ਹਾਂ ਸ੍ਰੀ ਅਰਜਨ ਦੇਵ ਜੀ ਨੂੰ ਗੁਰਿਆਈ ਦੇ ਲਾਇਕ, ਸੰਤ ਸੇਵੀ, ਰਾਗ, ਦ੍ਵੈਖ ਤੋਂ ਰਹਿਤ ਸਮਝ ਕੇ, ਬਾਬਾ ਬੁੱਢਾ ਜੀ ਦੀ ਸਲਾਹ ਲੈ ਕੇ ਆਤਮਿਕ-ਜੋਤਿ ਬਖ਼ਸ਼ ਕੇ ਭਾਦਰੋਂ ਸੁਦੀ ੧, ਸੰਮਤ ੧੬੩੦ ਬਿ. ਵਾਲੇ ਦਿਨ, ਭਾਰੀ ਦੀਵਾਨ ਸਜਾਇਆ, ਸਭ ਸਿਖ ਸੇਵਕ ਸਦ ਕੇ ਪੰਜ ਪੈਸੇ ਅਤੇ ਇਕ ਸਦੀ ਫਲ ਸ੍ਰੀ ਅਰਜਨ ਦੇਵ ਜੀ ਦੀ ਝੋਲੀ ਵਿਚ ਪਾਏ, ਤਿੰਨ ਪ੍ਰਕਰਮਾ ਕਰਕੇ ਮੱਥਾ ਟੇਕਿਆ, ਫਿਰ ਬਾਬਾ ਬੁਢਾ ਜੀ ਨੇ ਗੁਰ-ਗਦੀ ਦਾ ਤਿਲਕ ਲਗਾਇਆ ਅਤੇ ਸਾਰੀਆਂ ਸੰਗਤ ਨੂੰ ਗੁਰੂ ਜੀ ਨੇ ਹੁਕਮ ਦਿਤਾ, ਮੇਰਾ ਅਤੇ ਪਹਿਲੇ ਤਿੰਨ ਗੁਰੂਆਂ ਦਾ ਰੂਪ ਸ੍ਰੀ ਗੁਰੂ ਅਰਜਨ ਦੇਵ ਹੈ, ਗੁਰੂ ਨਾਨਕ ਸਾਹਿਬ ਜੀ ਦੇ ਘਰ ਦੀਆਂ ਸਭ ਦਾਤਾਂ ਇਸ ਵਿਚ ਹਨ। ਬਚਨ ਕੀਤਾ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਬਹੁਤ ਬਡੇ ਗੁਰੂ ਹੋਣਗੇ, ਸੰਸਾਰ ਤੋਂ ਪਾਰ ਕਰਨ ਵਾਸਤੇ ਨਾਮ ਦਾ ਜਹਾਜ ਰਚਨਗੇ, ਧਰਮ ਦੀ ਖ਼ਾਤਰ ਆਪਣਾ ਤਨ, ਮਨ ਵਾਰਨਗੇ। ਇਹ ਹੁਕਮ ਸੁਣ ਕੇ ਸਭ ਸੰਗਤਾਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ ਪੈਰੀਂ ਪਈਆਂ ਅਤੇ ਗੁਰੂ ਸਾਹਿਬ ਦਾ ਜਸ ਕਰਨ ਲਗੀਆਂ।

ਜਦ ਸਚ ਸਾਹਮਣੇ ਆਇਆ ਤਾਂ ਪ੍ਰਿਥੀ ਚੰਦ ਬੜਾ ਸੜਿਆ ਬਲਿਆ ਅਤੇ ਬਹੁਤ ਕੌੜੇ ਬਚਨ ਆਪਣੇ ਮੂੰਹੋਂ ਕਢੇ, "ਤੁਸੀਂ ਸਾਡੇ ਪਿਤਾ ਨਹੀਂ, ਮੈਂ ਆਪ ਦਾ ਪੁਤਰ ਨਹੀਂ। ਫਿਰ ਬਾਬਾ ਬੁਢਾ ਜੀ ਨੂੰ ਵੀ ਬਹੁਤ ਗਾਲ੍ਹਾਂ ਕਢੀਆਂ। ਫਿਰ, ਗੁਰੂ ਰਾਮਦਾਸ ਜੀ ਨੂੰ ਆਖਿਆ ਕਿ ਧਨ ਤਾਂ ਸਾਰਾ ਮੇਰੇ ਕੋਲ ਹੈ, ਮੈਂ ਆਪ ਨੂੰ ਬਾਦਸ਼ਾਹ

ਦੀ ਕਚਿਹਰੀ ਵਿਚ ਖਰਾਬ ਕਰਾਂਗਾ।" ਸ੍ਰੀ ਗੁਰੂ ਰਾਮਦਾਸ ਜੀ ਸ਼ਾਂਤ ਤੇ ਧਰਮ ਦੀ ਉਜਲ ਮੂਰਤਿ ਪ੍ਰਿਥੀ ਚੰਦ ਦੀਆਂ ਗੱਲਾਂ ਸੁਣ ਕੇ ਚੁਪ ਕਰ ਰਹੇ ਅਤੇ ਧੀਰਜ ਧਾਰੀ ਰਖੀ, ਕ੍ਰੋਧ ਵਿਚ ਨਾ ਆਏ। ਪ੍ਰਿਥੀ ਚੰਦ ਨੂੰ ਸਮਝਾਉਣ ਹਿਤ ਹੇਠ ਲਿਖਿਆ ਸ਼ਬਦ ਉਚਾਰਿਆ:-

**ਸਾਰਿੰਗ ਮਹਲਾ ੪ ॥**

**ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥**
**ਜਿਨ ਕੇ ਜਣੇ ਬਡੀਰੇ ਤੁਮ ਹਉ,**
**ਤਿਨ ਸਿਉ ਝਗਰਤ ਪਾਪ॥੧॥ ਰਹਾਉ॥**
**ਜਿਸੁ ਧਨ ਕਾ ਤੁਮ ਗਰਬ ਕਰਤ ਹਉ, ਸੋ ਧਨੁ ਕਿਸਹਿ ਨ ਆਪ॥**
**ਖਿਨ ਮਹਿ ਛੋਡਿ ਜਾਇ ਬਿਖਿਆ ਰਸੁ, ਤਉ ਲਾਗੈ ਪਛੁਤਾਪ॥੧॥**
**ਜੋ ਤੁਮਰੇ ਪ੍ਰਭ ਹੋਤੇ ਸੁਆਮੀ, ਹਰਿ ਤਿਨ ਕੇ ਜਾਪਹੁ ਜਾਪ॥**
**ਉਪਦੇਸੁ ਕਰਤ ਨਾਨਕ ਜਨ ਤੁਮ ਕਉ,**
**ਜਉ ਸੁਨਹੁ ਤਉ ਜਾਇ ਸੰਤਾਪ ॥੨॥੧॥੭॥ [ਪੰਨਾ ੧੨੦੦**

ਇਹ ਸ਼ਬਦ ਸੁਣ ਕੇ ਪ੍ਰਿਥੀ ਚੰਦ ਨੂੰ ਕੁਝ ਧੀਰਜ ਤਾਂ ਆਇਆ ਪਰ ਅੰਦਰ ਦੀ ਜਲਨ ਨਾ ਬੁਝੀ। ਸਿੱਖਾਂ ਵਿਚ ਇਸ ਨੂੰ 'ਮੀਣਾ' ਸਦਿਆ ਜਾਣ ਲਗ ਪਿਆ। ਗੁਰੂ ਰਾਮਦਾਸ ਜੀ ਗੋਇੰਦਵਾਲ ਪਹੁੰਚ ਕੇ ਭਾਦਰੋਂ ਸੁਦੀ ਤੀਜ ਸੰਮਤ ੧੬੩੮ ਬਿ. ਨੂੰ ਜੋਤੀ ਜੋਤਿ ਸਮਾਅ ਗਏ।

ਉਪਰੋਕਤ ਚਿਠੀਆਂ ਬਾਰੇ ਭਾਵੇ ਸਮੂਹ ਇਤਿਹਾਸਕਾਰਾਂ ਨੇ ਜ਼ਿਕਰ ਕੀਤਾ ਹੈ ਪਰ ਪ੍ਰੋ. ਸਾਹਿਬ ਸਿੰਘ ਜੀ ਇਤਿਹਾਸਕਾਰਾਂ ਦੇ ਵੀਚਾਰ ਨਾਲ ਸਹਿਮਤ ਨਹੀਂ। ਇਸ ਬਾਰੇ ਪੂਰੇ ਵਿਸਥਾਰ ਸਹਿਤ ਪੜੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ) ਪੋਥੀ ਦੂਜੀ। 'ਸ਼ਬਦਾਰਥ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਦਾਵਨਾਂ ਦਾ ਚਿਠੀਆਂ ਬਾਰੇ ਫੁਟ ਨੋਟ ਵਿਸ਼ੇਸ਼ ਤੌਰ ਤੇ ਪੜ੍ਹਨ ਤੇ ਸਮਝਣ ਵਾਲਾ ਹੈ:-

"ਇਹ ਚਾਰ ਰਹਾਉ ਵਾਲਾ ਚਉਪਦਾ ਇਤਿਹਾਸਕ ਹੈ। ਗੁਰੂ ਅਰਜਨ ਦੇਵ ਜੀ ਆਪਣੇ ਪਿਤਾ ਗੁਰੂ ਰਾਮਦਾਸ ਜੀ ਦੀ ਆਗਿਆ ਅਨੁਸਾਰ ਆਪਣੇ ਇਕ ਸੰਬੰਧੀ ਭਾਈ ਸਹਾਰੀ ਮਲ ਦੇ ਪੁਤਰ ਦੇ

ਵਿਆਹ ਉਤੇ ਲਾਹੌਰ ਗਏ ਸਨ। ਪਿਤਾ ਜੀ ਦਾ ਹੁਕਮ ਸੀ ਕਿ ਜਦ ਤੋੜੀ ਆਪ ਨਾ ਬੁਲਾਈਏ, ਤਦ ਤੋੜੀ ਉਥੇ ਹੀ ਰਹਿਣਾ। ਗੁਰੂ ਅਰਜ਼ਨ ਦੇਵ ਜੀ ਕੁਝ ਚਿਰ ਮਗਰੋਂ ਆਪਣੇ ਪਿਤਾ ਗੁਰੂ ਜੀ ਦੇ ਦਰਸ਼ਨਾਂ ਲਈ ਬਹੁਤ ਤਾਂਘਣ ਲਗੇ, ਅਤੇ ਇਸ ਤਾਂਘ ਵਿਚ ਉਪਰੋਤਲੀ ਤਿੰਨ ਖਤ ਲਿਖੇ, ਜੋ ਇਸ ਚਉਪਦੇ ਦੇ ਪਹਿਲੇ ਤਿੰਨ ਅੰਗ ਹਨ। ਚੌਥਾ ਪਦਾ ਗੁਰੂ ਰਾਮ ਦਾਸ ਜੀ ਦੇ ਮਿਲਾਪ ਦੀ ਖੁਸ਼ੀ ਵਿਚ ਲਿਖਿਆ। ਗੁਰੂ ਰਾਮ ਦਾਸ ਜੀ ਸੁਣ ਕੇ ਬਹੁਤ ਖੁਸ਼ ਹੋਏ, ਅਤੇ ਗੁਰੂ ਅਰਜਨ ਦੇਵ ਜੀ ਨੂੰ ਲਾਇਕ ਵੇਖ ਕੇ ਗੁਰਿਆਈ ਬਖ਼ਸ਼ੀ।"

"ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਮਾਮਾ ਮੋਹਰੀ ਜੀ ਤੇ ਮੋਹਣ ਜੀ ਨਾਲ ਸਲਾਹ ਕਰਕੇ ਸਤਾਰਵੇਂ ਦਿਨ ਅਖੰਡ ਕੀਰਤਨ ਕਰਾਇਆ। ਸਤਾਰਵੀਂ ਨੂੰ ਇਕ ਭਾਰਾ ਦੀਵਾਨ ਸਜਾਇਆ। ਪ੍ਰਿਥੀ ਚੰਦ ਨੇ ਉਥੇ ਪਹੁੰਚ ਕੇ ਪੱਗ ਬੰਨਣ ਵਾਸਤੇ ਬੜਾ ਜ਼ੋਰ ਲਾਇਆ ਪ੍ਰੰਤੂ ਸਮੂਹ ਸਿਖ ਸੰਗਤ, ਸਨਬੰਧੀਆਂ ਬਾਬਾ ਮੋਹਣ ਜੀ ਤੇ ਮੋਹਰੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪਗ ਬਨ੍ਹਵਾਈ। ਸਭ ਸੰਗਤਾਂ ਨੇ ਸਤਿਗੁਰਾਂ ਦੇ ਚਰਨਾ ਤੇ ਮੱਥਾ ਟੇਕਿਆ। ਮੁਕਦੀ ਗਲ ਗੁਰੂ ਰਾਮਦਾਸ ਜੀ ਨੇ ਸੰਮਤ ੧੫੮੧ ਬਿ. ਨੂੰ ਅਵਤਾਰ ਧਾਰਿਆ ਅਤੇ ਸੰਮਤ ੧੬੩੮ ਬਿ. ਭਾਦੋ ਸੁਦੀ ਤੀਜ ਸ਼ੁਕਰਵਾਰ ਨੂੰ ਤੜਕੇ ੪ ਘੜੀ ਦੇ ਸਮੇਂ ਜੋਤੀ ਜੋਤਿ ਸਮਾਅ ਗਏ।



# ਜੀਵਨ ਦਰਸ਼ਨ ਸ੍ਰੀ ਗੁਰੂ ਰਾਮਦਾਸ ਜੀ
## (ਭੱਟ ਬਾਣੀ ਚੋਂ)

ਭੱਟਾਂ ਦੇ ਰਚਿਤ ਸਵਈਏ ਭਾਵ-ਭਿੰਨੀ ਸ਼ਬਦਾਵਲੀ ਨਾਲ ਭਰਪੂਰ ਹਨ। ਗੁਰਮਤਿ ਜਗਿਆਸੂ ਜਦੋਂ ਬਿਅੰਨ-ਅਖੜੀਆਂ ਨਾਲ ਇਨ੍ਹਾਂ ਦਾ ਦਰਸ਼ਨ ਕਰਦੇ ਹਨ, ਪਿਆਰ-ਸਤਿਕਾਰ ਨਾਲ ਉਚਾਰਦੇ ਤੇ ਵੀਚਾਰਦੇ ਹਨ, ਇਨ੍ਹਾਂ ਦੇ ਹਿਰਦਿਆਂ ਵਿਚ ਇਕ ਅਲੌਕਿਕ ਰਹੱਸ ਪੈਦਾ ਹੁੰਦਾ ਹੈ। ਜਿਹੜੇ ਮਾਈ ਭਾਈ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਬ ਜੀ ਦੇ ਪਾਵਨ ਸਰੂਪ ਦਾ ਪ੍ਰਕਾਸ਼ ਕਰਨ ਸਮੇਂ ਦਰਸ਼ਨ ਕਰਦੇ ਅਤੇ ਸਵਈਆਂ ਦਾ ਪਾਠ ਸ੍ਰਵਣ ਕਰਦੇ ਹਨ, ਇਸ ਦੇ ਰਹੱਸ ਨੂੰ ਓਹ ਚੰਗੀ ਤਰ੍ਹਾਂ ਜਾਣਦੇ ਹਨ। ਕਿਵੇਂ ਪ੍ਰੇਮੀ ਸ੍ਰੋਤਿਆਂ ਦਾ ਸੀਸ ਇਸ ਬਾਣੀ ਅਗੇ ਨਿਵਦਾ ਹੈ।

ਅਸਲ ਵਿਚ ਜਿਨ੍ਹਾਂ ਭੱਟਾਂ ਨੇ ਆਪਣੇ ਨੇਤਰਾਂ ਨਾਲ ਸਤਿਗੁਰਾਂ ਦੇ ਪਾਵਨ ਦਰਸ਼ਨ ਕੀਤੇ, ਨਿਹਾਲ ਹੋਏ, ਉਨ੍ਹਾਂ ਦੀ ਰਸਨਾ ਤੋਂ ਉਚਾਰਨ ਕੀਤੀ ਬਾਣੀ ਦਾ ਆਪਣਾ ਵਖਰਾ ਰਹੱਸ ਹੈ। ਜੇ ਪਾਠਕਾਂ ਨੂੰ ਹੋਰ ਵਿਸਥਾਰ ਸਹਿਤ ਜਾਣਕਾਰੀ ਦੀ ਲੋੜ ਹੋਵੇ ਤਾਂ ਉਹ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ ਪੋਥੀ ੧੪ਵੀਂ) ਚੋਂ ਪ੍ਰਾਪਤ ਕਰ ਸਕਦੇ ਹਨ।

ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ ਕਰਕੇ ਜੋ ਉਚ-ਪੱਦ ਪ੍ਰਾਪਤ ਕੀਤਾ, ਉਸ ਦੀ ਬਰਕਤ ਸਦਕਾ ਆਪ ਜੀ ਨੇ ਜਗਿਆਸੂਆਂ ਦੇ ਸਖਣੇ ਹਿਰਦੇ, ਅੰਮ੍ਰਿਤ-ਨਾਮ ਰੂਪੀ ਜਲ ਨਾਲ ਭਰ ਦਿਤੇ। ਕਲ੍ਹ ਕਵੀ ਜੀ ਕਹਿੰਦੇ ਹਨ:-

**੧. ਕਵਿ ਕਲਿ ਕਲ੍ਹ ਠਕੁਰ ਹਰਦਾਸ ਤਨੇ**
**ਗੁਰ ਰਾਮਦਾਸ ਸਰ ਅਭਰ ਭਰੇ ॥**

**੨. ਗੁਰ ਰਾਮਦਾਸ ਕਲ੍ਹ ਉਚਰੈ, ਤੈ ਹਰਿ ਪ੍ਰੇਮ ਪਦਾਰਥ ਪਾਇਅਉ॥**

ਆਪ ਜੀ ਨੇ ਸ਼ਬਦ ਦਾ ਨਗਾਰਾ ਵਜਾਇਆ। ਸਹੀ ਅਰਥਾਂ ਵਿਚ ਆਪ ਜੀ ਨੇ ਰਾਜ-ਜੋਗ ਰੂਪੀ ਤਖਤ ਦਾ ਰਸ ਜਾਣਿਆ ਤੇ ਮਾਣਿਆ। ਕਲ੍ਹ ਕਵੀ ਦੇ ਬਚਨ ਹਨ:-

**ਜਾ ਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ,**
**ਜੀ ਹਉ ਬਲਿ ਬਲਿ ਜਾਉ, ਸਤਿਗੁਰ ਸਾਚੇ ਨਾਮ ਪਰ॥੩॥**

ਗੁਰੂ ਪਾਤਿਸ਼ਾਹ ਜੀ ਦੀ ਉਪਮਾ ਕਰਦੇ ਹੋਏ ਕਲ ਸਹਾਰ ਭੱਟ ਜੀ ਆਖਦੇ ਹਨ:-

**ਕਚਹੁ ਕੰਚਨੁ ਭਇਅਉ, ਸਬਦੁ ਗੁਰ ਸ੍ਰਵਣਹ ਸੁਣਿਓ ॥**
**ਬਿਖੁ ਤੇ ਅੰਮ੍ਰਿਤੁ ਹੁਯਉ, ਨਾਮੁ ਸਤਿਗੁਰ ਮੁਖਿ ਭਣਿਅਉ॥**
**ਲੋਹਉ ਹੋਯਉ ਲਾਲ, ਨਦਰਿ ਸਤਿਗੁਰੁ ਜਦਿ ਧਾਰੈ ॥**
**ਪਾਹਣ ਮਾਣਕ ਕਰੈ, ਗਿਆਨੁ ਗੁਰ ਕਹਿਅਉ ਬੀਚਾਰੈ॥**
**ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ,**
**ਦੁਖ ਦਰਿਦ੍ਰ ਤਿਨਕੇ ਗਇਅ॥**
**ਸਤਿਗੁਰੂ ਚਰਨ ਜਿਨ੍ ਪਰਸਿਆ,**
**ਸੇ ਪਸੁ ਪਰੇਤ ਸੁਰਿ ਨਰ ਭਇਅ॥੨॥੬॥**

ਜਿਸ ਜਗਿਆਸੂ ਦੇ ਸਿਰ ਉਤੇ ਸਮਰਥ ਗੁਰੂ ਜੀ ਨੇ ਪਾਵਨ ਹਥ ਰਖਿਆ, ਉਹ ਨਿਹਾਲੋ ਨਿਹਾਲ ਹੋ ਗਿਆ। ਜਿਸ ਦੇ ਗਿਆਨ ਚਖ਼ਸ਼ੂ ਖੁਲ੍ਹ ਜਾਣ, ਉਸ ਨੂੰ ਗੁਰੂ ਸਾਧਾਰਨ ਵਿਅਕਤੀ ਨਹੀਂ ਦਿਸਦਾ, ਉਹ ਤਾਂ ਪਰਤਖਿ ਪਾਰਬ੍ਰਹਮ ਜੀ ਦੇ ਦਰਸ਼ਨ ਕਰਦਾ ਹੈ:-

**ਪਰਤਖਿ ਦੇਹ ਪਾਰਬ੍ਰਹਮ ਸੁਆਮੀ,**
**ਆਦਿ ਰੂਪ ਪੋਖਣ ਭਰਣੰ ॥**
**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ,**
**ਸ੍ਰੀ ਰਾਮਦਾਸ ਤਾਰਣ ਤਰਣੰ ॥੨॥** **[ਪੰਨਾ ੧੪੦੨**

ਸਤਿਗੁਰੂ ਅਮਰਦਾਸ ਜੀ ਨੇ ਹੀ ਨਾਮ ਦੀ ਵਡਿਆਈ ਸ੍ਰੀ ਗੁਰੂ ਰਾਮਦਾਸ ਜੀ ਨੂੰ ਬਖ਼ਸ਼ੀ:-

**ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅ,**
**ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ॥੫॥**
**ਬਿਦ੍ਮਾਨ ਗੁਰਿ, ਆਪਿ ਥਪ੍ਉ ਥਿਰੁ,**
**ਸਾਚਉ ਤਖਤੁ ਗੁਰੂ ਰਾਮਦਾਸੈ ॥੬॥**

ਸਵਈਏ ਮਹਲੇ ਚਉਥੇ ਕੇ ਦਾ ਆਕਾਰ ਸਭ ਸਵਈਆਂ ਨਾਲੋਂ ਵੱਡਾ

ਹੈ। ਇਨ੍ਹਾਂ ਸਵਈਆਂ ਵਿਚ 'ਵਾਹਿਗੁਰੂ' ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ:-

**ਸਤਿ ਸਾਚ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ॥**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥**

ਸੋ, ਨਾਮ-ਸਿਮਰਨ ਤੇ ਸੇਵਾ ਦੇ ਫਲ ਸਰੂਪ ਹੀ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਲੋਕ ਪਰਲੋਕ ਵਿਚ ਜੈ ਜੈਕਾਰ ਹੋਈ।

ਅੰਤਲੇ ਸਵਈਏ ਵਿਚ ਸਲ੍ਹ ਕਵੀਂ ਨੇ ਜੋ ਮਹਿਮਾ ਕੀਤੀ ਹੈ, ਉਸ ਅਗੇ ਹਰੇਕ ਪ੍ਰਾਣੀ ਦਾ ਸਿਰ ਝੁਕਦਾ ਹੈ:-

**ਤੂ ਸਤਿਗੁਰੁ ਚਹੁ ਜੁਗੀ, ਆਪਿ ਆਪੇ ਪਰਮੇਸਰੁ ॥**
**ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥**
**ਆਦਿ ਜੁਗਾਦਿ ਅਨਾਦਿ, ਕਲਾਧਾਰੀ ਤ੍ਰਿਹੁ ਲੋਇ ॥**
**ਅਗਮ ਨਿਗਮ ਉਧਰਣ, ਜਰਾ ਜੰਮਿਹਿ ਆਰੋਅਹ ॥**
**ਗੁਰ ਅਮਰਦਾਸਿ ਥਿਰੁ ਥਪਿਅਉ, ਪਰਗਾਮੀ ਤਾਰਣ ਤਰਣ॥**
**ਅਘ ਅੰਤਕ ਬਦੈ ਨ ਸਲ੍ਹ ਕਵਿ,**
**ਗੁਰ ਰਾਮਦਾਸ ਤੇਰੀ ਸਰਣ॥੨॥੬॥**

ਆਓ, ਕੀਰਤਿ ਭੱਟ ਵਾਲੀ ਨਿਮਰਤਾ ਲੈ ਕੇ ਹਰ ਰੋਜ਼ ਗੁਰੂ ਚਰਨਾ ਵਿਚ ਅਰਦਾਸਿ ਕਰੀਏ:-

**ਹਮ ਅਵਗੁਣਿ ਭਰੇ, ਏਕੁ ਗੁਣ ਨਾਹੀ ॥**
**ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥**
**ਮਾਯਾ ਮੋਹ ਭਰਮ ਪੈ ਭੂਲੇ, ਸੁਤ ਦਾਰਾ ਸਿਉ ਪ੍ਰੀਤਿ ਲਗਾਈ॥**
**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ,**
**ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥**
**ਇਕ ਅਰਦਾਸਿ ਭਾਟ ਕੀਰਤਿ ਕੀ,**
**ਗੁਰ ਰਾਮਦਾਸ, ਰਾਖਹੁ ਸਰਣਾਈ ॥੪॥੫੮॥**

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

ਨੋਟ : ਸਮਗਰ ਗੁਰਬਾਣੀ ਵਿਚ 'ਵਾਹਿਗੁਰੂ' ਸ਼ਬਦ ਦੀ ਵਰਤੋਂ ਕੇਵਲ ਸਵੱਈਏ ਮਹਲੇ ਚੋਥੇ ਕੇ ਵਿਚ ਹੀ ਅੰਕਿਤ ਹੈ।



# ਜੀਵਨ ਦਰਸ਼ਨ ਗੁਰੂ ਰਾਮਦਾਸ ਜੀ

## (ਭਾ. ਸ. ਗੁਰਦਾਸ ਜੀ ਦੀਆਂ ਵਾਰਾਂ ਚੋਂ)

ਭਾ. ਸ. ਗੁਰਦਾਸ ਜੀ ਨੇ ਗੁਰੂ ਰਾਮਦਾਸ ਜੀ ਦੀ ਗੁਰ-ਗਦੀ ਤੇ ਸਥਾਪਤ ਕਰਨ ਬਾਰੇ ਪਹਿਲੀ ਵਾਰ ਦੀ ੪੭ਵੀਂ ਪਉੜੀ ਵਿਚ ਅਮਰ-ਸਚਾਈ ਨੂੰ ਇਉਂ ਪ੍ਰਗਟ ਕੀਤਾ ਹੈ:-

**ਵਿਚੇ ਪੂਰਬਿ ਦੇਵਣਾ, ਜਿਸ ਕੀ ਵਸਤੁ ਤਿਸੈ ਘਰਿ ਆਵੈ॥**
**ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ ॥**
**ਪੂਰਨ ਤਾਲ ਖਟਾਇਆ, ਅੰਮ੍ਰਿਤਸਰ ਵਿਚਿ ਜੋਤਿ ਜਗਾਵੈ॥**
**ਉਲਟਾ ਖੇਲ ਖਸੰਮ ਦਾ, ਉਲਟੀ ਗੰਗ ਸਮੁੰਦਿ ਸਮਾਵੈ ॥**
**ਦਿਤਾ ਲਈਐ ਅਪਣਾ, ਅਣ ਦਿਤਾ ਕਛੁ ਹਥਿ ਨ ਆਵੈ॥...**

ਉਪਰੋਕਤ ਪਉੜੀ ਦੇ ਅੰਤਲੀ ਪੰਗਤੀ "ਘਰ ਹੀ ਕੀ ਵਥੁ ਘਰੇ ਰਹਾਵੈ" ਵਿਚ ਦਿਤੇ ਦ੍ਰਿਸ਼ਟਾਂਤ ਦਾ ਭਾਵ ਇਹ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਪੁੱਤਰ ਮੋਹਨ ਤੇ ਮੋਹਰੀ ਬੈਠੇ ਰਹੇ। ਗੁਰਿਆਈ ਰੂਪ ਗੰਗਾ ਉਲਟ ਕੇ ਗੁਰੂ ਰਾਮਦਾਸ ਜਵਾਈ ਨੂੰ ਪ੍ਰਾਪਤ ਹੋ ਗਈ। ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਕਰਕੇ ਆਪਣੇ ਆਪ ਨੂੰ ਗੁਰ-ਗੱਦੀ ਦੇ ਯੋਗ (ਭਾਵ ਹੱਕਦਾਰ) ਬਣਾਇਆ।

ਭਾਈ ਸਾਹਿਬ ਗੁਰਦਾਸ ਜੀ ਨੇ ੨੪ਵੀਂ ਵਾਰ ਦੀ ੧੫ਵੀਂ, ੧੬ਵੀਂ ਅਤੇ ੧੭ਵੀਂ ਪਉੜੀ ਵਿੱਚ ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ ਬਾਰੇ ਜੋ ਚਾਨਣ ਪਾਇਆ ਹੈ, ਉਹ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰੂ ਕੁਲ ਵਿਚ ਆਪ ਪਰਉਪਕਾਰੀ ਤੇ ਨਿਰਲੇਪ ਕਵਲ ਸਮਾਨ ਹੋਏ ਹਨ। ਆਪ ਗੁਰਮਤਿ ਅਨੁਸਾਰ ਕਲਿਜੁਗੀ ਜੀਆਂ ਨੂੰ ਉਥਾਰੇ ਦੀ ਨੀਂਦ ਤੋਂ ਜਾਗਰੂਕ ਕਰਦੇ ਹਨ। ਗੁਰੂ ਸਰੋਵਰ ਦਾ ਜਲ ਨਿਰਮਲ ਹੈ। ਇਸ ਜਲ ਵਿਚ ਧੋਤਾ ਹੋਇਆ ਮਨ ਫੇਰ ਮੈਲਾ ਨਹੀਂ ਹੁੰਦਾ, ਗੁਰੂ ਜੀ-

**ਆਸਾ ਵਿਚਿ ਨਿਰਾਸ ਹੁਇ, ਜੋਗ ਜੁਗਤਿ ਜੋਗੀਸੁਰ ਜੋਗੀ॥**
[ਵਾਰ ੪-੧੬

ਆਪ ਆਧੀ ਬਿਆਧੀ, ਉਪਾਧੀ ਰੋਗਾਂ ਤੋਂ ਰਹਿਤ ਸਨ। ਦੇਹੀ ਵਿਚ ਵਸਦੇ ਹੋਏ ਵੀ ਵਿਦੇਹੀ ਹੀ ਰਹਿੰਦੇ ਸਨ, ਆਪ ਸ਼ਾਂਤ ਰੂਪੀ ਸਰੋਵਰ ਸਨ ਅਤੇ ਪੂਰਨਤਾ ਦੇ ਰੂਪ ਸਨ। ੧੭ਵੀਂ ਪਉੜੀ ਵਿਚ 'ਜੰਮਣੁ ਮਰਣਹੁ ਬਾਹਰੇ, ਪਰਉਪਕਾਰ ਪਰਮਪਰ ਜੋਗੀ' ਇਸ ਪਉੜੀ ਦੀ ਅੰਤਲੀ ਪਉੜੀ ਵਿਚ-

'ਰਾਮਦਾਸ ਗੁਰ ਅਮਰ ਸਮੋਗੀ'

ਤੋਂ ਭਾਵ ਹੈ ਕਿ ਗੁਰੂ ਰਾਮਦਾਸ ਜੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਸਮਾਅ ਰਹੇ ਹਨ। ਭਾਈ ਸਾਹਿਬ ਜੀ ਤੱਤ ਦੀ ਗਲ ੨੦ਵੀਂ ਵਾਰ ਦੇ ਮੰਗਲਾਚਰਣ ਵਿਚ *ਸਿਧਾਂਤਕ ਗਲ ਇਹ ਕੀਤੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵਾਹਿਗੁਰੂ ਜੀ ਨੇ ਆਪਣਾ ਸਿੱਖ ਬਣਾਇਆ ਅਤੇ ਸਾਰੇ ਗੁਰੂ ਸਿੱਖ ਹੋਣ ਕਰਕੇ ਗੁਰੂ ਹੋਏ ਭਾਵ ਇਹ ਹੈ ਕਿ ਸਿੱਖੀ ਪ੍ਰਾਪਤਿ ਕੀਤੇ ਬਿਨਾਂ ਗੁਰਿਆਈ ਗੱਦੀ ਕਿਸੇ ਨੂੰ ਨਹੀਂ ਮਿਲੀ।



---

* ਸਤਿਗੁਰੁ ਨਾਨਕ ਦੇਉ ਆਪੁ ਉਪਾਇਆ ।
ਗੁਰ ਅੰਗਦੁ ਗੁਰਸਿਖੁ ਬਬਾਣੇ ਆਇਆ।
ਗੁਰਸਿਖੁ ਹੈ ਗੁਰ ਅਮਰੁ ਸਤਿਗੁਰ ਭਾਇਆ।
ਰਾਮਦਾਸੁ ਗੁਰ ਸਿਖੁ ਗੁਰ ਸਦਵਾਇਆ ।
ਗੁਰੁ ਅਰਜਨੁ ਗੁਰ ਸਿਖੁ ਪਰਗਟੀਆਇਆ।
ਗੁਰ ਸਿਖੁ ਹਰਿ ਗੋਵਿੰਦੁ ਨ ਲੁਕੈ ਲੁਕਾਇਆ। (ਭਾਈ ਗੁਰਦਾਸ ਵਾਰ ੨੦-੧)

# ਇਤਿਹਾਸਕ ਗੁਰਦੁਆਰੇ
# ਸ੍ਰੀ ਗੁਰੂ ਰਾਮਦਾਸ ਜੀ
## (ਪਾਤਿਸ਼ਾਹੀ ਚਉਥੀ)

| | | |
|---|---|---|
| 1. | ਗੁਰਦੁਆਰਾ ਜਨਮ ਅਸਥਾਨ ਚੂਨਾ ਮੰਡੀ (ਲਾਹੌਰ) | ਚੁਬੱਚਾ ਸਾਹਿਬ ਇਸ ਦਾ ਪ੍ਰਸਿੱਧ ਨਾਮ ਜਨਮ ਅਸਥਾਨ ਹੈ। ਇਥੇ ਆਪ ਜੀ ਦਾ ਜਨਮ ਪਿਤਾ ਹਰਿਦਾਸ ਸੋਢੀ, ਮਾਤਾ ਦਯਾ ਕੌਰ ਦੇ ਗ੍ਰਿਹਿ ਵਿਖੇ ਕਤਕ ੨੦ ਵਦੀ ਦੂਜ ਸੰਮਤ ੧੫੫੭ ਨੂੰ ਲਾਹੌਰ ਵਿਖੇ ਹੋਇਆ। |
| 2. | ਧਰਮਸ਼ਾਲਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ | ਇਹ ਆਪ ਜੀ ਦੇ ਮਾਤਾ ਪਿਤਾ ਦੇ ਰਹਿਣ ਵਾਲਾ ਅਸਥਾਨ (ਘਰ) ਸੀ। ਇਹ ਜਨਮ ਅਸਥਾਨ ਦੇ ਨੇੜੇ ਹੈ ਪ੍ਰਸਿਧ ਨਾਮ ਦੀਵਾਨਖਾਨਾ ਸ੍ਰੀ ਗੁਰੂ ਅਰਜਨ ਸਾਹਿਬ ਜੀ। |
| 3. | ਗੁਰਦੁਆਰਾ ਗੁਰਿਆਈ ਅਸਥਾਨ (ਗੋਇੰਦਵਾਲ ਸਾਹਿਬ) | ਜੇਠਾ ਜੀ ਦੇ ਵਿਆਹ ਦੇ ਕੁਝ ਚਿਰ ਮਗਰੋਂ ਬੀਬੀ ਭਾਨੀ ਜੀ ਦੇ ਵਰ ਪ੍ਰਾਪਤੀ ਤੇ ੨੦ ਭਾਦੋਂ ਸੁਦੀ ਪੁੰਨਿਆ ਸੰਮਤ ੧੬੩੧ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਸ ਅਸਥਾਨ ਤੇ ਗੁਰਿਆਈ ਬਖ਼ਸ਼ੀ। |
| 4. | ਗੁਰਦੁਆਰਾ ਖੂਹ ਸਾਹਿਬ | ਬੀਬੀ ਭਾਨੀ ਜੀ ਦਾ ਭਰਜਾਈਆਂ ਨਾਲ ਜਲ ਭਰਨ ਤੋਂ ਸੰਬਾਦ ਹੋ ਗਿਆ ਅਤੇ ਆਖਿਆ ਆਪਣਾ ਖੂਹ ਲਗਾਓ। ਪਿਤਾ ਗੁਰੂ ਅਮਰਦਾਸ ਜੀ ਨੇ ਖੂਹ ਲਵਾ ਦਿਤਾ ਅਤੇ ਨਾਮ ਗੁਰੂ ਰਾਮਦਾਸ ਜੀ ਦਾ ਖੂਹ ਰੱਖਿਆ। ਇਹ ਖੂਹ |

| | | |
|---|---|---|
| | | ਸ੍ਰੀ ਗੋਇੰਦਵਾਲ ਵਿਖੇ ਹੈ। |
| 5. | **ਗੁਰਦੁਆਰਾ ਗੁਰੂ ਕੇ ਮਹਲ** | ਗੁਰੂ ਬਜ਼ਾਰ, ਅੰਮ੍ਰਿਤਸਰ ਦੇ ਨੇੜੇ ਇਸ ਅਸਥਾਨ ਦੇ ਦਰਸ਼ਨ ਹੁੰਦੇ ਹਨ। |
| 6. | **ਗੁਰਦੁਆਰਾ ਸੰਤੋਖਸਰ** | ਗੁਰੂ ਦੇ ਮਹਲਾਂ ਤੋਂ ੫੦੦ ਕਦਮ ਦੀ ਵਿੱਥ ਉਤੇ ਇਕ ਟਾਹਲੀ ਦਾ ਬ੍ਰਿਛ ਵੇਖ ਕੇ ਗੁਰੂ ਰਾਮਦਾਸ ਜੀ, ਬਾਬਾ ਬੁੱਢਾ, ਭਾ. ਗੁਰਦਾਸ ਜੀ ਆਪਣੇ ਪ੍ਰੇਮੀਆਂ ਨਾਲ ਬੈਠੇ ਅਤੇ ਬਚਨ ਕੀਤਾ ਇਥੇ ਤਾਲਾਬ ਆਰੰਭ ਕਰਨਾ ਹੈ। ਸੰਮਤ ੧੬੩੨ ਫਗਣ ਦਾ ਮਹੀਨਾ ਵੀਰਵਾਰ ਨੂੰ ੪ ਘੜੀ ਦਿਨ ਚੜ੍ਹੇ ਇਹ ਤਾਲਾਬ ਆਰੰਭ ਕੀਤਾ ਅਤੇ ਨਾਮ ਰਖਿਆ 'ਸੰਤੋਖਸਰ'। |
| 7. | **ਗੁਰਦੁਆਰਾ ਸ੍ਰੀ ਅਰਜਨ ਤੀਰਥ ਸਾਹਿਬ** | ਦੁਖ ਭੰਜਨੀ ਬੇਰੀ ਜਿਥੇ ਬੀਬੀ ਰਜਨੀ ਨੇ ਆਪਣੇ ਪਿੰਗਲੇ ਪਤੀ ਨੂੰ ਬਿਠਾ ਕੇ ਲੰਗਰ ਚੋਂ ਪ੍ਰਸ਼ਾਦੇ ਲੈਣ ਗਈ ਪਿਛੋਂ ਕਾਵਾਂ ਨੇ ਜਲ ਵਿਚ ਟੁੱਬਾ ਲਾਇਆ, ਉਹ ਚਿਟੇ ਹੋ ਕੇ ਉਡਾਰੀ ਲਾਉਣ ਲਗ ਪਏ। ਪਿੰਗਲੇ ਉਦਮ ਕੀਤਾ, ਬੇਰੀ ਦੀ ਜੜ ਖਬੇ ਹੱਥ ਨਾਲ ਫੜ ਕੇ ਜਲ ਵਿਚ ਦੋ ਤਿੰਨ ਟੁੱਬੇ ਮਾਰ ਬਾਹਰ ਨਿਕਲਿਆ, ਤਨ ਆਰੋਗ ਵੇਖ ਕੇ ਟੋਕਰਾ ਛੱਡ ਕੇ ਮੈਦਾਨ ਵਿਚ ਬੈਠ ਗਿਆ। ਰਜਨੀ ਆਈ, ਪਤੀ ਨੂੰ ਟੋਕਰੇ ਵਿਚ ਨਾ ਵੇਖ ਕੇ ਬੜਾ ਕ੍ਰੋਧਤ ਹੋਈ। ਪਤੀ ਨੇ ਕਿਹਾ, ਮੈਂ ਤੇਰਾ ਪਤੀ ਹਾਂ। ਇਥੇ ਜੋ ਕੌਤਕ ਵਰਤਿਆ, ਸਭ ਸੁਣਾ ਦਿਤਾ। ਬੜਾ ਰੌਲਾ ਪਿਆ। ਬਾਬਾ ਬੁਢਾ |

| | | |
|---|---|---|
| | | ਜੀ ਅਤੇ ਭਾਈ ਗੁਰਦਾਸ ਜੀ ਵੀ ਨਾਲ ਗਏ। ਸਾਰੇ ਗੁਰੂ ਰਾਮਦਾਸ ਜੀ ਪਾਸ ਪੁੱਜੇ, ਸਾਰਾ ਸਮਾਚਾਰ ਸੁਣਿਆ, ਜਿਸ ਹਥ ਨਾਲ ਪਿੰਗਲੇ ਨੇ ਬੇਰੀ ਦੀ ਜੜ ਫੜੀ ਸੀ ਉਸ ਹਥ ਉਤੇ ਅਜੇ ਦੁਖ ਸੀ। ਗੁਰੂ ਜੀ ਨੇ ਬਚਨਾ ਕੀਤਾ ਕਿ ਇਹ ਹਥ ਜਲ ਵਿਚ ਪਾ ਉਸਨੇ ਹੱਥ ਜਲ ਵਿਚ ਪਾਇਆ, ਬਾਹਰ ਕਢਿਆ, ਨਵਾਂ ਨਰੋਆ ਸੁੰਦਰ ਹੱਥ ਹੋ ਗਿਆ। ਗੁਰੂ ਜੀ ਬਾਬਾ ਬੁਢਾ ਜੀ, ਭਾ. ਗੁਰਦਾਸ ਜੀ ਆਦਿਕ ਪ੍ਰੇਮੀ ਸਿਖਾਂ ਨੂੰ ਨਾਲ ਲੈ ਕੇ ਅੰਮ੍ਰਿਤ ਵੇਲੇ ਅੰਮ੍ਰਿਤਸਰ ਤੀਰਥ ਉਤੇ ਦੀਵਾਨ ਕੀਤੇ। ਜਿਤਨਾ ਸਰੋਵਰ ਰਚਣਾ ਸੀ, ਆਸ ਪਾਸੇ ਨਿਸ਼ਾਨ ਲਗਾ ਕੇ ਬਚਨ ਕੀਤਾ ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਆਏ ਹਨ। ਉਨ੍ਹਾਂ ਦੇ ਪ੍ਰਤਾਪ ਕਰਕੇ ਇਹ ਜਲ ਅੰਮ੍ਰਿਤ ਹੋ ਗਿਆ ਹੈ। ਸੋ, ਇਸ ਤਰ੍ਹਾਂ ਇਹ ਅੰਮ੍ਰਿਤ ਸਰੋਵਰ ਤਿਆਰ ਕਰਵਾਇਆ। |
| 8. | **ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ** | ਜਗਤ ਉਧਾਰਨ ਨਾਮ ਪ੍ਰਚਾਰਨ, ਨਾਮ ਦਾਨ ਇਸ਼ਨਾਨ ਦ੍ਰਿੜਾਉਣ ਹਿਤ ਸੰਨ ੧੬੩੨ ਮਾਘੀ ਵਾਲੇ ਦਿਨ ਦੋ ਘੜੀਆਂ ਦਿਨ ਚੜੇ ਅਰਦਾਸਾ ਸੋਧ ਕੇ ਗੁਰਦੇਵ ਜੀ ਨੇ ਆਪਣੇ ਸ਼ੁਭ ਪਵਿਤਰ ਕਰ ਕਮਲਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮਧ ਵਿਚ ਟੱਕ ਲਗਾਇਆ ਅਤੇ ਸੇਵਾ ਕਰਾਈ। |

| | | |
|---|---|---|
| | | ਸੰਮਤ ੧੬੩੪ ਮਾਘੀ ਵਾਲੇ ਦਿਨ ਗੁਰੂ ਕਾ ਚਕ ਨਾਮ ਰੱਖ ਕੇ ਨਗਰ ਆਬਾਦ ਕੀਤਾ। ਓਦੋਂ ੨੧ ਘਰ ਹੀ ਇਥੇ ਆਬਾਦ ਸਨ। ਹੁਣ ਤਾਂ ਬੇਅੰਤ ਬਖ਼ਸ਼ਿਸ਼ਾ ਵਰ੍ਹ ਰਹੀਆਂ ਹਨ। 'ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ'। |
| 9. | **ਗੁਰਦੁਆਰਾ ਦੁਖ ਭੰਜਨੀ ਸਾਹਿਬ** | ਜਿਸ ਜਗਾ ਪਿੰਗਲਾ ਨਵਾਂ ਨਰੋਆ ਹੋਇਆ ਸੀ, ਗੁਰੂ ਰਾਮਦਾਸ ਜੀ ਨੇ ਜਗਤ ਦੇ ਦੁਖ ਦੂਰ ਕਰਨ ਵਾਸਤੇ ਇਸ਼ਨਾਨ ਅਸਥਾਨ ਬਣਵਾਇਆ ਅਤੇ ਆਪਣੇ ਪਵਿਤਰ ਮੁਖਾਰਬਿੰਦ ਤੋਂ ਇਸ ਦਾ ਨਾਮ 'ਦੁਖ ਭੰਜਨੀ' ਸਾਹਿਬ ਰਖਿਆ। |
| 10. | **ਗੁਰਦੁਆਰਾ ਦੇਹੁਰਾ (ਡੇਹਰਾ) ਸਾਹਿਬ** | ਗੁਰੂ ਕਾ ਚੱਕ, ਰਾਮਦਾਸ ਪੁਰ ਨਗਰ ਦੀ ਨੀਂਹ ਰਖੀ, ਸੰਤੋਖਸਰ, ਅਠਸਠ ਤੀਰਥ, ਦੁਖ ਭੰਜਨੀ ਸਾਹਿਬ ਆਦਿਕ ਗੁਰ ਅਸਥਾਨ ਬਣਵਾਏ। ਨਿਸ਼ਾਨ ਪ੍ਰਗਟ ਕਰਨ ਮਗਰੋਂ ਸ੍ਰੀ ਗੋਇੰਦਵਾਲ ਸਾਹਿਬ ਜਾ ਕੇ ਛੇ ਸਾਲ ੧੧ ਮਹੀਨੇ ੧੮ ਦਿਨ ਗੁਰਿਆਈ ਦੇ ਤਖ਼ਤ ਤੇ ਨਿਵਾਸ ਕਰਿ, ਅਨੇਕਾਂ ਦਾ ਕਲਿਆਨ ਕੀਤਾ। ਸੰਮਤ ੧੬੩੮ ਭਾਦੋਂ ਸੁਦੀ ਤੀਜ ਦਿਨੀ ੭ ਮਹੀਨੇ ਭਾਦੋਂ ਐਤਵਾਰ, ਗੁਰੂ ਰਾਮਦਾਸ ਜੀ ਜੋਤੀ ਜੋਤਿ ਸਮਾਅ ਗਏ। ਅੰਤਮ ਅਸਥਾਨ ਬਿਆਸਾ ਦੇ ਕਿਨਾਰੇ ਉਤੇ ਬਣਾਇਆ। |



ਗਾਥਾ

# ਜੀਵਨ ਦਰਸ਼ਨ

# ਸ੍ਰੀ ਗੁਰੂ ਅਰਜਨ ਦੇਵ ਜੀ

## (ਪਾਤਿਸ਼ਾਹੀ ਪੰਜਵੀਂ)

# ਪਰਿਵਾਰ ਬਿਓਰਾ
# ਸ੍ਰੀ ਗੁਰੂ ਅਰਜਨ ਦੇਵ ਜੀ

| | | |
|---|---|---|
| ਪਿਤਾ | : | ਸ੍ਰੀ ਗੁਰੂ ਰਾਮਦਾਸ ਜੀ |
| ਮਾਤਾ | : | ਸ੍ਰੀਮਤੀ ਭਾਨੀ ਜੀ |
| ਸੁਪੱਤਨੀ | : | ਸ੍ਰੀਮਤੀ ਗੰਗਾ ਦੇਵੀ ਜੀ<br>(ਸਪੁੱਤ੍ਰੀ ਸ੍ਰੀ ਕਿਸ਼ਨ ਚੰਦ ਜੀ) |
| ਸੰਤਾਨ | : | ਸਪੁੱਤਰ– ਸ੍ਰੀ ਹਰਿਗੋਬਿੰਦ ਸਾਹਿਬ ਜੀ |
| ਜੋਤੀ ਜੋਤਿ | : | ਲਾਹੌਰ (ਸ਼ਹੀਦੀ ਪਾਈ) |



# ਜੀਵਨ ਦਰਸ਼ਨ
# ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ
## (ਪਾਤਿਸ਼ਾਹੀ ਪੰਜਵੀਂ)

ਅੰਤੁ ਨ ਪਾਵਤ ਦੇਵ ਸਬੈ,
ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ॥
ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ,
ਹਰਿ ਜਾਪੁ ਨ ਛਾਡਉ ਏਕ ਘਰੀ ॥
ਮਥੁਰਾ ਜਨ ਕੌ ਪ੍ਰਭੁ ਦੀਨ ਦਯਾਲ ਹੈ,
ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥
ਰਾਮਦਾਸਿ ਗੁਰੂ ਜਗ ਤਾਰਨ ਕਉ,
ਗੁਰ ਜੋਤਿ ਸੁ ਅਰਜੁਨ ਮਾਹਿ ਧਰੀ ॥੪॥ [ਪੰਨਾ ੧੪੦੯

ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ੁੱਭ ਆਗਮਨ ਮਿਤੀ ੧੯ ਵੈਸਾਖ ਸੰਮਤ ੧੬੨੦ ਬਿ. (ਮੁਤਾਬਿਕ ੧੫ ਅਪ੍ਰੈਲ ਸੰਨ ੧੫੬੩), ਸ੍ਰੀ ਗੁਰੂ ਰਾਮਦਾਸ ਜੀ ਦੇ ਗ੍ਰਿਹਿ, ਬੀਬੀ ਭਾਨੀ ਜੀ ਦੇ ਉਦਰ ਤੋਂ ਗੋਇੰਦਵਾਲ ਵਿਖੇ ਹੋਇਆ। ਆਪ ਜੀ ਨੂੰ ਬਚਪਨ ਵਿਚ ਹੀ ਆਪਣੇ ਸਤਿਕਾਰ ਯੋਗ ਨਾਨਾ ਸ੍ਰੀ ਗੁਰੂ ਅਮਰਦਾਸ ਜੀ ਤੋਂ "ਦੋਹਿਤਾ, ਬਾਣੀ ਕਾ ਬੋਹਿਥਾ" ਵਰ ਪਰਦਾਨ ਹੋਣਾ, "ਮੂਰਤਿ ਪੰਚ ਪ੍ਰਮਾਣ ਪੁਰਖੁ" ਦਾ ਹੀ ਪ੍ਰਤੀਕ ਸੀ। ਆਪ ਜੀ ਬਹੁ ਪੱਖੀ ਅਜ਼ੀਮ ਸ਼ਖ਼ਸੀਅਤ ਦੇ ਮਾਲਕ ਸਨ ਕਿਉਂਕਿ ਆਪ ਜੀ ਨੂੰ ਉਚ ਦਰਜੇ ਦੀ ਕਵਿਤਾ, ਰਾਗ ਵਿਦਿਆ, ਨਿਰਮਾਣਤਾ, ਦੂਰ-ਅੰਦੇਸ਼ੀ ਅਤੇ ਪ੍ਰਬੰਧਕੀ ਗੁਣ ਪ੍ਰਾਪਤ ਸਨ।

ਸਿੱਖ-ਮੱਤ ਮਹਲ ਦੀ ਨੀਂਹ 'ਜਗਤ ਗੁਰੂ, ਗੁਰੂ ਨਾਨਕ ਦੇਉ' ਨੇ ਰਖੀ ਅਤੇ ਉਸਾਰੀ ਦਾ ਕਾਰਜ ਸੀਨਾ-ਬ-ਸੀਨਾ ਜਾਰੀ ਰਿਹਾ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਹੁਕਮਾਂ ਦੀ ਜਿਵੇਂ ਪਾਲਨਾ ਕੀਤੀ, ਤਿਵੇਂ ਹਰੇਕ ਵਿਅਕਤੀ ਨਹੀਂ ਕਰ ਸਕਦਾ। ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਅਮਰਦਾਸ ਜੀ ਛਤਰ-ਛਾਇਆ ਹੇਠ ਜਿਸ ਨਿਰਮਾਣਤਾ ਅਤੇ

ਸਿਦਕ-ਦਿਲੀ ਨਾਲ ਸੇਵਾ ਕੀਤੀ, ਜਿਥੇ ਉਹ ਪ੍ਰਭਾਵਸ਼ਾਲੀ ਸੀ, ਉਥੇ ਉਹ ਨਿੰਮ੍ਰਤਾ ਦੀ ਮੁਹਰ ਛਾਪ ਵਾਲੀ ਵੀ ਸੀ। ਇਸ ਸੇਵਾ ਦੇ ਫਲ ਸਰੂਪ ਹੀ ਆਪ ਜੀ ਦੇ ਹਿਰਦੇ ਅੰਦਰ "ਨਾ ਕੋ ਬੈਰੀ, ਨਹੀ ਬੇਗਾਨਾ, ਸਗਲ ਸੰਗਿ ਹਮ ਕਉ ਬਨਿ ਆਈ" (ਪੰਨਾ ੧੨੯੯) ਵਾਲੀ ਉਚ ਆਦਰਸ਼ਕ ਗੁਣਾਂ ਵਾਲੀ ਭਾਵਨਾ ਨੇ ਪ੍ਰਵੇਸ਼ ਕੀਤਾ। ਆਪ ਜੀ ਪਹਿਲੇ ਸਤਿਗੁਰਾਂ ਵਾਂਗ ਹਰਖ-ਸੋਗ, ਮੋਹ-ਮਾਇਆ, ਭੈ-ਭਰਮ, ਦ੍ਵੈਤ-ਈਰਖਾ ਆਦਿ ਅਵਗੁਣਾਂ ਤੋਂ ਅਛੋਹ ਰਹੇ ਅਤੇ ਆਪ ਜੀ ਦਾ ਜੀਵਨ-ਲਕਸ਼ ਪਹਿਲੇ ਚਾਰ ਸਤਿਗੁਰਾਂ ਵਾਂਗ ਨਿਰਾ ਨੂਰ ਹੀ ਨੂਰ ਭਾਵ ਸਤਿਵਾਦੀ ਗੁਣਾਂ ਨਾਲ ਭਰਪੂਰ ਰਿਹਾ। ਆਪ ਜੀ ਦਾ ਜੀਵਨ ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ, ਨਾਮ-ਸਿਮਰਨ ਵਿਚ ਲੀਨ ਹੋਣਾ, ਸ਼ਬਦ-ਸੁਰਤਿ ਦਾ ਸੰਗਮ, ਸਤਿਸੰਗਤ ਅਤੇ ਆਸਾ ਕੀ ਵਾਰ ਦਾ ਕੀਰਤਨ ਸ੍ਰਵਣ ਕਰਨ ਲਈ ਉਦਮਸ਼ੀਲ ਹੋਣਾ, ਇਤਾਦਿਕ ਸ੍ਰੇਸ਼ਟ ਕਰਮਾਂ ਦੀ ਨੇੜਤਾ ਦਾ ਸਦਕਾ ਸਮੱਸਤ ਰੂਪ ਵਿਚ ਆਪ ਸਾਈਆਂ ਜੀਉ ਦੇ ਸਮਰਪਿਤ ਅਤੇ ਨਾਮ ਵਿਚ ਓਤਿ-ਪੋਤਿ (ਲੀਨ) ਰਹੇ। ਸਵਈਏ ਮਹਲੇ ਪੰਜਵੇਂ ਕੇ ਵਿਚ ਆਦਿਲਾ ਮੰਗਲ ਜੋ ਕਲ, ਭੱਟ ਜੀ ਨੇ ਰਚਿਆ ਹੈ, ਉਸ ਵਿੱਚ ਆਪ ਜੀ ਨੂੰ ਭਗਤ ਰੂਪ ਵਿਚ ਪ੍ਰਗਟ ਹੋਣਾ ਬਿਆਨਿਆ ਹੈ:-

**ੳ. ਗੁਰੂ ਅਰਜੁਨੁ, ਘਰਿ ਗੁਰ ਰਾਮਦਾਸ,**
**ਭਗਤ ਉਤਰਿ ਆਯਉ ॥** [ਪੰਨਾ ੧੪੦੭

**ਅ. ਕੁਲਿ ਸੋਢੀ ਗੁਰ ਰਾਮਦਾਸ ਤਨੁ,**
**ਧਰਮ ਧੁਜਾ ਅਰਜੁਨੁ ਹਰਿ ਭਗਤਾ॥** [ਪੰਨਾ ੧੪੦੭

ਇਹਨਾਂ ਸੰਕੇਤਾਂ ਤੋਂ ਆਪ ਜੀ ਦੇ ਜੀਵਨ ਉਤੇ ਪੂਰਬਲੇ ਸਤਿਗੁਰਾਂ ਦੀ ਬਖ਼ਸ਼ਿਸ਼ ਸੰਦੀ ਲਗੀ ਛਾਪ ਪ੍ਰਤੱਖ ਰੂਪ ਵਿਚ ਦਿਖਾਈ ਦਿੰਦੀ ਹੈ।

ਜਦੋਂ ਆਪ ਜੁਆਨ ਹੋਏ ਤਾਂ ਆਪ ਜੀ ਦਾ ਵਿਵਾਹ ਮਿਤੀ ੨੩ ਹਾੜ ਸੰਮਤ ੧੬੩੬ ਨੂੰ ਕਿਸ਼ਨ ਚੰਦ ਦੀ ਸਪੁੱਤਰੀ ਗੰਗਾ ਦੇਈ ਜੀ ਨਾਲ ਮਾਊ ਪਿੰਡ (ਫਿਲੌਰ ਪਰਗਣੇ) ਵਿਖੇ ਕੀਤਾ ਗਿਆ। ਗੁਰੂ ਘਰ ਵਿਚ ਨਿਰੀਆਂ ਗੱਲਾਂ ਮਾਰਨ ਵਾਲਿਆਂ ਲਈ ਕੋਈ ਥਾਂ ਨਹੀਂ,

ਇਸ ਘਰ ਵਿਚ ਤਾਂ ਗੁਰੂ ਦੀ ਆਗਿਆ ਦਾ ਪਾਲਨ ਕਰਨਾ ਹੀ ਉਚੀ-ਸੁੱਚੀ ਸੂਝ-ਬੂਝ ਦੀ ਨਿਸ਼ਾਨੀ ਹੈ।

ਪਾਠਕ ਜਨ ਇਸ ਸਚਾਈ ਤੋਂ ਭਲੀ ਪ੍ਰਕਾਰ ਜਾਣੂੰ ਹਨ ਕਿ ਕਿਵੇਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਆਪਣੇ ਤਾਇਆ ਸਹਾਰੀ ਮਲ ਵਲੋਂ ਆਪਣੇ ਪੁੱਤਰ ਦੇ ਵਿਆਹ ਦਾ ਲਾਹੌਰ ਤੋਂ ਸਦਾ-ਪੱਤਰ ਆਇਆ। ਆਪ ਜੀ ਨੇ ਪਹਿਲਾਂ ਵਡੇ ਪੁੱਤਰ ਪ੍ਰਿਥੀ ਚੰਦ ਅਤੇ ਮਹਾਂ ਦੇਵ ਦੋਹਾਂ ਬੇਟਿਆਂ ਨੂੰ ਵਿਆਹ ਉਤੇ ਲਾਹੌਰ ਜਾਣ ਲਈ ਹੁਕਮ ਕੀਤਾ ਪਰ ਦੋਹਾਂ ਨੇ ਅਸਿੱਧੇ ਰੂਪ ਵਿਚ ਉਥੇ ਜਾਣ ਤੋਂ ਨਾਹ ਕਰ ਦਿਤੀ। ਜਦੋਂ ਪਿਤਾ ਗੁਰੂ ਜੀ ਨੇ ਸ੍ਰੀ ਅਰਜਨ ਦੇਵ ਜੀ ਨੂੰ ਭਰਾ ਦੇ ਵਿਆਹ ਤੇ ਜਾਣ ਲਈ ਕਹਿਆ ਤਾਂ ਆਪ ਜੀ ਨੇ ਝਟ ਹੀ 'ਸਤਿ ਬਚਨ' ਕਹਿ ਕੇ ਪਿਤਾ ਜੀ ਦੇ ਪਾਵਨ ਚਰਨਾ ਤੇ ਮੱਥਾ ਟੇਕਿਆ ਅਤੇ ਲਾਹੌਰ ਚਾਲੇ ਪਾ ਦਿਤੇ। ਗਲ ਕੀ, "ਗੁਰ ਕਹੈ ਸੁ ਕਾਰ ਕਮਾਇ ਜੀਉ" ਵਾਲੀ ਪ੍ਰੀਖਿਆ ਚੋਂ ਆਪ ਪਾਸ ਹੋਏ। ਧਾਰਮਿਕ ਜੀਵਨ ਵਿਚ ਸਫਲ ਹੋਣ ਲਈ ਪਹਿਲੀ ਨਿਸ਼ਾਨੀ ਹੀ ਗੁਰੂ ਕਾ ਹੁਕਮ ਮੰਨਣਾ ਹੈ:-

**ਹੁਕਮਿ ਮੰਨਿਐ ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ॥**
**ਖਸਮੈ ਭਾਵੈ ਸੋ ਕਰੇ, ਮਨਹੁ ਚਿੰਦਿਆ ਸੋ ਫਲੁ ਪਾਇਸੀ॥**
**ਤਾ ਦਰਗਹ ਪੈਧਾ ਜਾਇਸੀ ॥** [ਪੰਨਾ ੪੭੧

ਜਦੋਂ ਗੁਰ-ਗਦੀ ਉਤੇ ਸੁਸ਼ੋਭਿਤ ਕਰਨ ਦਾ ਸਮਾਂ ਆਇਆ ਤਾਂ ਗੁਰਦੇਵ ਪਿਤਾ ਜੀ ਨੇ ਹੁਕਮ ਮੰਨਣ ਦਾ ਸਦਕਾ ਹੀ ਆਪ ਜੀ ਨੂੰ ਯੋਗ ਸਮਝਿਆ। ਮਿਤੀ ੨ ਅਸੂ ਸੰਮਤ ੧੬੩੦ (ਮੁਤਾਬਿਕ ੧ ਸਤੰਬਰ ਸੰਨ ੧੫੮੧) ਨੂੰ ਆਪ ਜੀ ਨੂੰ ਗੁਰਗਦੀ ਤੇ ਸੁਭਾਇਮਾਨ ਕੀਤਾ ਗਿਆ:-

**ਤਖਤਿ ਬੈਠਾ ਅਰਜਨ ਗੁਰੂ,**
**ਸਤਿਗੁਰ ਕਾ ਖਿਵੈ ਚੰਦੋਆ॥** [ਪੰਨਾ ੯੬੮

ਗੁਰ ਦੀਖਿਆ ਦੁਆਰਾ ਜਿਸ ਉਤਮ ਰੀਤੀ ਨਾਲ ਆਪ ਜੀ ਨੇ ਗੁਰਮਤਿ ਨੂੰ ਪ੍ਰਚਾਰਿਆ, ਸਿਖ-ਸ੍ਰੋਤਿਆਂ ਨੂੰ, ਸਿਖੀ ਦੇ ਚਾਹਵਾਨਾਂ ਨੂੰ ਗੁਰਮਤਿ ਦੀ ਗੁੜਤੀ ਪ੍ਰਦਾਨ ਕੀਤੀ, ਧਰਮ ਦੀ ਕਿਰਤ ਕਰਕੇ ਗੁਰੂ ਘਰ ਲਈ ਦਸਵੰਧ ਕਢਣ ਦੀ ਰਹੁਰੀਤ ਚਲਾਈ, ਪ੍ਰਭੂ ਮਾਰਗ

ਦੀ ਪ੍ਰਾਪਤੀ ਦਾ ਉਪਦੇਸ਼ ਦਿਤਾ, ਇਸ ਕੀਰਤੀ ਨੇ ਸਭ ਨੂੰ ਮਾਤ ਪਾ ਦਿਤਾ।

ਪ੍ਰਿਥੀ ਚੰਦ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰ ਗਦੀ ਤੇ ਸਥਾਪਿਤ ਕਰਨ ਦਾ ਸਖਤ ਰੋਸ ਤੇ ਵਿਰੋਧ ਕੀਤਾ, ਗੁੱਸੇ ਨਾਲ ਅਗ-ਭਗੋਲਾ ਹੋ ਗਿਆ। ਦੋਹਾਂ ਪਿਉ ਪੁਤਰਾਂ (ਪ੍ਰਿਥੀ ਚੰਦ ਤੇ ਮਿਹਰਵਾਨ) ਨੇ 'ਰਾਮਦਾਸ ਸਰੋਵਰ' ਦੇ ਮੁਕਾਬਲੇ ਤੇ ਹੇਹਰ ਪਿੰਡ ਵਿਚ ਤਾਲਾਬ ਬਣਵਾਇਆ, ਦੂਖ ਨਿਵਾਰਨ ਰਚਿਆ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਪ੍ਰਚਾਰ ਵੀ ਕੀਤਾ। ਗਲ ਕੀ, ਕੋਈ ਨਾ ਕੋਈ ਸਮੱਸਿਆ ਖੜੀ ਕਰੀ ਰਖਣੀ, ਇਨ੍ਹਾਂ ਦਾ ਨਿਤ-ਬਿਉਹਾਰ ਬਣ ਗਿਆ ਸੀ। ਪ੍ਰਿਥੀ ਚੰਦ ਪਾਸ ਬਾਦਸ਼ਾਹ ਕੋਲ ਝੂਠੀਆਂ ਸ਼ਿਕਾਇਤਾਂ ਕਰਨ ਤੋਂ ਸਿਵਾ ਹੋਰ ਕੋਈ ਹਥਿਆਰ ਹੀ ਨਹੀਂ ਸੀ ਰਿਹਾ। ਇਥੋਂ ਤੱਕ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਬੁਧੀਜੀਵੀ ਵੀਚਾਰ ਨਾਲ ਪ੍ਰਿਥੀ ਚੰਦ ਨੂੰ ਝਗੜੇ ਬਖੇੜੇ ਕਰਨ ਤੋਂ ਵਰਜਿਆ ਅਤੇ ਪਿਆਰ ਨਾਲ ਇਉਂ ਸਮਝਾਇਆ:-

**ਸਾਰੰਗ ਮਹਲਾ ੪ ਘਰੁ ੩ ਦੁਪਦਾ ॥**
**ੴ ਸਤਿਗੁਰ ਪ੍ਰਸਾਦਿ ॥**

**ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥**
**ਜਿਨ ਕੇ ਜਣੇ ਬਡੀਰੇ ਤੁਮ ਹਉ**
**ਤਿਨ ਸਿਉ ਝਗਰਤ ਪਾਪ ॥੧॥ ਰਹਾਉ॥**
**ਜਿਸੁ ਧਨੁ ਕਾ ਤੁਮ ਗਰਬੁ ਕਰਤ ਹਉ,**
**ਸੋ ਧਨੁ ਕਿਸਹਿ ਨ ਆਪ ॥**
**ਖਿਨ ਮਹਿ ਛੋਡਿ ਜਾਇ ਬਿਖਿਆ ਰਸੁ,**
**ਤਉ ਲਾਗੈ ਪਛੁਤਾਪ ॥੧॥**
**ਜੋ ਤੁਮਰੇ ਪ੍ਰਭ ਹੋਤੇ ਸੁਆਮੀ, ਹਰਿ ਤਿਨ ਕੇ ਜਾਪਹੁ ਜਾਪ ॥**
**ਉਪਦੇਸੁ ਕਰਤ ਨਾਨਕ ਜਨ ਤੁਮ ਕਉ,**
**ਜਉ ਸੁਨਹੁ ਤਉ ਜਾਇ ਸੰਤਾਪ ॥੨॥੧॥੭॥ [ਪੰਨਾ ੧੨੦੦**

ਇਸ ਸ਼ਬਦ ਵਿਚ ਦਿਤੀ ਵੀਚਾਰ ਸਿਖਿਆ, ਜੋ ਜਾਗਰੂਕਤਾ ਦੀ ਲਖਾਇਕ ਸੀ, ਪਲੇ ਨਾ ਬੱਧੀ। "ਤਾਲਹੁ ਘੁਥੀ ਡੁਮਣੀ, ਗਾਵੈ ਸਾਰੀ ਰਾਤਿ" ਨੂੰ ਕਉਣ ਸਮਝਾਏ ਕਿ ਤਖਤ ਉਤੇ ਉਹ ਰਾਜਾ

ਬੈਠਦਾ ਹੈ, ਜਿਹੜਾ ਬੈਠਣ ਦੇ ਲਾਇਕ ਹੁੰਦਾ ਹੈ:-

**੧. ਤਖਤਿ ਬਹੈ, ਤਖਤੈ ਕੀ ਲਾਇਕ ॥**
**ਪੰਚ ਸਮਾਏ, ਗੁਰਮਤਿ ਪਾਇਕ ॥...** [ਪੰਨਾ ੧੦੩੯

**੨. ਤਖਤਿ ਰਾਜਾ ਸੋ ਬਹੈ, ਜਿ ਤਖਤੈ ਲਾਇਕ ਹੋਈ ॥**
**ਜਿਨੀ ਸਚੁ ਪਛਾਣਿਆ, ਸਚੁ ਰਾਜੇ ਸੇਈ ॥...** [ਪੰਨਾ ੧੦੮੮

ਸੰਸਾਰ ਵਿਚ ਸ਼ੈਤਾਨਪੁਣਾ ਸਭ ਤੋਂ ਦੀਰਘ ਰੋਗ ਹਉਮੈ ਹੈ। ਹਉਮੈ ਹੀ ਪਾਪਾਂ-ਜੁਲਮਾਂ ਦੀ ਜੜ੍ਹ ਹੈ। ਪ੍ਰਿਥੀਏ ਅੰਦਰ ਵਿਕਾਰ ਪੈਦਾ ਕਰਨ ਵਾਲੀ ਹਉਮੈ ਹੀ ਸੀ ਕਿ ਮੈਂ ਗੁਰ-ਗਦੀ ਦਾ ਵਾਰਸ ਬਣਾਂ। ਗੁਰਬਾਣੀ ਵਿਚ ਇਸ ਤੱਥ ਦਾ ਨਿਰਣਾ ਕੀਤਾ ਗਿਆ ਕਿ ਮਾਇਆ ਜਾਂ ਕੋਈ ਸਰਕਾਰੀ ਪਦਵੀ ਪ੍ਰਾਪਤ ਕਰਕੇ ਕਈ ਮਨੁੱਖ ਵੱਡਾ ਨਹੀਂ ਬਣ ਸਕਦਾ। ਸਭ ਵਡਿਆਈਆਂ ਖਸਮ ਦੇ ਹੱਥ ਵਿੱਚ ਹਨ, ਉਹ ਕਿਸੇ ਨੂੰ ਦੇਵੇ ਜਾਂ ਨਾ ਦੇਵੇ ਇਹ ਉਸ ਦੀ ਮਰਜ਼ੀ ਹੈ। ਪ੍ਰਭੂ ਦਾ ਪੈਦਾ ਕੀਤਾ ਹੋਇਆ ਮਨੁੱਖ ਆਪਣੇ ਆਪ ਕੁਝ ਵੀ ਨਹੀਂ ਕਰ ਸਕਦਾ ਹੈ? ਗੁਰਵਾਕ ਹਨ:-

**੧. ਕੀਤਾ ਕਹਾ ਕਰੈ ਮਨਿ ਮਾਨੁ ॥**
**ਦੇਵਣਹਾਰੇ ਕੈ ਹਥਿ ਦਾਨੁ ॥**
**ਭਾਵੈ ਦੇਇ ਨ ਦੇਈ ਸੋਇ ॥**
**ਕੀਤੇ ਕੈ ਕਹਿਐ ਕਿਆ ਹੋਇ ॥੧॥** [ਪੰਨਾ ੨੫

**੨. ਕਰਤੇ ਹਥਿ ਵਡਿਆਈਆ,**
**ਪੂਰਬ ਲਿਖਿਆ ਪਾਇ ॥** [ਪੰਨਾ ੫੨

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਵੱਡਾ ਕੌਣ ਹੈ? ਬਾਰੇ ਨਿਰਣਾ ਕਰਕੇ ਸਚ ਦੀ ਛਾਪ ਲਾ ਦਿਤੀ ਹੈ:-

**ਕੋਊ ਨ ਵਡਾ ਮਾਇਆ ਵਡਿਆਈ ॥**
**ਸੋ ਵਡਾ ਜਿਨਿ ਰਾਮ ਲਿਵ ਲਾਈ ॥** [ਪੰਨਾ ੧੮੮

ਪ੍ਰਿਥੀਏ ਨੇ ਕਿਤਨੀ ਰਾਮ-ਨਾਮ ਨਾਲ ਲਿਵ ਲਾਈ ਹੋਈ ਸੀ? ਅਸਲ ਵਿਚ ਪ੍ਰਿਥੀ ਚੰਦ ਉਤੇ ਹਉਮੈ, ਵਡੱਪਣ, ਗੁਰ-ਗਦੀ ਦੀ ਭੁੱਖ ਅਤੇ ਮਾਇਆ ਮੋਹ ਦਾ ਭੂਤ ਸਵਾਰ ਸੀ। ਇਸ ਨੇ ਆਪਣੇ ਵਲੋਂ ਗੁਰੂ ਘਰ ਦੀਆਂ ਜ਼ਮੀਨਾਂ ਉਤੇ ਕਬਜ਼ਾ ਕਰਨ, ਸੰਗਤਾਂ ਵਲੋਂ ਪ੍ਰਾਪਤ ਹੋਈ ਮਾਇਆ ਤੇ ਮਾਇਕੀ-ਪਦਾਰਥਾਂ,

ਆਮਦਨ ਵਾਲੇ ਹੋਰ ਸਾਧਨਾ ਉਤੇ ਕਬਜ਼ਾ ਜਮਾਉਣ ਵਿਚ ਆਪਣੇ ਵਲੋਂ ਕੋਈ ਕਸਰ ਬਾਕੀ ਨਹੀਂ ਸੀ ਰਹਿਣ ਦਿੱਤੀ। ਜੇ ਇਸ ਦਾ ਆਪਣਾ ਵਸ ਚਲਦਾ ਤਾਂ ਇਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕਦੇ ਵੀ ਗੁਰ-ਗਦੀ ਤੇ ਸਥਾਪਿਤ ਨਾ ਹੋਣ ਦਿੰਦਾ।

ਪ੍ਰਿਥੀ ਚੰਦ ਦੇ ਆਖੇ ਲਗ ਕੇ ਉਸ ਦੇ ਬ੍ਰਾਹਮਣ ਖਿਡਾਵੇ ਨੇ ਬਾਲਕ ਹਰਿਗੋਬਿੰਦ ਜੀ ਨੂੰ ਜ਼ਹਰ ਦੇ ਕੇ ਮਾਰਨ ਦੀ ਗਲ ਸੋਚੀ ਪਰ ਪਤਾ ਲਗ ਜਾਣ ਤੇ ਬਚਾਉ ਹੋ ਗਿਆ। ਮੰਦ-ਭਾਵਨੀ ਕਰਕੇ ਖਿਡਾਵੇ ਬ੍ਰਾਹਮਣ ਦੇ ਪੇਟ ਵਿਚ ਅਜਿਹਾ ਸੂਲ ਉਠਿਆ ਜਿਸ ਦੇ ਸੂਲ ਸਖ਼ਤ ਦਰਦ ਨਾਲ ਉਹ ਆਪ ਹੀ ਮਰ ਗਿਆ। ਇਸ ਦਾ ਜ਼ਿਕਰ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭੈਰਉ ਰਾਗ ਅੰਦਰ ਇਸ ਪ੍ਰਕਾਰ ਕੀਤਾ ਹੈ:-

**ਭੈਰਉ ਮਹਲਾ ੫**

**ਲੇਪੁ ਨ ਲਾਗੋ ਤਿਲ ਕਾ ਮੂਲਿ ॥**
**ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ ॥੧॥**
**ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥**
**ਪਾਪੀ ਮੂਆ ਗੁਰ ਪਰਤਾਪਿ ॥੧॥ ਰਹਾਉ॥...** [ਪੰਨਾ ੧੧੩੭

ਦਰ ਅਸਲ 'ਗੁਰ-ਗਦੀ' ਦੀ ਦਾਤਿ ਕਿਸੇ ਮਨੁੱਖ ਦੇ ਹੱਥ ਨਹੀਂ, ਇਹ ਸਮਰਥਾ ਕੇਵਲ ਅਕਾਲ ਪੁਰਖ ਜੀ ਦੇ ਆਪਣੇ ਹੱਥ ਵਿੱਚ ਹੈ। ਇਹ ਦਾਤਿ ਉਸ ਨੂੰ ਨਸੀਬ ਹੁੰਦੀ ਹੈ ਜਿਸ ਉਤੇ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ:-

**ਦਾਤਿ ਜੋਤਿ ਖਸਮੈ ਵਡਿਆਈ ॥** [੧-੪੬

ਸਤਿਗੁਰੂ ਵਿਚ ਬੇਅੰਤ ਵਡਿਆਈਆਂ ਹਨ, ਜਿਨ੍ਹਾਂ ਦਾ ਪੂਰਾ ਬਿਆਨ ਕਲਮ ਵੀ ਨਹੀਂ ਕਰ ਸਕਦੀ। ਸ਼ਬਦ-ਗੁਰੂ (ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਜਿਨ੍ਹਾਂ ਨੂੰ ਸਾਰਾ ਦ੍ਰਿਸ਼ਟਮਾਨ ਸੰਸਾਰ ਬਾਰ ਬਾਰ ਨਮਸਕਾਰ ਕਰਦਾ ਹੈ, ਆਤਮਿਕ ਗਿਆਨ ਦਾ ਅਮੁੱਕ ਖ਼ਜ਼ਾਨਾ ਹੈ, ਮਾਨਵੀ ਸਾਂਝੀਵਾਲਤਾ ਦਾ ਅਲੰਬਰਦਾਰ ਅਤੇ ਕਿਸੇ ਪ੍ਰਕਾਰ ਦੇ ਵਿਤਕਰੇ ਤੋਂ ਸੁਤੰਤਰ ਹੈ ਇਹ ਅਦੁੱਤੀ ਦੇਣ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹੈ। ਗੁਰਦੇਵ ਪਿਤਾ ਜੀ ਨੇ ਇਸ ਵਿੱਚ ਆਦਰਸ਼ਕ ਦ੍ਰਿਸ਼ਟੀਕੋਨ ਉਜਾਗਰ ਕਰਕੇ, ਗੁਰਬਾਣੀ ਰਾਹੀਂ ਮਾਨਵੀ

ਸਾਂਝੀਵਾਲਤਾ ਦੀ ਅਜਿਹੀ ਅਮਰ-ਛਾਪ ਲਾ ਦਿਤੀ ਹੈ ਜਿਸ ਦਾ ਸੰਸਾਰ ਵਿਚ ਕੋਈ ਸਾਨੀ ਨਹੀਂ। ਗੁਰਬਾਣੀ ਵਿੱਚ ਅੰਕਿਤ ਹੈ:-

**ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ॥**
**ਗੁਰਮੁਖਿ ਨਾਮੁ ਜਪੈ ਉਧਰੈ ਸੋ**
**ਕਲ ਮਹਿ ਘਟਿ ਘਟਿ ਨਾਨਕ ਮਾਝਾ ॥** [ਪੰਨਾ ੭੪੭

ਜਦੋਂ ਗੁਰ-ਗਦੀ ਬਾਰੇ ਵਾਦ ਵਿਵਾਦ ਆਰੰਭ ਹੋਇਆ ਓਦੋਂ ਪ੍ਰਿਥੀ ਚੰਦ ਨੇ ਆਪਣੇ ਬੇਟੇ ਮਿਹਰਬਾਨ ਨੂੰ ਆਪਣਾ ਮੁਤਬੰਨਾ ਸਮਝ ਕੇ ਗੁਰ-ਗਦੀ ਤੇ ਬਿਠਾਉਣ ਲਈ ਬੜਾ ਜ਼ੋਰ ਲਾਇਆ। ਇਥੋਂ ਤੀਕ ਵੀ ਕਿਹਾ ਕਿ ਮੈਨੂੰ ਅੱਧ ਤਾਂ ਜ਼ਰੂਰ ਦੇਣਾ ਚਾਹੀਦਾ ਸੀ। ਗੁਰਗਦੀ ਦੀ ਅਪ੍ਰਾਪਤੀ ਤੋਂ ਦੁਖੀ ਹੋ ਕੇ ਪ੍ਰਿਥੀਏ ਨੇ ਸੁਲਹੀ ਖਾਂ ਅਤੇ ਚੰਦੂ ਨਾਲ ਮਿਲ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਅਰਜ਼ੀ ਦੇ ਕੇ ਡਿਗਰੀ ਕਰਵਾ ਦਿਤੀ। ਓਦੋਂ ਬਾਦਸ਼ਾਹ ਅਤੇ ਵਜ਼ੀਰ ਖਾਂ ਦੋਵੇਂ ਦਖਣ ਦੇਸ਼ ਵਲ ਗਏ ਹੋਏ ਸਨ। ਚੰਦੂ ਦੇ ਚਾਹਤਿਆਂ ਨੇ ਸੁਲਹੀ ਖਾਂ ਨੂੰ ਦੋ ਸਵਾਰ ਦੇ ਕੇ ਕਾਰਵਾਈ ਕਰਨ ਲਈ ਟੋਰ ਦਿਤਾ ਸੀ। ਅਸਲ ਵਿਚ ਇਨ੍ਹਾਂ ਨੇ ਮੌਕਾ ਤਾੜ ਕੇ ਆਪਣੀ ਮਨ-ਮਾਨੀ ਕੀਤੀ। ਹਸਨ ਖਾਨ ਨੇ ਸੁਲਬੀ ਖ਼ਾਨ ਤੋਂ ਦੋ ਸਾਲ ਦੀ ਤਨਖਾਹ ਮੰਗੀ, ਨਾ ਦੇਣ ਤੇ ਉਸਦਾ ਸਿਰ ਵਢ ਦਿਤਾ ਗਿਆ। ਚੰਦੂ (ਦੀਵਾਨ) ਨੇ ਸੁਲਹੀ ਖਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਖਿਲਾਫ਼ ਚੁਕਿਆ। ਪ੍ਰਿਥੀ ਚੰਦ ਨੇ ਦੀਵਾਨ ਚੰਦੂ ਨਾਲ ਮਿਲ ਕੇ ਨਾਦਰ ਸ਼ਾਹ ਪਾਸ ਚੁਗਲੀ ਖਾਧੀ ਕਿ ਗੁਰੂ ਅਰਜਨ ਦੇਵ ਜੀ ਨੇ ਜੋ ਗ੍ਰੰਥ ਬਣਾਇਆ ਹੈ ਉਸ ਵਿਚ ਇਸਲਾਮ (ਮੁਸਲਮਾਨੀ ਮਤ) ਦੀ ਨਿੰਦਾ ਲਿਖੀ ਹੋਈ ਹੈ। ਮੁਹੰਮਦ ਸਾਹਿਬ ਪ੍ਰਤੀ ਨਿਰਾਦਰੀ ਵਾਲੀ ਭਾਸ਼ਾ ਵਰਤੀ ਹੈ। ਇਸ ਬਾਰੇ ਬਾਦਸ਼ਾਹ ਅਗੇ ਝੂਠੀਆਂ ਗਵਾਹੀਆਂ ਵੀ ਪੇਸ਼ ਕੀਤੀਆਂ।

ਬਾਦਸ਼ਾਹ ਨੇ ਗੁਰੂ ਅਰਜਨ ਦੇਵ ਜੀ ਨੂੰ ਆਪਣਾ ਤਿਆਰ ਕੀਤਾ- ਧਰਮ ਗ੍ਰੰਥ ਅਪਨਾਉਣ ਲਈ ਦਰਸ਼ਨ ਦੇਣ ਲਈ, ਆਪਣੇ ਪਾਸ ਬੁਲਾਇਆ। ਜਦੋਂ ਆਪ ਜੀ ਨੇ ਗ੍ਰੰਥ ਸਾਹਿਬ ਲਿਆਂਦਾ ਤਾਂ ਬਾਦਸ਼ਾਹ ਨੇ ਕਿਹਾ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰੋ ਅਤੇ ਇਸ ਵਿਚ

ਦਰਜ ਕੀਤੀ ਕਲਾਮ ਸੁਣਾਓ, ਜਦ ਪ੍ਰਕਾਸ਼ ਕੀਤਾ ਤਾਂ ਪਹਿਲਾ ਵਾਕ ਨਿਕਲਿਆ:-

**ਖਾਕ ਨੂਰ ਕਰਦੰ ਆਲਮ ਦੁਨੀਆਇ ॥**
**ਅਸਮਾਨ ਜਿਮੀ ਦਰਖਤ ਆਬ, ਪੈਦਾਇਸਿ ਖੁਦਾਇ॥੧॥**

**[ਪੰਨਾ ੭੨੩**

ਬਾਦਸ਼ਾਹ ਨੇ ਆਪਣੀ ਤਸੱਲੀ ਲਈ ਦੋ ਵਾਰ ਪੰਨੇ ਇਧਰ ਉਧਰ ਪਰਤਵਾਏ ਅਤੇ ਆਪ ਉਂਗਲ ਰਖ ਕੇ ਕਿਹਾ ਕਿ ਇਥੋਂ ਪੜੋ ਫਿਰ ਸ਼ਬਦ ਆਇਆ:-

**ਅਲਹ ਅਗਮ ਖੁਦਾਈ ਬੰਦੇ ॥**
**ਛੋਡਿ ਖਿਆਲ ਦੁਨੀਆ ਕੇ ਧੰਧੇ ॥**
**ਹੋਇ ਪੈਖਾਕ ਫਕੀਰ ਮੁਸਾਫਰੁ,**
**ਇਹੁ ਦਰਵੇਸੁ ਕਬੂਲੁ ਦਰਾ॥੧॥** **[ਪੰਨਾ ੧੦੮੩**

ਤੀਜੀ ਵਾਰ ਇਹ ਸ਼ਬਦ ਨਿਕਲਿਆ:-

**ਕੋਈ ਬੋਲੈ ਰਾਮ ਰਾਮ, ਕੋਈ ਖੁਦਾਇ ॥**
**ਕੋਈ ਸੇਵੈ ਗੁਸਈਆ, ਕੋਈ ਅਲਾਹਿ ॥** **[ਪੰਨਾ ੮੮੫**

ਬੱਸ, ਬਾਦਸ਼ਾਹ ਨੂੰ ਨਿਸਚਾ ਹੋ ਗਿਆ ਕਿ ਇਸ ਗ੍ਰੰਥ ਵਿੱਚ ਕਿਸੇ ਮਜ਼ਹਬ ਦੇ ਵਿਰੁੱਧ ਕੋਈ ਅੰਸ਼ ਜਾਂ ਸ਼ਬਦ ਨਹੀਂ। ਬਾਦਸ਼ਾਹ ਨੇ ਆਪ ਸਤਿਕਾਰ ਵਜੋਂ ੫੧ ਮੋਹਰਾਂ ਰਖ ਕੇ ਗ੍ਰੰਥ ਸਾਹਿਬ ਅੱਗੇ ਮੱਥਾ ਟੇਕਿਆ ਅਤੇ ਨਾਲ ਗਏ ਸਿੱਖਾਂ ਨੂੰ ਦੁਸ਼ਾਲੇ ਭੇਟ ਕਰਕੇ ਸਨਮਾਨਤ ਕੀਤਾ।

ਦੂਜਾ ਮੁੱਦਾ ਇਹ ਉਠਾਇਆ ਕਿ ਜਹਾਂਗੀਰ ਬਾਦਸ਼ਾਹ ਦੇ ਦੀਵਾਨ ਚੰਦੂ ਲਾਲ ਦੀ ਲੜਕੀ ਜੁਆਨ ਹੋ ਗਈ ਹੈ। ਉਸਨੇ ਲਾਗੀਆਂ ਨੂੰ ਯੋਗ ਲੜਕਾ (ਵਰ) ਵੇਖਣ ਲਈ ਕਿਹਾ। ਓਹ ਲਾਗੀ ਅੰਮ੍ਰਿਤਸਰ ਆਏ, ਗੁਰੂ ਦਰਬਾਰ ਦੀ ਰੌਣਕ, ਮਾਇਕੀ ਚੜ੍ਹਤ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਪੁੱਤਰ ਸ੍ਰੀ ਹਰਿਗੋਬਿੰਦ ਜੀ ਦਾ ਸੁੰਦਰ ਸਰੂਪ ਵੇਖ ਕੇ ਲੜਕਾ ਪਸੰਦ ਕਰਕੇ ਦਿਲੀ ਦੀਵਾਨ ਚੰਦੂ ਨੂੰ ਜਾ ਕੇ ਦਸਿਆ। ਅਗੋਂ ਚੰਦੂ ਨੇ ਲਾਗੀਆਂ ਨੂੰ ਕਹਿਆ-

**ਤੁਸੀਂ ਚੁਬਾਰੇ ਦੀ ਇੱਟ ਮੋਰੀ ਨੂੰ ਲਾ ਆਏ ਹੋ।**

ਹੋਣੀ ਬਹੁਤ ਬਲਵਾਨ ਹੁੰਦੀ ਹੈ। ਚੰਦੂ ਨੇ ਸੋਚਿਆ ਮੇਰੀ ਧੀ

ਸਿੱਖਾਂ ਦੀ ਮਾਤਾ ਅਖਵਾਏਗੀ, ਹੁਕਮ ਕੀਤਾ, ਜਾਓ ਸ਼ਗਨ ਦੇ ਆਓ। ਦਿਲੀ ਦੀਆਂ ਸਿਖ ਸੰਗਤਾਂ ਜਦੋਂ ਚੰਦੂ ਦੀ ਉਪਰ ਕਹੀ ਗਲ ਸੁਣੀ ਤਾਂ ਗੁਰੂ ਸਾਹਿਬ ਨੂੰ ਇਹ ਰਿਸ਼ਤਾ ਲੈਣ ਲਈ ਮੰਨ੍ਹਾ ਕਰ ਦਿਤਾ ਅਤੇ ਆਪਣੇ ਵਲੋਂ ਇਕ ਚਿਠੀ ਲਿਖ ਦਿਤੀ, ਇਹ ਨਾਤਾ ਨਹੀਂ ਲੈਣਾ। ਸੰਗਤ ਦੇ ਸਤਿਕਾਰ ਨੂੰ ਮੁਖ ਰਖਦਿਆਂ ਗੁਰੂ ਜੀ ਨੇ ਰਿਸ਼ਤਾ ਲੈਣਾ ਨਾ ਮੰਨਿਆ, ਲਾਗੀ ਓਹ ਸ਼ਗਣ ਮੋੜ ਕੇ ਚੰਦੂ ਪਾਸ ਲੈ ਗਏ। ਚੰਦੂ ਨੇ ਪ੍ਰਿਥੀ ਚੰਦ ਨੂੰ ਪਰਵਾਨਾ ਲਿਖ ਕੇ ਭੇਜਿਆ ਕਿ ਕੋਠੇ ਪਿੰਡ ਦੀ ਜੋ ਜ਼ਮੀਨ ਤੈਨੂੰ ਦਿਤੀ ਸੀ, ਓਹ ਮੈਨੂੰ ਵਾਪਸ ਕਰ ਦਿਓ। ਪ੍ਰਿਥੀ ਚੰਦ ਨੇ ਉਤਰ ਦਿਤਾ, ਮੈਨੂੰ ਭੀ ਗੁਰੂ ਜੀ ਨੇ ਕੁਝ ਨਹੀਂ ਦਿਤਾ, ਤੰਗ ਕਰਕੇ ਕਢਿਆ ਹੈ। ਲੋਕ ਗੁਰੂ ਜੀ ਨੂੰ ਪੂਜਦੇ ਹਨ। ਚੰਦੂ ਨੇ ਅੰਦਰਖਾਤੇ ਸੁਲਹੀ ਖਾਨ ਨਾਲ ਮਿਲ ਕੇ ਗੁਰੂ ਜੀ ਦੀ ਵਿਰੋਧਤਾ ਨੂੰ ਤਿਖਾ ਕੀਤਾ।

ਅਕਬਰ ਦੇ ਮਰਨ ਮਗਰੋਂ ਜਹਾਂਗੀਰ ਸ਼ਾਹੀ ਤਖਤ ਤੇ ਬੈਠਾ ਅਤੇ ਉਸ ਦੇ ਪੁੱਤਰ ਦੀ ਖੁਸਰੋ ਨਾਲ ਅਨ ਬਣ ਹੋ ਗਈ। ਖੁਸਰੋ ਜਦੋਂ ਰੋਟੀਓ ਭੀ ਆਤਰ ਹੋ ਗਿਆ ਤਾਂ ਉਸ ਨੇ ਤਰਨ ਤਾਰਨ ਆ ਕੇ ਗੁਰੂ ਅਰਜਨ ਦੇਵ ਜੀ ਤੋਂ ਇਕ ਲੱਖ ਰੁਪਇਆ ਮੰਗਿਆ। ਗੁਰੂ ਜੀ ਨੇ ਕਿਹਾ ਫਕੀਰਾਂ ਪਾਸ ਇਤਨੇ ਰੁਪਏ ਕਿਥੇ? ਲੰਗਰ ਵਿਚ ਕੋਈ ਆਵੇ ਪ੍ਰਸ਼ਾਦਾ ਛੱਕੇ। ਖੁਸਰੋ ਨੇ ਬਹੁਤ ਤਰਲੇ ਕਢੇ ਤਾਂ ਗੁਰੂ ਜੀ ਨੇ ਪੰਜ ਹਜ਼ਾਰ ਰੁਪਇਆ ਉਸ ਨੂੰ ਦੇ ਕੇ ਆਪਣੇ ਮਗਰੋਂ ਲਾਹਿਆ। ਚੰਦੂ ਅਤੇ ਪ੍ਰਿਥੀਏ ਦੇ ਪੁੱਤਰ ਮਿਹਰਬਾਨ ਨੇ ਬਾਦਸ਼ਾਹ ਪਾਸ ਚੁਗਲੀ ਖਾਧੀ ਕਿ ਗੁਰੂ ਅਰਜਨ ਸਾਹਿਬ ਨੇ ਖੁਸਰੋ ਨੂੰ ਇਸ ਖ਼ਿਆਲ ਨਾਲ ਪੰਜ ਹਜ਼ਾਰ ਦੀ ਮਦਦ ਦਿਤੀ ਤਾਂ ਜੋ ਇਹ ਕਿਸੇ ਤਰ੍ਹਾਂ ਬਾਦਸ਼ਾਹ ਬਣੇ।

ਚੰਦੂ ਨੇ ਕਈ ਹੋਰ ਚੁਗਲੀਆਂ ਵੀ ਖਾਧੀਆਂ, ਜਿਵੇਂ ਕਿ–

੧. ਗੁਰੂ ਅਰਜਨ ਸਾਹਿਬ ਆਪਣੇ ਪਾਸ ਧਾੜਵੀ ਰਖਦੇ ਹਨ।

੨. ਗੁਰੂ ਅਰਜਨ ਸਾਹਿਬ ਨੇ ਖੁਸਰੋ ਨੂੰ ਮਦਦ ਦਿਤੀ ਹੈ।

੩. ਗੁਰੂ ਅਰਜਨ ਸਾਹਿਬ ਨੇ ਸੁਲਹੀ ਖਾਂ ਨੂੰ ਜਾਦੂ ਨਾਲ ਮਰਵਾ ਦਿੱਤਾ ਹੈ।

੪. ਜੋ ਗ੍ਰੰਥ ਬਣਾਇਆ ਹੈ, ਉਸ ਵਿਚ ਮੁਹੰਮਦ ਸਾਹਿਬ ਦੀ ਕੋਈ ਤਾਰੀਫ਼ ਨਹੀਂ ਲਿਖੀ।

੫. ਪ੍ਰਿਥੀ ਚੰਦ ਇਸ ਦਾ ਵੱਡਾ ਭਾਈ ਚੰਗਾ ਸੰਤ ਸੀ, ਪਰ ਇਸ ਨੂੰ ਗੁਰੂ ਅਰਜਨ ਦੇਵ ਜੀ ਨੇ ਕੁਝ ਨਹੀਂ ਦਿਤਾ, ਇਸ ਨੇ ਸਭ ਸਿਖੀ ਆਪ ਸਾਂਭੀ ਹੋਈ ਹੈ।



# ਕੁਝ ਚੋਣਵੀਆਂ ਇਤਿਹਾਸਕ ਸਾਖੀਆਂ

## ਭਾਈ ਗੁਰਦਾਸ ਜੀ ਦਾ ਆਉਣਾ

ਭਾ.ਸ. ਗੁਰਦਾਸ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ, ਗੁਰੂ ਘਰ ਦੇ ਮਹਾਨ ਸ਼ਰਧਾਲੂ ਵਿਦਵਾਨ ਸਿਖ ਸਨ। ਇਹਨਾਂ ਦੀ ਰਚਿਤ ਵਾਰਾਂ ਅਤੇ ਕਬਿਤ ਸਵਈਏ ਸਿਖ ਜਗਤ ਵਿਚ ਬਹੁਤ ਪ੍ਰਸਿੱਧ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖਣ ਦੀ ਸੇਵਾ ਵੀ ਆਪ ਜੀ ਪਾਸੋਂ ਲਈ ਸੀ। ਆਪ ਜਦੋਂ ਗੁਰੂ ਜੀ ਦਾ ਦਰਸ਼ਨ ਪਰਸਣ ਲਈ ਸ੍ਰੀ ਅੰਮ੍ਰਿਤਸਰ ਆਏ ਤਾਂ ਗੁਰੂ ਜੀ ਨੇ ਲੰਗਰ ਵਿਚੋਂ ਪ੍ਰਸ਼ਾਦਾ ਮੰਗਾਇਆ। ਮਿੱਸੀਆਂ ਰੋਟੀਆਂ ਵੇਖ ਕੇ ਭਾਈ ਸਾਹਿਬ ਨੇ ਇਸ ਦਾ ਕਾਰਨ ਪੁਛਿਆ ਤਾਂ ਆਪ ਚੁਪ ਰਹੇ। ਫਿਰ ਆਪਣੀ ਭੈਣ ਮਾਤਾ ਭਾਨੀ ਜੀ ਪਾਸੋਂ ਪੁਛਿਆ ਤਾਂ ਸਾਰਾ ਭੇਦ ਖੁਲਿਆ- "ਗੁਰੂ ਜੀ ਤਾਂ ਬਹੁਤ ਸੰਤੋਖੀ ਤੇ ਧੀਰਜਵਾਨ ਹਨ, ਇਹ ਸੇਵਾ ਤੇ ਸਿਮਰਨ ਵਿਚ ਮਸਤ ਰਹਿੰਦੇ ਹਨ। ਸੰਗਤਾਂ ਜੋ ਗੁਰੂ ਘਰ ਲਈ ਕਾਰ-ਭੇਟ ਲਿਆਉਂਦੀਆਂ ਸਨ, ਓਹ ਪ੍ਰਿਥੀ ਚੰਦ ਤੇ ਮਿਹਰਵਾਨ ਆਪਣੇ ਪਾਸ ਰਖ ਲੈਂਦੇ ਸਨ। ਗੁਰੂ ਜੀ ਨੂੰ ਨਹੀਂ ਸਨ ਦੇਂਦੇ।" ਜਦ ਸਭ ਸੰਗਤ ਨੂੰ ਇਸ ਸਚਾਈ ਦਾ ਪਤਾ ਚਲ ਗਿਆ ਤਾਂ ਭਾਈ ਗੁਰਦਾਸ ਜੀ ਨੇ ਹੋਰ ਸਿਖਾਂ ਨੂੰ ਨਾਲ ਲੈ ਕੇ ਇਸ ਸੇਵਾ ਨੂੰ ਸੰਭਾਲਣ ਦਾ ਉਦਮ ਕੀਤਾ। ਸੰਗਤਾਂ ਨੇ ਕਾਰ ਭੇਟ ਭਾਈ ਸਾਹਿਬ ਨੂੰ ਦੇਣੀ ਆਰੰਭ ਦਿਤੀ ਅਤੇ ਲੰਗਰ ਵਿਚ ਖੀਰ, ਪੂਰੀ, ਕਚੌਰੀ, ਕੜਾਹ ਪ੍ਰਸ਼ਾਦ ਤਿਆਰ ਕਰਕੇ ਸੰਗਤਾਂ ਵਿਚ ਵਰਤਣਾ ਆਰੰਭ ਹੋ ਗਿਆ। ਸੰਗਤਾਂ ਦਾ ਰੁੱਖ ਇਸ ਪਾਸੇ ਹੋ ਗਿਆ ਅਤੇ ਪ੍ਰਿਥੀ ਚੰਦ ਦੀ ਕੋਈ ਪੁਛ-ਗਿੱਛ ਹੀ ਨਾ ਰਹੀ।

## ਸ੍ਰੀ ਹਰਿਮੰਦਰ ਸਾਹਿਬ ਦਾ ਤਿਆਰ ਹੋਣਾ

ਸਿਖ ਕੌਮ ਦੀ ਪਹਿਚਾਨ ਆਪਣੇ ਪਿਤਾ ਪੁਰਖੀ ਵਿਰਸੇ ਨਾਲ ਹੀ ਉਜਾਗਰ ਹੁੰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ

ਹਰਿਮੰਦਰ ਸਾਹਿਬ ਦੀ ਉਸਾਰੀ ਲਈ ਭਾਈ ਗੁਰਦਾਸ, ਬੁਲਾ, ਬਹਿਲਾ, ਭਾਣਾ, ਕਲਿਆਣਾ ਆਦਿਕ ਸਿੱਖਾਂ ਨੂੰ ਇਸ ਸੇਵਾ ਲਈ ਨਿਯੁਕਤ ਕੀਤਾ। ਇਹਨਾਂ ਦੀ ਸੇਵਾ ਟਹਿਲ ਵੇਖ ਕੇ ਅਨੇਕਾਂ ਸੰਗਤਾਂ ਬਾਹਰੋਂ ਕਾਬਲ, ਕੰਧਾਰ, ਪੋਠੋਹਾਰ, ਸਿੰਧ ਆਦਿ ਪ੍ਰਗਣਿਆਂ ਚੋਂ ਆਉਣੀਆਂ ਸ਼ੁਰੂ ਹੋ ਗਈਆਂ। ਜਿਥੇ ਹਰੀ ਆਪ ਹੀ ਸਥੂਲ ਰੂਪ ਧਾਰ ਕੇ ਆ ਜਾਵੇ ਉਥੇ ਕਿਸੇ ਗਲ ਦੀ, ਕਿਸੇ ਚੀਜ਼ ਦੀ ਕਮੀ ਰਹਿ ਸਕਦੀ ਹੈ? ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਸਮੇਂ ਸਰੋਵਰ ਦੀ ਮਹਿਮਾ ਬਾਰੇ ਜੋ ਧੁਰੋਂ ਆਈ ਬਾਣੀ ਉਚਾਰੀ ਗਈ ਉਸ ਦੀ ਆਭਾ ਹੀ ਨਿਰਾਲੀ ਹੈ:-

**ਸੂਹੀ ਮਹਲਾ ੫ ॥ (ਪੰਨਾ ੭੮੩)**

**ਅਬਿਚਲ ਨਗਰੁ ਗੋਬਿੰਦ ਗੁਰੂ ਕਾ,**
**ਨਾਮੁ ਜਪਤ ਸੁਖੁ ਪਾਇਆ ਰਾਮ॥**
**ਮਨ ਇਛੇ ਸੇਈ ਫਲ ਪਾਏ, ਕਰਤੈ ਆਪਿ ਵਸਾਇਆ ਰਾਮ॥**
**ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ,**
**ਪੁਤ ਭਾਈ ਸਿਖ ਬਿਗਾਸੇ ॥**
**ਗੁਣ ਗਾਵਹਿ ਪੂਰਨ ਪਰਮੇਸੁਰ, ਕਾਰਜ ਆਇਆ ਰਾਸੇ ॥**
**ਪ੍ਰਭੁ ਆਪਿ ਸੁਆਮੀ ਆਪੇ ਰਖਾ,**
**ਆਪਿ ਪਿਤਾ ਆਪਿ ਮਾਇਆ॥**
**ਕਹੁ ਨਾਨਕ ਸਤਿਗੁਰ ਬਲਿਹਾਰੀ,**
**ਜਿਨਿ ਏਹੁ ਥਾਨੁ ਸੁਹਾਇਆ॥੧॥**

**ਸੂਹੀ ਮਹਲਾ ੫ ॥ (ਪੰਨਾ ੭੮੩)**

**ਸੰਤਾ ਕੇ ਕਾਰਜਿ ਆਪਿ ਖਲੋਇਆ,**
**ਹਰਿ ਕੰਮੁ ਕਰਾਵਣਿ ਆਇਆ ਰਾਮ ॥**
**ਧਰਤ ਸੁਹਾਵੀ ਤਾਲੁ ਸੁਹਾਵਾ,**
**ਵਿਚਿ ਅੰਮ੍ਰਿਤਿ ਜਲੁ ਛਾਇਆ ਰਾਮ ॥**
**ਅੰਮ੍ਰਿਤ ਜਲੁ ਛਾਇਆ, ਪੂਰਨ ਸਾਜੁ ਕਰਾਇਆ,**
**ਸਗਲ ਮਨੋਰਥ ਪੂਰੇ ॥**
**ਜੈ ਜੈਕਾਰੁ ਭਇਆ ਜਗ ਅੰਤਰਿ, ਲਾਥੇ ਸਗਲ ਵਿਸੂਰੇ॥**
**ਪੂਰਨ ਪੁਰਖ ਅਚੁਤ ਅਬਿਨਾਸੀ, ਜਸੁ ਵੇਦ ਪੁਰਾਨੀ ਗਾਇਆ॥**
**ਅਪਨਾ ਬਿਰਦੁ ਰਖਿਆ ਪਰਮੇਸਰਿ,**
**ਨਾਨਕ ਨਾਮੁ ਧਿਆਇਆ ॥੧॥**

**ਸੋਰਠਿ ਮਹਲਾ ੫ ॥ ਘਰੁ ੩ ਦੁਪਦੇ ॥**
**ੴ ਸਤਿਗੁਰ ਪ੍ਰਸਾਦਿ ॥**
**ਰਾਮਦਾਸ ਸਰੋਵਰ ਨਾਤੇ॥ ਸਭਿ ਉਤਰੇ ਪਾਪ ਕਮਾਤੇ॥**
**ਨਿਰਮਲ ਹੋਏ ਕਰਿ ਇਸਨਾਨਾ ॥**
**ਗੁਰਿ ਪੂਰੈ ਕੀਨੇ ਦਾਨਾ ॥੧॥**
**ਸਭਿ ਕੁਸਲ ਖੇਮ ਪ੍ਰਭਿ ਧਾਰੇ ॥**
**ਸਹੀ ਸਲਾਮਤਿ ਸਭਿ ਥੋਕ ਉਬਾਰੇ**
**ਗੁਰ ਕਾ ਸਬਦੁ ਵੀਚਾਰੇ ॥੧॥ ਰਹਾਉ॥**
**ਸਾਧਸੰਗਿ ਮਲੁ ਲਾਥੀ॥ ਪਾਰਬ੍ਰਹਮੁ ਭਇਓ ਸਾਥੀ॥**
**ਨਾਨਕ ਨਾਮੁ ਧਿਆਇਆ ॥**
**ਆਦਿ ਪੁਰਖ ਪ੍ਰਭੁ ਪਾਇਆ ॥੨॥੧॥੬੫॥ [ਪੰਨਾ ੬੨੫**

ਸ੍ਰੀ ਹਰਿਮੰਦਰ ਸਾਹਿਬ ਅਤੇ ਅੰਮ੍ਰਿਤ ਸਰੋਵਰ ਦੀ ਸਾਜਨਾ ਨਾਲ ਗੁਰੂ ਕੀ ਨਗਰੀ, ਸ੍ਰੀ ਅੰਮ੍ਰਿਤਸਰ ਵਪਾਰੀਆਂ ਲਈ ਖਿੱਚ ਦਾ ਕਾਰਨ ਬਣ ਗਿਆ ਕਿਉਂਕਿ ਗੁਰੂ ਸਾਹਿਬ ਨੇ ਵਪਾਰੀਆਂ ਲਈ 'ਗੁਰੂ ਬਾਜ਼ਾਰ' ਬਣਵਾ ਦਿਤਾ। ਗੁਰੂ ਸਾਹਿਬ ਨੇ ਹੁਕਮ ਕੀਤਾ ਸੀ ਕਿ ਸ੍ਰੀ ਅੰਮ੍ਰਿਤਸਰ ਵਿਚ ਵਾਪਾਰ ਪਖੋਂ ਕੋਈ ਕਮੀ ਨਹੀਂ ਰਹੇਗੀ। ਇਸ ਉਤਸ਼ਾਹ ਦਾ ਸਦਕਾ ਜਿਤਨੀ ਗਹਿਮਾ-ਗਹਿਮੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਹੈ, ਉਤਨੀ ਹੋਰ ਕਿਸੇ ਤੀਰਥ ਤੇ ਨਹੀਂ।

## ਭਾਈ ਮੰਝ ਦੀ ਕਥਾ

### (ਸਿਖੀ ਸੇਵਾ-ਭਾਵਨੀ)

ਭਾਈ ਮੰਝ ਦੁਆਬੇ ਦਾ ਵਾਸੀ ਨਗਾਹੇ ਨਗਰ ਜਾਂਦਾ ਹੋਇਆ ਸਤਿਗੁਰੂ ਜੀ ਦਾ ਜਸ ਸੁਣ ਕੇ ਸ੍ਰੀ ਅੰਮ੍ਰਿਤਸਰ ਆਇਆ। ਸਚੇ ਪਾਤਿਸ਼ਾਹ ਜੀ ਪਾਸ ਬੜੇ ਪਿਆਰ ਤੇ ਨਿੰਮਰਤਾ ਨਾਲ ਬੇਨਤੀ ਕੀਤੀ, 'ਸਚੇ ਪਾਤਿਸ਼ਾਹ ਜੀ ! ਮੈਨੂੰ ਆਪਣੀ ਚਰਨੀ ਲਾਵੋ ਤੇ ਸਿਖੀ ਬਖ਼ਸ਼ੋ।" ਗੁਰੂ ਜੀ ਨੇ ਕਿਹਾ ਸਿਖੀ ਬੜੀ ਕਠਿਨ ਹੈ। ਭਾਈ ਮੰਝ ਨੇ ਕਿਹਾ ਗੁਰੂ ਜੀ ਆਪ ਜੀ ਦੀ ਚਰਨੀ ਪਇਆਂ ਸਿਖੀ ਧਾਰਨ ਕਰਨੀ ਕੋਈ ਕਠਨ ਕੰਮ ਨਹੀਂ। ਬਸ, ਸਚੇ ਪਾਤਿਸ਼ਾਹ ਜੀ ਦੀ ਬਖ਼ਸ਼ਿਸ਼ ਹੋ ਗਈ। ਪਿੰਡ ਵਿਚ ਜਾ ਕੇ ਸਿਖੀ ਦਾ ਪ੍ਰਚਾਰ ਕੀਤਾ, ਲੋਕਾਂ ਨੂੰ ਕੁਕਰਮ ਕਰਨ ਤੋਂ ਹਟਾਇਆ ਅਤੇ ਆਪ

ਗੁਰਸਿਖਾਂ, ਗ਼ਰੀਬਾਂ, ਦੁਖੀਆਂ ਦੀ ਟਹਿਲ ਸੇਵਾ ਕਰਨ ਵਿਚ ਲਗ ਗਿਆ।

ਕੁਝ ਦਿਨਾ ਮਗਰੋਂ ਭਾਈ ਮੰਝ ਫਿਰ ਗੁਰੂ ਜੀ ਦਾ ਦਰਸ਼ਨ ਕਰਨ ਆਇਆ। ਦਿਨ ਰਾਤ ਲੰਗਰ ਦੀ ਸੇਵਾ ਵਿਚ ਜੁਟਿਆ ਰਹੇ। ਬਾਹਰੋਂ ਜੰਗਲ ਵਿਚੋਂ ਲਕੜਾਂ ਲਿਆਉਣ ਦੀ ਸੇਵਾ ਤਨੋ ਮਨੋ ਹੋ ਕੇ ਕਰੇ। ਇਕ ਦਿਨ ਸੰਧਿਆ ਸਮੇਂ ਐਸੀ ਕਾਲੀ ਬੋਲੀ ਹਨੇਰੀ ਆਈ ਕਿ ਭਾਈ ਮੰਝ ਸੁਲਤਾਨ ਵਿੰਡ ਦੇ ਖੂਹ ਵਿਚ ਡਿਗ ਗਿਆ। ਖੂਹ ਵਿਚ ਪਾਣੀ ਥੋੜਾ ਸੀ, ਡੁਬਣੋ ਬਚ ਗਿਆ ਪਰ ਲਕੜਾਂ ਦਾ ਭਾਰ ਜੋ ਸਿਰ ਉਤੇ ਚੁਕਿਆ ਹੋਇਆ ਸੀ, ਸਿਰ ਤੇ ਹੀ ਰਹਿਣ ਦਿਤਾ ਤਾਂ ਜੋ ਪਾਣੀ ਵਿਚ ਡਿਗ ਕੇ ਭਿਜ ਨਾ ਜਾਣ, ਲੰਗਰ ਵਿਚ ਕੋਈ ਦਿਕਤ ਨਾ ਆਵੇ। ਗੁਰੂ ਕੀ ਬਾਣੀ ਪੜਦਾ ਰਿਹਾ। ਕਾਫ਼ੀ ਰਾਤ ਗੁਜ਼ਰ ਗਈ ਇਕ ਜਟ ਜਦ ਉਸ ਖੂਹ ਕੋਲੋ ਲੰਘਿਆ ਤਾਂ ਉਸ ਦੀ ਕੰਨੀ ਪਾਠ ਦੀ ਆਵਾਜ਼ ਸੁਣਾਈ ਦਿਤੀ, ਉਸ ਨੇ ਗੁਰੂ ਜੀ ਨੂੰ ਜਦ ਖ਼ਬਰ ਪਹੁੰਚਾਈ। ਗੁਰੂ ਜੀ ਸੁਣਦੇ ਸਾਰੇ ਹੀ ਨੰਗੀ ਪੈਰੀਂ ਉਠ ਭਜੇ। ਸਿਖ ਵੀ ਜੋੜਾ ਘੋੜਾ ਲੈ ਕੇ ਮਗਰ ਮਗਰ ਭਜੇ। ਖੂਹ ਤੇ ਜਾ ਕੇ ਗੁਰੂ ਜੀ ਨੇ ਲਜ (ਰਸੀ) ਵਹਾ ਕੇ ਆਵਾਜ਼ ਮਾਰੀ, ਭਾਈ ਮੰਝ ! ਲੜ ਫੜ ਕੇ ਚੜ੍ਹ ਕੇ ਉਪਰ ਆ ਜਾ। ਭਾਈ ਮੰਝ ਨੇ ਕਿਹਾ, ਗੁਰੂ ਜੀ ! ਪਹਿਲੇ ਸੁਕੀਆਂ ਲਕੜਾ ਕਢੋਗੇ ਤਾਂ ਮੈਂ ਨਿਕਲਾਂਗਾ। ਗੁਰੂ ਜੀ ਨੇ ਇਸ ਨੂੰ ਬਾਹਰ ਕਢਿਆ, ਬੜੇ ਪ੍ਰਸੰਨ ਹੋਏ ਅਤੇ ਆਖਿਆ, ਭਾਈ ਮੰਝ ! ਤੇਰੀ ਘਾਲ ਥਾਇਂ ਪਈ ਹੈ, ਕੁਝ ਮੰਗ, ਭਾਈ ਮੰਝ ਨੇ ਕਿਹਾ ਗੁਰੂ ਜੀ ਇਹ ਬਖ਼ਸ਼ਿਸ਼ ਕਰੋ ਕਿ ਨਿਰਇਛਤ ਹੋ ਕੇ ਆਪ ਜੀ ਦੇ ਚਰਨਾ ਦਾ ਧਿਆਨ ਕਦੇ ਨਾ ਭੁਲੇ, ਸੇਵਾ ਵਿਚ ਜੁੱਟਿਆ ਰਹਾਂ। ਗੁਰੂ ਜੀ ਨੇ ਕਿਹਾ ਜਦ ਤਕ ਸਿਖ ਦਾ ਹਿਰਦਾ ਸ਼ੁੱਧ ਨਹੀਂ ਹੁੰਦਾ, ਨਿਰਮਾਣ ਹੋਏ ਬਿਨਾ ਭਗਤੀ ਤੇ ਉਪਾਸ਼ਨਾ ਵੀ ਨਹੀਂ ਹੋ ਸਕਦੀ। ਇਹ ਬਚਨ ਸੁਣ ਕੇ ਉਸ ਨੇ ਗੁਰੂ ਜੀ ਦੇ ਚਰਨ ਫੜ ਲਏ। ਗੁਰੂ ਪਾਤਿਸ਼ਾਹ ਜੀ ਨੇ ਆਪਣੇ ਪਵਿਤਰ ਮੁਖਾਰਬਿੰਦ ਚੋਂ ਕਿਹਾ:-

**ਮੰਝ ਪਿਆਰਾ ਗੁਰੂ ਨੂੰ, ਗੁਰ ਮੰਝ ਪਿਆਰਾ ॥**

**ਮੰਝ ਗੁਰੂ ਕਾ ਬੋਹਿਥਾ, ਜਗ ਲੰਘਣਹਾਰਾ ॥**

ਇਹ ਬਚਨ ਕਹਿ ਕੇ ਭਾਈ ਮੰਝ ਨੂੰ ਗੁਰੂ ਜੀ ਨੇ ਆਪਣੇ ਗਲੇ ਨਾਲ ਲਾਇਆ, ਉਸ ਤੇ ਦਿਬ ਦ੍ਰਿਸ਼ਟੀ ਹੋ ਗਈ, ਰਿਧੀ ਸਿਧੀ ਫੁਰ ਪਈ। ਗੁਰੂ ਬਖ਼ਸ਼ਿਸ਼ ਦਾ ਸਦਕਾ ਦੁਆਬੇ ਵਿਚ ਜਾ ਕੇ ਸਿਖੀ ਦਾ ਪ੍ਰਚਾਰ ਕੀਤਾ, ਸੰਗਤਾਂ ਨਿਹਾਲ ਹੋਈਆਂ:-

**ਸੇਵਾ ਕਰਤ ਹੋਇ ਨਿਹਕਾਮੀ ॥**
**ਤਿਸੁ ਕਉ ਹੋਤ ਪਰਾਪਤਿ ਸੁਆਮੀ ॥** [ਪੰਨਾ ੨੮੬

# ਗੁਰ ਉਪਦੇਸ

ਇਕ ਦਿਨ ਸਿਖਾਂ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ ! ਬ੍ਰਾਹਮਣ ਲੋਕ ਗ੍ਰੈਹਾਂ, ਦਸ਼ਾ ਅਤੇ ਸ਼ਗਨ ਮਨਾਉਂਦੇ ਹਨ। ਸਿਖਾਂ ਵਾਸਤੇ ਕੀ ਹੁਕਮ ਹੈ? ਆਪ ਜੀ ਨੇ ਓਦੋਂ ਸ਼ਬਦ ਉਚਾਰਨ ਕੀਤਾ:-

**ਆਸਾ ਮਹਲਾ ੫ ॥** (ਪੰਨਾ ੪੦੦)

**ਸੁਖ ਸਹਜ ਆਨਦੁ ਘਣਾ, ਹਰਿ ਕੀਰਤਨੁ ਗਾਉ ॥**
**ਗਰਹ ਨਿਵਾਰੇ ਸਤਿਗੁਰੂ, ਦੇ ਅਪਣਾ ਨਾਉ ॥੧॥**
**ਬਲਿਹਾਰੀ ਗੁਰ ਆਪਣੇ, ਸਦ ਸਦ ਬਲਿ ਜਾਉ ॥**
**ਗੁਰੂ ਵਿਟਹੁ ਹਉ ਵਾਰਿਆ, ਜਿਸੁ ਮਿਲਿ ਸਚੁ ਸੁਆਉ॥੧॥ਰਹਾਉ॥**
**ਸਗੁਨ ਅਪਸਗੁਨ ਤਿਸ ਕਉ ਲਗਹਿ, ਜਿਸੁ ਚੀਤਿ ਨ ਆਵੈ॥**
**ਤਿਸੁ ਜਮੁ ਨੇੜਿ ਨ ਆਵਈ, ਜੋ ਹਰਿ ਪ੍ਰਭਿ ਭਾਵੈ॥੨॥**
**ਪੁੰਨ ਦਾਨ ਜਪ ਤਪ ਜੇਤੇ, ਸਭ ਊਪਰਿ ਨਾਮੁ ॥**
**ਹਰਿ ਹਰਿ ਰਸਨਾ ਜੋ ਜਪੈ, ਤਿਸ ਪੂਰਨ ਕਾਮੁ॥੩॥**
**ਭੈ ਬਿਨਸੇ ਭ੍ਰਮ ਮੋਹ ਗਏ, ਕੋ ਦਿਸੈ ਨ ਬੀਆ ॥**
**ਨਾਨਕ ਰਾਖੇ ਪਾਰਬ੍ਰਹਮਿ, ਫਿਰਿ ਦੂਖੁ ਨ ਥੀਆ॥੪॥੧੯॥੧੨੦॥**

ਸੋ, ਸਮੂਹ ਗੁਰਸਿਖਾਂ ਨੂੰ ਇਸ ਪਾਵਨ ਉਪਦੇਸ਼ ਅਨੁਸਾਰ ਆਪਣਾ ਜੀਵਨ ਬਿਤੀਤ ਕਰਨਾ ਚਾਹੀਦਾ ਹੈ, ਕਿਸੇ ਪ੍ਰਕਾਰ ਦੇ ਸਗਣਾ, ਅਪਸਗਣਾ, ਜਾਂ ਨਛੱਤਰਾਂ ਵਿਚ ਪੈਣ ਦੀ ਲੋੜ ਨਹੀਂ। ਗੁਰੂ ਰਾਖਾ।

# ਭਾਈ ਬਹਿਲੋ ਤੇ ਸਿਧੂ ਜ਼ਿਮੀਂਦਾਰ

ਭਾਈ ਬਹਿਲੋ ਹਰ ਸਾਲ ਕੋਈ ਨਾ ਕੋਈ ਸਾਥੀ ਲੈ ਕੇ ਨਗਾਹੇ ਜਾਵੇ। ਇਸ ਨੇ ਆਪਣੇ ਘਰ ਵਿਚ ਵੀ ਸਖੀ ਸਰਵਰ ਦਾ ਮਕਾਨ

ਬਣਾਇਆ ਹੋਇਆ ਸੀ। ਇਹ ਸੰਮਤ ੧੬੪੩ ਬਿ. ਵਿਚ ਨਗਾਹੇ ਤੋਂ ਆਉਂਦਾ ਹੋਇਆ ਸਤਿਗੁਰੂ ਜੀ ਦਾ ਦਰਸ਼ਨ ਕਰਨ ਆਇਆ। ਬੇਅੰਤ ਲੋਕਾਂ ਦੀ ਭੀੜ, ਨਾਮ ਦਾ ਪ੍ਰਵਾਹ ਅਤੇ ਅਤੁੱਟ ਲੰਗਰ ਵੇਖ ਕੇ ਬੜਾ ਪ੍ਰਸੰਨ ਹੋਇਆ। ਗੁਰੂ ਜੀ ਦੇ ਬਚਨ ਸੁਣ ਕੇ ਬਹਿਲੋ ਦਾ ਮਨ ਗੁਰੂ ਜੀ ਦੇ ਚਰਨਾ ਵਿਚ ਜੁੜ ਗਿਆ। ਇਸ ਨੇ ਆਪਣੇ ਸਾਥੀਆਂ ਨੂੰ ਵੀ ਸਚਾ ਉਪਦੇਸ਼ ਸੁਣਾ ਕੇ ਕਬਰਾਂ ਪੂਜਣੀਆਂ ਛਡ ਕੇ ਗੁਰੂ ਘਰ ਨਾਲ ਜੁੜਿਆ। ਪੀਰ ਦਾ ਮਕਾਨ ਢਾਹ ਕੇ ਧਰਮਸਾਲ ਬਣਵਾਈ। ਨਾਮ ਜਪਣ ਤੇ ਵੰਡ ਛਕਣ ਵਾਲੀ ਗੁਰੂ ਘਰ ਦੀ ਪ੍ਰਥਾ ਨੂੰ ਅਪਨਾਇਆ।

ਭਾਈ ਬਹਿਲੋਂ ਨੇ ਗੁਰੂ ਘਰ ਦੀ ਟਹਿਲ ਸੇਵਾ ਕਰਨ ਲਈ ਇਕ ਆਵਾ ਪਕਾਇਆ। ਇਸ ਦੀ ਨਾਮ ਨਾਲ ਐਸੀ ਲਿਵ ਲਗੀ ਕਿ ਸੁਤੇ ਹੀ ਰਿਧੀ ਸਿਧੀ ਫੁਰ ਪਈ। ਇਸ ਦੇ ਪੁਤਰ ਪੋਤਰੇ ਵੀ ਗੁਰੂ ਸਾਹਿਬ ਦੀ ਟਹਿਲ ਸੇਵਾ ਕਰਦੇ ਰਹੇ। ਇਨ੍ਹਾਂ ਦੀ ਔਲਾਦ ਵਿਚੋਂ ਭਾਈ ਭਗਤਾ ਹੋਇਆ ਜਿਸ ਦੇ ਨਾਮ ਉਤੇ ਇਕ ਪਿੰਡ, ਫ਼ਰੀਦ ਕੋਟ ਵਿਚ ਹੈ।

## ਸੰਤੋਖ ਸਰ

ਸ੍ਰੀ ਗੁਰੂ ਰਾਮਦਾਸ ਜੀ ਆਪਣੇ ਜੀਵਨ ਕਾਲ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਹ ਕਹਿ ਗਏ ਸਨ ਕਿ ਜਿਥੇ ਪਹਿਲੇ ਅਸਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਹੁਕਮ ਅਨੁਸਾਰ ਤਾਲ ਖੁਦਵਾਇਆ ਸੀ, ਓਹ ਕੰਮ ਭੀ ਪੂਰਾ ਕਰਨਾ ਹੈ ਤਾਂ ਸ੍ਰੀ ਗੁਰੂ ਜੀ ਨੇ ਤਾਲ ਪਟਵਾਉਣਾ ਆਰੰਭ ਦਿਤਾ। ਸਿੱਖ ਸੰਗਤਾਂ ਦੂਰੋਂ ਦੂਰੋਂ ਆ ਕੇ ਸੇਵਾ ਕਰਨ ਨਾਲ ਕਈ ਦਿਹਾੜੀਦਾਰ ਮਜੂਰ ਵੀ ਲਾਏ। ਇਕ ਅਰੋੜੇ ਸਿਖ ਭਾਈ ਸੰਤੋਖੇ ਨੇ ਢਾਈ ਸੌ ਮੋਹਰਾਂ ਗੁਰੂ ਜੀ ਦੇ ਅਰਪਨ ਕੀਤੀਆਂ, ਆਪ ਜੀ ਨੇ ਧਰਮ ਕਾਰਜਾਂ ਵਿਚ ਲਾ ਦਿਤੀਆਂ।

ਸਰੋਵਰ ਪੁਟਦਿਆਂ ਪੁਟਦਿਆਂ ਹੇਠੋਂ ਇਕ ਗੁੰਬਜ ਨਿਕਲਿਆ, ਉਸ ਦੇ ਬੂਹੇ ਅਗੋਂ ਸਿਲ ਚੁਕ ਕੇ ਅਗੇ ਗਏ ਤਾਂ ਇਕ ਮੁਨੀ ਦੀ ਓਥੇ ਸਮਾਧ ਇਸਥਿਤ ਸੀ। ਸਿਖਾਂ ਨੇ ਉਸ ਦੇ ਮਥੇ ਤੇ ਕਸਤੂਰੀ

ਮਲੀ ਅਤੇ ਹਥ ਪੈਰ ਮਲੇ, ਉਸ ਦੀ ਸਮਾਧੀ ਖੁਲ੍ਹਾਈ। ਉਸ ਸਿਧ ਨੇ ਬਾਬਾ ਬੁਢਾ ਜੀ ਤੋਂ ਪੁਛਿਆ ਕਿ ਹੁਣ ਕਿਹੜਾ ਜੁਗ ਹੈ ਕਿਸ ਅਵਤਾਰ ਦਾ ਪ੍ਰਤਾਪ ਹੈ। ਬਾਬਾ ਬੁਢਾ ਜੀ ਨੇ ਕਿਹਾ ਕਿ ਕਲਿਜੁਗ ਦਾ ਸਮਾਂ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਤਾਪ ਹੈ। ਅਜਕਲ ਉਨ੍ਹਾਂ ਦੀ ਜਗ੍ਹਾ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਪਜੰਵੀਂ ਪਾਤਿਸ਼ਾਹੀ ਸੁਭਾਇਮਾਨ ਹਨ, ਜੋ ਸਤਿਨਾਮ ਦੇ ਉਪਦੇਸ਼ ਰਾਹੀਂ ਦੁਖ-ਕਲੇਸ਼ ਨੂੰ ਕਟਦੇ ਹਨ। ਇਹ ਗਲ ਸੁਣ ਕੇ ਜੋਗੀ ਨੇ ਕਿਹਾ ਮੇਰਾ ਸਾਰਾ ਤਪ ਪੂਰਨ ਹੋ ਗਿਆ ਹੈ, ਮੈਂ ਭਵਿਖਤ ਗੱਲ ਨੂੰ ਜਾਣਦਾ ਸਾਂ, ਗੁਰੂ ਦਰਸ਼ਨਾ ਲਈ ਮੈਂ ਹੀ ਸਮਾਧੀ ਲਗਾਈ ਹੋਈ ਸੀ। ਮੇਰੀ ਕਲਿਆਣ ਦਾ ਸਮਾਂ ਆ ਗਿਆ ਹੈ, ਇਹ ਬਚਨ ਕਹਿ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾ ਤੇ ਢਹਿ ਪਿਆ, ਮਨ ਨੂੰ ਸ਼ਾਂਤ ਕੀਤਾ।

ਸੋ, ਇਹ ਥਾਨ ਬੜਾ ਪਵਿਤਰ ਹੈ, ਜੋ ਸ਼ਰਧਾ ਧਾਰ ਕੇ ਇਥੇ ਆਵੇਗਾ, ਉਸ ਨੂੰ ਸ਼ਾਂਤੀ ਪ੍ਰਾਪਤ ਹੋਵੇਗੀ। ਇਹ ਕਹਿ ਕੇ ਉਹ ਆਪਣੇ ਪ੍ਰਾਣ ਤਿਆਗ ਗਿਆ। ਇਥੇ ਟਾਹਲੀ ਸਾਹਿਬ ਗੁਰਦੁਆਰਾ ਹੈ ਜਿਥੇ ਸ੍ਰੀ ਗੁਰੂ ਅਰਜਨ ਸਾਹਿਬ ਬੈਠ ਕੇ ਸਿਖ ਸੰਗਤਾਂ ਨੂੰ ਉਪਦੇਸ਼ ਦੇਣ ਲਈ ਦੀਵਾਨ ਲਗਾਉਂਦੇ ਹਨ।

## ਭਾਈ ਬਹੋੜੂ

ਬਹੋੜੂ ਗਿੱਲ ਜ਼ਿਮੀਦਾਰ ਧਾੜੇ ਮਾਰਦਾ ਸੀ। ਗੁਰੂ ਜੀ ਦਾ ਜੱਸ ਸੁਣ ਕੇ ਦਰਸ਼ਨ ਕਰਨ ਆਇਆ। ਗੁਰੂ ਜੀ ਨੇ ਪੁਛਿਆ ਤੂੰ ਕੀ ਕਾਰ ਕਰਦਾ ਹੈਂ ਤਾਂ ਉਸ ਨੇ ਸਚ ਸਚ ਕਹਿ ਦਿਤਾ ਤਾਂ ਗੁਰੂ ਜੀ ਨੇ ਕਿਹਾ, ਭਾਈ ਦਸਾਂ ਨਹੂਆਂ ਦੀ ਕਿਰਤ ਕਮਾਈ ਕਰਕੇ, ਨਾਮ ਜਪ ਕੇ ਸਿੱਖਾਂ ਦੀ ਟਹਿਲ ਸੇਵਾ ਕਰਿਆ ਕਰ, ਭੁੱਖੇ ਨੂੰ ਅੰਨ, ਨੰਗੇ ਨੂੰ ਕਪੜਾ ਦਿਆ ਕਰ। ਜਿਨ੍ਹਾਂ ਵਾਸਤੇ ਤੂੰ ਵਲ ਛਲ ਕਰਦਾ ਹੈਂ, ਉਨ੍ਹਾਂ ਚੋਂ ਅੰਤ ਸਮੇਂ ਤੇਰੇ ਨਾਲ ਕੋਈ ਨਹੀਂ ਜਾਵੇਗਾ। ਤੈਨੂੰ ਆਪਣੇ ਕਰਮਾਂ ਦਾ ਫਲ ਭੋਗਣਾ ਪਵੇਗਾ। ਇਹ ਬਚਨ ਸੁਣ, ਮੰਨ ਕੇ ਬਹੋੜੂ ਆਪਣੇ ਘਰ ਚਲਾ ਗਿਆ।

ਇਕ ਦਿਨ ਇਕ ਠੱਗ ਭਾਈ ਬਹੋੜੂ ਦੇ ਘਰ ਸਿਖ ਦਾ ਭੇਸ ਬਣਾ ਕੇ ਆਇਆ, ਭਾਈ ਬਹੋੜੂ ਨੇ ਉਸ ਦੀ ਬਹੁਤ ਟਹਿਲ ਸੇਵਾ ਕੀਤੀ। ਵੀਹ ਦਿਨ ਇਸ ਕੋਲ ਰਿਹਾ। ਫਿਰ ਉਹ ਭਾਈ ਬਹੋੜੂ ਦੀ ਲੜਕੀ ਅਤੇ ਧਨ ਮਾਲ ਕਢ ਕੇ ਲੈ ਗਿਆ। ਉਸ ਦਾ ਦਿਲ ਕਰੇ ਕਿ ਭਾਈ ਬਹੋੜੂ ਨੂੰ ਜਾ ਮਿਲਾਂ ਅਤੇ ਆਪਣੀ ਭੁੱਲ ਬਖ਼ਸ਼ਾਵਾਂ। ਇਹ ਸੋਚ ਕਰਕੇ ਠੱਗ ਬਹੋੜੂ ਦੇ ਚਰਨਾ ਤੇ ਆ ਢਠਾ ਅਤੇ ਆਪਣੀ ਭੁਲ ਦੀ ਖਿਮਾ ਮੰਗਣੀ ਚਾਹੀ ਤਾਂ ਭਾਈ ਬਹੋੜੂ ਉਸ ਠਗ ਨੂੰ ਗੁਰੂ ਜੀ ਪਾਸ ਲੈ ਗਿਆ ਅਤੇ ਭੁੱਲ ਬਖ਼ਸ਼ਵਾਈ। ਇਸ ਦੇ ਫਲ ਸਰੂਪ ਉਹ ਠੱਗ ਗੁਰੂ ਕਾ ਸਿੱਖ ਹੋ ਗਿਆ, ਚੋਰੀ ਠੱਗੀ ਛਡ ਕੇ ਧਰਮ ਦੀ ਕਿਰਤ ਕਮਾਈ ਕਰਨ ਲਗ ਪਿਆ।

## ਭਾਈ ਬੁੱਧੂ

ਭਾਈ ਬੁਧੂ ਗੁਰੂ ਘਰ ਦਾ ਪੱਕਾ ਸਿਖ ਸੀ, ਜਦ ਗੁਰੂ ਜੀ ਲਾਹੌਰ ਗਏ ਤਾਂ ਬੁੱਧੂ ਨੇ ਸਿਖਾਂ ਨੂੰ ਪ੍ਰਸ਼ਾਦ ਛਕਾਇਆ ਅਤੇ ਸਿੱਖਾਂ ਨੇ ਅਰਦਾਸਿ ਕੀਤੀ, ਸਚੇ ਪਾਤਿਸ਼ਾਹ ! ਭਾਈ ਬੁੱਧੂ ਦਾ ਆਵਾ ਪਕੇ, ਪਰ ਇਕ ਜਪੀ ਤਪੀ ਸਿਖ ਜੋ ਪੰਗਤ ਲਗਣ ਤੋਂ ਪਿਛੋਂ ਆਇਆ ਸੀ, ਭਾਈ ਬੁੱਧੂ ਦੇ ਆਦਮੀਆਂ ਨੇ ਉਸ ਨੂੰ ਅੰਦਰ ਨਾ ਵੜਨ ਦਿਤਾ। ਉਸ ਨੂੰ ਭੁੱਖ ਲਗੀ ਹੋਈ ਸੀ, ਉਸ ਨੇ ਬਚਨ ਕੀਤਾ, 'ਆਵਾ ਕੱਚਾ ਰਹੇਗਾ' ਸੋ, ਕੱਚਾ ਹੀ ਰਿਹਾ। ਭਾਈ ਬੁਧੂ ਜੀ ਨੇ ਹੈਰਾਨ ਤੇ ਉਦਾਸ ਹੋ ਕੇ ਗੁਰੂ ਜੀ ਦੇ ਚਰਨਾ ਵਿਚ ਬੇਨਤੀ ਕੀਤੀ, ਤਾਂ ਅੰਤਰਜਾਮੀ ਗੁਰੂ ਜੀ ਨੇ ਕਿਹਾ, ਉਸ ਧਰਮੀ ਸਿਖ ਦਾ ਬਚਨ ਟਲ ਨਹੀਂ ਸਕਦਾ। ਅਗੇ ਤੋਂ ਇਸ ਤਰ੍ਹਾਂ ਨਾ ਕਰੀਂ। ਤੂੰ ਉਸ ਸਿਖ ਦੀ ਸ਼ਰਨੀ ਪਉ, ਤੇਰਾ ਆਵਾ ਪੱਕੇ ਤੋਂ ਵੀ ਮਹਿੰਗਾ ਵਿਕੇਗਾ। ਸੋ, ਕੁਦਰਤਿ ਨੇ ਐਸੀ ਕਲਾ ਵਰਤਾਈ, ਬਰਖਾ ਦੀਆਂ ਝੜੀਆਂ ਲਗ ਗਈਆਂ। ਬਾਦਸ਼ਾਹ ਨੂੰ ਪੱਕੀਆਂ ਇੱਟਾਂ ਦੀ ਲੋੜ ਪਈ, ਉਸ ਨੇ ਪੱਕੀਆਂ ਇੱਟਾਂ ਤੋਂ ਵੀ ਵਧ ਮੁਲ ਦੇ ਕੇ ਖਰੀਦ ਲਈਆਂ। ਗੁਰਬਾਣੀ ਦਾ ਪਾਵਨ ਵਾਕ ਵੀ ਹੈ:-

**ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ,**
**ਜੋ ਸਿਖਾਂ ਨੋ ਲੋਚੈ, ਸੋ ਗੁਰ ਖੁਸੀ ਆਵੈ ॥** [ਪੰਨਾ ੩੧੭

## ਪ੍ਰਸੰਗ ਕਾਬਲ ਵਾਲੀ ਮਾਈ ਦਾ

ਇਕ ਮਾਈ ਪਤੀਬ੍ਰਤ ਜਪ ਤਪ ਦੇ ਬਲ ਨਾਲ ਟੂਰ ਕੇ ਹਰ ਰੋਜ਼ ਸ੍ਰੀ ਦਰਬਾਰ ਸਾਹਿਬ ਜੀ ਦੀ ਗਾਰ ਕੱਢਣ ਆਉਂਦੀ। ਛੇਤੀ ਛੇਤੀ ਗਾਰ ਕਢ ਕੇ ਸੁੱਟ ਆਉਂਦੀ ਅਤੇ ਹਥ ਉਤਾਂਹ ਨੂੰ ਮਾਰਦੀ ਰਹਿੰਦੀ। ਇਕ ਦਿਨ ਸਿੱਖਾਂ ਨੇ ਉਸ ਪਾਸੋਂ ਹੱਥ ਉਤਾਂਹ ਮਾਰਨ ਦਾ ਕਾਰਨ ਪੁਛਿਆ ਤਾਂ ਉਸ ਨੇ ਸਚੋ ਸਚ ਆਖ ਦਿਤਾ ਕਿ ਮੇਰੇ ਘਰ ਮੇਰਾ ਛੋਟਾ ਜਿਹਾ ਬੱਚਾ ਲਕੜ ਦੇ ਪੰਘੂੜੇ ਵਿਚ ਪਿਆ ਹੋਇਆ ਹੈ। ਜੇਕਰ ਉਸ ਨੂੰ ਝੂਟਾ ਨਾ ਦੇਵਾਂ ਤਾਂ ਉਹ ਰੋਣ ਲਗ ਪੈਂਦਾ ਹੈ। ਜਦ ਇਹ ਵਾਰਤਾ ਸਿੱਖ ਨੇ ਗੁਰੂ ਜੀ ਨੂੰ ਸੁਣਾਈ ਤਾਂ ਸਤਿਗੁਰਾਂ ਬਚਨ ਕੀਤਾ ਕਿ ਜੇ ਕੋਈ ਪਤਿਬ੍ਰਤਾ ਹੋ ਕੇ ਜਪ ਤਪ ਕਰੇ ਤਾਂ ਉਹ ਸਭ ਕਿਛ ਕਰ ਸਕਦੀ ਹੈ। ਇਹ ਕੋਈ ਅਚਰਜ ਗਲ ਨਹੀਂ।

## ਗੰਗਾ ਰਾਮ ਬ੍ਰਾਹਮਣ

ਬਠਿੰਡੇ ਦਾ ਰਹਿਣ ਵਾਲਾ ਗੰਗਾ ਰਾਮ ਬ੍ਰਾਹਮਣ ਬਾਜਰਾ ਵੇਚਣ ਲਈ ਸ੍ਰੀ ਅੰਮ੍ਰਿਤਸਰ ਆ ਉਤਰਿਆ। ਓਦੋਂ ਗੁਰੂ ਸਾਹਿਬ ਸੰਤੋਖ ਸਰ ਅਤੇ ਸ੍ਰੀ ਸਰੋਵਰ ਸਾਹਿਬ ਅੰਮ੍ਰਿਤਸਰ ਦੀ ਸੇਵਾ ਕਰਵਾ ਰਹੇ ਸਨ। ਜਦੋਂ ਗੰਗਾ ਰਾਮ ਨੇ ਵਡੇ ਵਡੇ ਸ਼ਾਹੂਕਾਰਾਂ ਨੂੰ ਅਤੇ ਉਨ੍ਹਾਂ ਦੇ ਪੁਤਰਾਂ ਨੂੰ ਸਰੋਵਰ ਦੀ ਸੇਵਾ ਕਰਦਿਆਂ ਵੇਖਿਆ ਤਾਂ ਅਸਚਰਜ ਹੋ ਗਿਆ। ਗੁਰੂ ਜੀ ਦਾ ਲੰਗਰ ਵੇਖ ਕੇ ਬੜਾ ਪ੍ਰਸੰਨ ਹੋਇਆ। ਇਸ ਨੇ ੫੦੦ ਮਣ ਬਾਜਰਾ ਗੁਰੂ ਕੇ ਲੰਗਰ ਵਿਚ ਪਾਇਆ। ਇਕ ਸ਼ਾਹੂਕਾਰ ਸਿਖ ਨੇ ਪੰਜ ਹਜ਼ਾਰ ਰੁਪਇਆ ਲੰਗਰ ਲਈ ਅਰਦਾਸ ਕਰਾਇਆ ਤਾਂ ਜੋ ਲੰਗਰ ਵਿਚ ਰੋਜ਼ ਕੜਾਹ ਪ੍ਰਸ਼ਾਦ ਵਰਤੇ।

ਗੰਗਾ ਰਾਮ ਬ੍ਰਾਹਮਣ, ਸਤਿਗੁਰੂ ਜੀ ਦਾ ਪ੍ਰਤਾਪ ਵੇਖ ਕੇ ਪੱਕਾ ਸਿਖ ਹੋ ਗਿਆ। ਝੂਠੇ ਪਦਾਰਥ ਛਡ ਕੇ ਧਰਮ ਦਾ ਸੱਚਾ ਉਪਦੇਸ਼ਕ ਹੋ ਨਿਬੜਿਆ। ਇਸ ਨੇ ਬਠਿੰਡੇ ਦੇ ਇਲਾਕੇ ਵਿਚ ਸਿਖੀ ਦਾ ਬੜਾ ਪ੍ਰਚਾਰ ਕੀਤਾ।

## ਭਾਈ ਕਲਿਆਣਾ

ਭਾਈ ਕਲਿਆਣਾ ਗੁਰੂ ਘਰ ਦਾ ਉਪਦੇਸ਼ਕ ਪਹਾੜਾਂ ਦੀ ਸੈਰ

ਕਰਦਾ ਹੋਇਆ ਮੰਡੀ ਗਿਆ। ਉਥੋਂ ਦੇ ਰਾਜਾ ਹਰੀ ਸੈਣ ਜੋ ਬੈਰਾਗੀਆਂ ਦਾ ਸੇਵਕ ਸੀ, ਨੇ ਸ਼ਹਿਰ ਵਿਚ ਹੁਕਮ ਕਰ ਭੇਜਿਆ ਕਿ ਕਲ ਜਨਮ ਅਸ਼ਟਮੀ ਹੈ ਸਾਰੇ ਲੋਕ ਫੱਲ ਅਹਾਰ ਖਾਣ, ਪ੍ਰੰਤੂ ਭਾਈ ਕਲਿਆਣੇ ਨੇ ਆਪਣੇ ਸਾਥੀਆਂ ਸਮੇਤ ਉਸ ਦਿਨ ਰੋਟੀ ਖਾਧੀ। ਲੋਕਾਂ ਨੇ ਰਾਜੇ ਨੂੰ ਜਾ ਕਿਹਾ, ਤਾਂ ਰਾਜੇ ਨੇ ਭਾਈ ਕਲਿਆਣੇ ਨੂੰ ਬੁਲਾ ਭੇਜਿਆ ਤੇ ਕਿਹਾ, ਤੁਸਾਂ ਮੇਰਾ ਹੁਕਮ ਅਤੇ ਠਾਕੁਰਾਂ ਦਾ ਜਨਮ ਨਹੀਂ ਸੁਣਿਆ। ਭਾਈ ਜੀ ਨੇ ਕਿਹਾ ਕਿ ਠਾਕੁਰਾਂ ਦਾ ਜਨਮ ਹੋਣਾ ਝੂਠ ਹੈ ਕਿਉਂਕਿ ਠਾਕੁਰ ਉਹ ਹੋ ਸਕਦਾ ਹੈ ਜਿਹੜਾ ਨਾ ਕਦੇ ਜੰਮੇ ਅਤੇ ਨਾ ਕਦੇ ਮਰੇ। ਗੁਰਬਾਣੀ ਵਿਚ ਭੈਰਉ ਰਾਗ ਅੰਦਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਹੈ-

**ਸਗਲੀ ਥੀਤਿ ਪਾਸਿ ਡਾਰਿ ਰਾਖੀ ॥**
**ਅਸਟਮ ਥੀਤਿ ਗੋਵਿੰਦ ਜਨਮਾ ਸੀ ॥੧॥**
**ਭਰਮ ਭੂਲੇ ਨਰ ਕਰਤ ਕਚਰਾਇਣ ॥**
**ਜਨਮ ਮਰਣ ਤੇ ਰਹਿਤ ਨਾਰਾਇਣ॥੧॥ਰਹਾਉ॥**
**ਕਰਿ ਪੰਜੀਰੁ ਖਵਾਇਓ ਚੋਰ ॥**
**ਓਹੁ ਜਨਮਿ ਨ ਮਰੈ, ਰੇ ਸਾਕਤ ਢੋਰ ॥੨॥**
**ਸਗਲ ਪਰਾਧ ਦੇਹ ਲੋਰੋਨੀ ॥**
**ਸੋ ਮੁਖੁ ਜਾਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥**
**ਜਨਮਿ ਨ ਮਰੈ ਨ ਆਵੈ ਨ ਜਾਇ ॥**
**ਨਾਨਕ ਕਾ ਪ੍ਰਭੁ ਰਹਿਓ ਸਮਾਇ ॥** [ਪੰਨਾ ੧੧੩੬

ਬੈਰਾਗੀਆਂ ਨੇ ਅਜਿਹੇ ਬਚਨ ਸੁਣ ਕੇ ਰਾਜੇ ਅਗੇ ਸ਼ਿਕਾਇਤ ਕੀਤੀ ਕਿ ਇਹ ਪੁਰਸ਼ ਸਾਡੇ ਧਰਮ ਦੀ ਨਿੰਦਾ ਕਰਦਾ ਹੈ, ਤੁਸੀਂ ਇਸ ਦੇ ਹੱਥ ਪੈਰ ਵਢਾ ਸੁਟੋ। ਜਿਸ ਵੇਲੇ ਜਲਾਦ ਭਾਈ ਕਲਿਆਣੇ ਦੇ ਹਥ ਵੱਢਣ ਲਗੇ ਤਾਂ ਰਾਜਾ ਬੇਹੋਸ਼ ਗਿਆ ਅਤੇ ਵੱਢਣ ਵਾਲੇ ਵੀ ਬੇ-ਹੋਸ਼ ਹੋ ਗਏ। ਰਾਜੇ ਨੂੰ ਕਈ ਬੀਮਾਰੀਆਂ ਦਿਖਾਈ ਦੇਣ ਲਗ ਗਈਆਂ। ਉਸ ਨੇ ਜਲਾਦ ਨੂੰ ਹੁਕਮ ਦਿਤਾ ਕਿ ਭਾਈ ਕਲਿਆਣੇ ਨੂੰ ਜਾਣ ਦਿਓ ਅਤੇ ਭਾਈ ਕਲਿਆਣੇ ਨੂੰ ਆਖਿਆ ਕਿ ਮੈਨੂੰ ਬਖ਼ਸ਼ੋ ਜੀ। ਨਾਲ ਹੀ ਪੁਛਿਆ ਕਿ ਤੁਸੀਂ ਕਿਹੜੇ ਗੁਰੂ ਦੇ ਸਿਖ ਹੋ? ਤਾਂ ਭਾਈ ਕਲਿਆਣੇ ਨੇ ਕਿਹਾ ਕਿ ਅਸੀਂ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ

ਅਰਜਨ ਸਾਹਿਬ ਦੇ ਸਿਖ ਹਾਂ। ਤਾਂ ਰਾਜੇ ਨੇ ਕਿਹਾ ਕਿ ਮੈਨੂੰ ਭੀ ਤੁਸੀਂ ਆਪਣੀ ਚਰਨੀ ਲਾਵੋ।

ਭਾਈ ਕਲਿਆਣੇ ਨੂੰ ਰਾਜੇ ਨੇ ਕਹਿਆ ਕਿ ਠਾਕਰ ਜੰਮਣ ਮਰਣ ਤੋਂ ਰਹਿਤ ਹੈ। ਓਹ ਸਦਾ ਇਕ ਰੱਸ ਹੈ। ਤੂੰ ਇਹ ਗਲ ਪਲੇ ਬੰਨ੍ਹ ਕਿ ਅੰਨ ਤੋਂ ਖਾਧੇ ਬਿਨਾ ਕੋਈ ਕਾਰ-ਵਿਹਾਰ ਵੀ ਨਹੀਂ ਹੋ ਸਕਦਾ। ਗੁਰੂ ਜੀ ਦੇ ਬਚਨ ਹਨ:-

**ਅੰਨੈ ਬਿਨਾ, ਨ ਹੋਇ ਸੁਕਾਲੁ ॥**
**ਤਜਿਐ ਅੰਨਿ, ਨ ਮਿਲੈ ਗੁਪਾਲੁ ॥** [ਪੰਨਾ ੮੭੩

ਜਦ ਪਰਮੇਸ਼ਰ ਜੀ ਨੇ ਜੀਆਂ ਦੀ ਪਾਲਨਾ ਲਈ ਸਭ ਪਦਾਰਥ ਬਖ਼ਸ਼ੇ ਹਨ, ਓਨ੍ਹਾਂ ਨੂੰ ਛਡ ਕੇ ਪਾਖੰਡ ਕਰਨਾ ਠੀਕ ਨਹੀਂ। ਕਈ ਗਰੀਬ ਆਦਮੀ ਜਿਨ੍ਹਾਂ ਦੇ ਘਰ ਫਲੋਹਾਰ ਨਹੀਂ ਉਹ ਆਪ ਦਾ ਹੁਕਮ ਕਿਵੇਂ ਮੰਨ ਸਕਣਗੇ। ਜਿਹੜੇ ਭੁੱਖੇ ਰਹੇ, ਇਹ ਪਾਪ ਕਿਸ ਤੇ ਚੜ੍ਹਿਆ? ਤੁਸੀਂ ਤਾਂ ਦੁਧ ਪੇੜੇ ਛਕ ਲਏ। ਰਾਜੇ ਦਾ ਧਰਮ ਹੈ ਕਿ ਓਹ ਮੰਦ ਕਰਮੀਆਂ ਨੂੰ ਦੰਡ ਦੇਵੇ। ਅਜਿਹੇ ਬ੍ਰਤਾਦਿਕ ਰਖਾਉਣੇ ਅਨੀਤੀ ਹੈ। ਭਾਈ ਕਲਿਆਣੇ ਦੇ ਬਚਨ ਸੁਣ ਕੇ ਰਾਜੇ ਦਾ ਦਿਲ ਕੰਬਿਆ, ਰਾਜਾ ਭੀ ਭਾਈ ਕਲਿਆਣੇ ਦਾ ਸੇਵਕ ਬਣ ਗਿਆ। ਸਤਿ ਉਪਦੇਸ਼ ਦਾ ਸਦਕਾ ਓਥੋਂ ਦਾ ਸਾਰਾ ਇਲਾਕਾ ਹੀ ਸਿਖ ਹੋ ਗਿਆ।

## ਮੰਡੀ ਵਾਲਾ ਰਾਜਾ ਹਰੀ ਸੈਣ

ਭਾਈ ਕਲਿਆਣੇ ਦੇ ਉਪਦੇਸ਼ ਕਰਕੇ ਮੰਡੀ ਵਾਲਾ ਰਾਜਾ ਜਦੋਂ ਗੁਰੂ ਜੀ ਦਾ ਦਰਸ਼ਨ ਕਰਨ ਆਇਆ ਤਾਂ ਗੁਰੂ ਹਜ਼ੂਰੀ ਵਿਚ 'ਓਅੰਕਾਰ' ਦਾ ਪਾਠ ਹੋ ਰਿਹਾ ਸੀ। ਉਸ ਵੇਲੇ ਸਿਖ ਨੇ ਇਹ ਪਾਵਨ ਪੰਕਤੀ ਪੜ੍ਹੀ-

**"ਲੇਖੁ ਨ ਮਿਟਹੀ ਹੇ ਸਖੀ, ਜੋ ਲਿਖਿਆ ਕਰਤਾਰਿ" (ਪੰ. ੯੩੭)**

ਰਾਜੇ ਦੇ ਮਨ ਵਿਚੋਂ ਇਹ ਸੰਸਾ ਉਠਿਆ ਕਿ ਜਦ ਧੁਰੋਂ ਲਿਖਿਆ ਲੇਖ ਮਿੱਟ ਹੀ ਨਹੀਂ ਸਕਦਾ ਤਾਂ ਗੁਰੂ ਜੀ ਦੇ ਦਰਸ਼ਨ ਅਤੇ ਸਤਿਸੰਗ ਵਿਚ ਆਉਣ ਦਾ ਕੀ ਲਾਭ ਹੈ?। ਮੈਨੂੰ ਤਾਂ ਪੁਤਰ ਲੈਣ ਦੀ ਅਭਿਲਾਖਾ ਸੀ, ਇਹ ਕਿਵੇਂ ਪੂਰੀ ਹੋਵੇਗੀ?

ਹਰੀ ਸੈਣ ਰਾਜੇ ਨੇ ਆਪਣੀ ਸੈਨਾ ਸਮੇਤ ਗੁਰੂ ਜੀ ਦੇ ਚਰਨਾ ਤੇ ਮੱਥਾ ਟੇਕਿਆ, ਭੇਟਾ ਅਰਪਨ ਕੀਤੀ ਅਤੇ ਹਥ ਜੋੜ ਕੇ ਪੁਛਿਆ, ਸਚੇ ਪਾਤਿਸ਼ਾਹ ਜੀ ! ਇਸ ਪੰਕਤੀ ਦਾ ਕੀ ਮਤਲਬ ਹੈ? ਗੁਰੂ ਜੀ ਨੇ ਕਿਹਾ ਤਿੰਨ ਦਿਨ ਇਥੇ ਰਹੁ, ਸਭ ਕਿਛ ਪਤਾ ਲਗ ਜਾਵੇਗਾ। ਜਦ ਰਾਜਾ ਹਰੀ ਸੈਣ ਰਾਤ ਨੂੰ ਸੁਤਾ ਤਾਂ ਸੁਪਨੇ ਵਿਚ ਵੇਖਦਾ ਹੈ ਕਿ ਉਹ ਇਕ ਚੰਡਾਲ ਦੇ ਘਰ ਜੰਮਿਆ। ਪਹਿਲਾਂ ਬਾਲ ਅਵਸਥਾ ਅਤੇ ਜੁਆਨੀ ਦੀ ਸਭ ਗਲ ਵੇਖੀ, ਮਗਰੋਂ ਵਿਆਹ ਹੋਇਆ। ਵਹੁਟੀ ਆਈ, ਧੀਆਂ ਪੁੱਤਰ ਜਨਮੇ, ਸਨਬੰਧੀਆਂ ਦੇ ਘਰ ਸੰਸਾਰੀ ਵਿਹਾਰ ਵਰਤਦਾ ਰਿਹਾ, ਆਖ਼ਰ ਇਕ ਦਿਨ ਘਰ ਵਿਚ ਖਾਣ ਲਈ ਕੁਝ ਵੀ ਨਹੀਂ ਸੀ, ਰੋਟੀ ਦੀ ਭੁੱਖ ਤੋਂ ਬਹੁਤ ਵਿਆਕੁਲ ਹੋ ਕੇ ਰਜ ਕੇ ਪੀਲੂ (ਬੇਰ) ਖਾਧੇ, ਜਿਸ ਕਾਰਨ ਇਸ ਨੂੰ ਮਰੋੜ ਲਗ ਗਏ ਅਤੇ ਇਸੇ ਦੁਖ ਵਿਚ ਹੀ ਇਸ ਦੇ ਪ੍ਰਾਣ ਨਿਕਲ ਗਏ। ਜਦ ਰਾਜੇ ਨੇ ਇਹ ਸੁਪਨਾ ਵੇਖਿਆ ਤਾਂ ਰਾਜੇ ਦੀ ਨੀਂਦ ਖੁਲ੍ਹ ਗਈ, ਬੜਾ ਵਿਆਕੁਲ ਹੋਇਆ।

ਜਦੋਂ ਰਾਜਾ ਸਵੇਰੇ ਸ਼ਿਕਾਰ ਖੇਡਣ ਗਿਆ ਤਾਂ ਇਕ ਮ੍ਰਿਗ ਦੇ ਪਿੱਛੇ ਆਪਣਾ ਘੋੜਾ ਛਡਿਆ, ਹਰਨ ਦੂਰ ਭਜ ਗਿਆ, ਉਸਦਾ ਪਤਾ ਹੀ ਨਾ ਲੱਗਾ। ਹਾਰ ਕੇ ਇਕ ਦਰਖਤ ਹੇਠ ਜਾ ਬੈਠਾ। ਉਥੇ ਇਕ ਚੰਡਾਲ ਨੇ ਵੇਖ ਵੇਖ ਕੇ ਉਸ ਦੇ ਘਰ ਜਾ ਕਿਹਾ ਕਿ ਤੁਹਾਡਾ ਆਦਮੀ ਜੀਉਂਦਾ ਹੈ, ਤਾਂ ਉਸ ਦੀ ਵਹੁਟੀ, ਧੀਆਂ, ਪੁਤਰ, ਹੋਰ ਸਨਬੰਧੀ ਭਜੇ ਆਏ, ਰਾਜੇ ਦੇ ਗਲ ਵਿਚ ਕਪੜਾ ਪਾ ਕੇ ਨਾਲ ਲੈ ਚਲੇ ਤਾਂ ਬਹੁਤ ਦੁਖੀ ਹੋ ਕੇ ਰਾਜੇ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਧਿਆਨ ਕਰਕੇ ਬੇਨਤੀ ਕੀਤੀ-

"ਗੁਰੂ ਮਹਾਰਾਜ ਜੀ ! ਮੈਨੂੰ ਬਚਾਵੋ, ਜਿਸ ਤਰ੍ਹਾਂ ਆਪ ਜੀ ਨੇ ਪ੍ਰਹਿਲਾਦ ਦੀ ਰਖਿਆ ਕੀਤੀ ਸੀ, ਮੇਰੀ ਵੀ ਰਖਿਆ ਕਰੋ ਜੀ।" ਸਤਿਗੁਰੂ ਜੀ ਨੇ ਹਾਜ਼ਰ ਨਾਜ਼ਰ ਹੋ ਕੇ ਦਰਸ਼ਨ ਦਿਤਾ ਅਤੇ ਚੰਡਾਲਾਂ ਨੂੰ ਕਿਹਾ, ਤੁਸੀ ਇਸ ਨੂੰ ਕਿਉਂ ਪਕੜਿਆ ਹੈ? ਤਾਂ ਚੰਡਾਲਾਂ ਨੇ ਕਿਹਾ, ਏਹ ਸਾਡਾ ਪਿਉ ਹੈ, ਅਸੀਂ ਇਸਦੇ ਪੁਤਰ ਹਾਂ। ਇਹ ਕਲ ਮਰ ਗਿਆ ਸੀ ਹੁਣ ਇਹ ਕਬਰ ਵਿਚੋਂ ਨਿਕਲ ਆਇਆ ਹੈ ਪਰ

ਘਰ ਨਹੀਂ ਚਲਦਾ। ਚੰਡਾਲਾਂ ਦੀ ਗਲ ਸੁਣ ਕੇ ਸਤਿਗੁਰੂ ਜੀ ਨੇ ਕਿਹਾ ਕਿ ਇਹ ਤੁਹਾਡਾ ਪਿਉ ਨਹੀਂ, ਤੁਸੀਂ ਕਬਰ ਪੁੱਟ ਕੇ ਵੇਖੋ। ਜਦ ਕਬਰ ਪੁੱਟੀ ਤਾਂ ਉਸ਼ ਵਿਚ ਰਾਜੇ ਦੀ ਸ਼ਕਲ ਵਰਗਾ ਚੰਡਾਲ ਉਥੋਂ ਨਿਕਲਿਆ, ਤਾਂ ਰਾਜੇ ਦੀ ਖ਼ਲਾਸੀ ਹੋਈ।

ਗੁਰੂ ਜੀ ਨੇ ਕਿਹਾ, ਵੇਖ ਭਾਈ ਸਤਿਸੰਗ ਦਾ ਇਹ ਲਾਭ ਹੈ ਕਿ ਸੁਪਨੇ ਵਿਚ ਤੇਰਾ ਸਾਰਾ ਜਨਮ ਜੋ ਤੂੰ ਅਗੇ ਪਾਉਣਾ ਸੀ, ਦੂਰ ਹੋ ਗਿਆ, ਮਾਨੋ ਸੂਲੀ ਦਾ ਕੰਡਾ ਹੋ ਗਿਆ। ਇਸੇ ਤਰ੍ਹਾਂ ਜੋ ਸਤਿਸੰਗ ਵਿਚ ਆਉਂਦੇ ਹਨ, ਦੁੱਖਾਂ ਤੋਂ ਬਚ ਜਾਂਦੇ ਹਨ। ਇਹ ਬਚਨ ਸੁਣ ਕੇ ਰਾਜੇ ਨੇ ਗੁਰੂ ਜੀ ਦੇ ਚਰਨ ਫੜ ਲਏ ਅਤੇ ਗੁਰੂ ਘਰ ਦਾ ਪੱਕਾ ਸਿੱਖ ਬਣ ਗਿਆ। ਸ੍ਰੀ ਦਰਬਾਰ ਸਾਹਿਬ ਅਤੇ ਸਰੋਵਰ ਦੀ ਸੇਵਾ ਇਸ ਨੇ ਬਹੁਤ ਕੀਤੀ, ਜਿਤਨਾ ਚਿਰ ਜੀਉਂਦਾ ਰਿਹਾ, ਧਰਮ ਨਿਆਇ ਕਰਦਾ ਰਿਹਾ ਅਤੇ ਗਰੀਬਾਂ ਨੂੰ ਸੁਖ ਦਿੰਦਾ ਰਿਹਾ।

## ਸ੍ਰੀ ਤਰਨ ਤਾਰਨ ਸਰੋਵਰ

ਸਤਿਗੁਰੂ ਜੀ, ਸਿੱਖਾਂ ਸੇਵਕਾਂ ਨੂੰ ਤਾਰਦੇ ਹੋਏ ਤਰਨ ਤਾਰਨ ਆਏ, ਜਿਥੇ ਅਜ ਕਲ ਸਰੋਵਰ ਹੈ। ਕਈ ਕੋਹੜੀਆਂ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ! ਅਸੀਂ ਬੜੇ ਦੁਖੀ ਹਾਂ, ਕਿਰਪਾ ਕਰਕੇ ਸਾਡਾ ਦੁਖ ਦੂਰ ਕਰੋ ਜੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀ ਦੇਹ ਅਰੋਗਤਾ ਵਾਸਤੇ ੧੭ ਵੈਸਾਖ ਸੰਮਤ ੧੬੪੭ ਨੂੰ ਸ੍ਰੀ ਤਰਨ ਤਾਰਨ ਸ਼ਹਿਰ ਵਸਾਇਆ ਅਤੇ ਉਨ੍ਹਾਂ ਕੋਹੜੀਆਂ ਨੂੰ ਹੁਕਮ ਕੀਤਾ ਤੁਸੀਂ ਇਸ ਛਪੜ ਵਿਚ ਨ੍ਹਾਵੋ ਅਤੇ ਪਰਮੇਸ਼ਰ ਜੀ ਦਾ ਭਜਨ ਕਰੋ, ਤੁਹਾਡਾ ਦੁਖ ਨਵਿਰਤ ਹੋ ਜਾਵੇਗਾ। ਸੋ, ਗੁਰੂ ਜੀ ਦੇ ਬਚਨ ਸਚ ਹੋਏ, ਕੋਹੜੀ ਠੀਕ ਹੋ ਗਏ। ਆਪ ਜੀ ਨੇ ਇਥੇ ਸੰਮਤ ੧੬੪੮ ਨੂੰ ਕੱਚਾ ਤਾਲ ਪੁਟਵਾਇਆ। ਓਥੇ ਭੀ ਜਦ ਸੰਮਤ ੧੬੫੩ ਨੂੰ ਤਲਾਬ ਨੂੰ ਪੱਕਾ ਕਰਨ ਵਾਸਤੇ ਆਵੇ ਪਕਾਏ ਤਾਂ ਨੂਰ ਦੀਨ ਦੇ ਬੇਟੇ ਅਮੀਰ ਦੀਨ ਨੇ ਜ਼ੋਰੋ ਜ਼ੋਰੀ ਇੱਟਾਂ ਚੁਕ ਕੇ ਆਪਣੀ ਹਵੇਲੀ ਨੂੰ ਲਾ ਦਿਤੀਆਂ। ਉਸ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਇੱਟਾਂ ਲੈ ਗਏ ਹਨ, ਤਾਂ ਗੁਰੂ ਜੀ ਨੇ ਹੁਕਮ ਕੀਤਾ ਤੁਸੀਂ ਦਿਲਗੀਰ ਨਾ ਹੋਵੋ, ਸਾਡੇ ਸਿਖ ਇਹੋ ਇੱਟਾਂ ਆਪੇ ਹੀ ਇਸ ਤਾਲ (ਸਰੋਵਰ) ਨੂੰ ਲਾ ਲੈਣਗੇ।

ਸੋ, ਸੰਮਤ ੧੮੩੨ ਬਿ. ਨੂੰ ਸਰਦਾਰ ਬੁੱਧ ਜੀ ਫਜ਼ਲਾਪੁਰੀਏ ਨੇ ਓਹਨਾਂ ਦੇ ਸਭ ਮਹਲ ਢਾਹ ਕੇ, ਓਹੋ ਇੱਟਾਂ ਸ੍ਰੀ ਤਰਨ ਤਾਰਨ ਦੇ ਸਰੋਵਰ ਨੂੰ ਲਾਈਆਂ। ਇਥੇ ਹੀ ਬਸ ਨਹੀਂ, ਨੂਰ ਦੀਨ ਵਾਲੇ ਪਿੰਡ ਦੀਆਂ ਇੱਟਾਂ ਜੋ ਬਾਦਸ਼ਾਹੀ ਸਰਾਂ ਵਿਚ ਪਈਆਂ ਸਨ, ਸਭ ਤਰਨ ਤਾਰਨ ਲੈ ਆਂਦੀਆਂ ਅਤੇ ਸਵਾ ਲੱਖ ਰੁਪਇਆ ਆਪਣੇ ਕੋਲੋ ਖਰਚ ਕੇ ਟੋਰਾਂ ਵਾਲਿਆਂ ਦੇ ਪੌੜ ਬਣਵਾਏ, ਬਾਕੀ ਟਹਲ ਮਹਾਰਾਜਾ ਰਣਜੀਤ ਸਿੰਘ ਤੇ ਕੰਵਰ ਨੌਨਿਹਾਲ ਸਿੰਘ ਜੀ ਨੇ ਕੀਤੀ। ਏਥੇ ਹਰ ਮਹੀਨੇ ਭਾਰੀ ਮੇਲਾ ਲਗਦਾ ਹੈ, ਦੂਰ ਦੂਰ ਤੋਂ ਸੰਗਤਾਂ ਆਉਂਦੀਆਂ ਹਨ। ਚੇਤਰ ਤੇ ਭਾਦਰੋਂ ਦੀ ਅਮਾਵਸ ਤੇ ਬਹੁਤ ਭੀੜ ਹੁੰਦੀ ਹੈ।

ਪ੍ਰਿਥੀ ਚੰਦ ਦੇ ਭਾਰੀ ਵਿਰੋਧ ਕਾਰਨ ਭਾਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਸ਼ਾਂਤੀ ਦੀ ਮੂਰਤਿ ਸ੍ਰੀ ਤਰਨ ਤਾਰਨ ਜਾ ਰਹੇ ਪ੍ਰੰਤੂ ਪ੍ਰਿਥੀ ਚੰਦ ਨੇ ਕਲੇਸ਼ ਵਧਾਉਣ ਖ਼ਾਤਰ ਆਪਣੀ ਜਗਾ ਵੀ ਇਸ ਦੇ ਨਾਲ ਹੀ ਜਾ ਬਣਵਾਈ। ਇਸ ਲਈ ਗੁਰੂ ਜੀ ਇਥੋਂ ਚਲੇ ਗਏ ਅਤੇ ਛਾਪਰੀ ਪਿੰਡ ਜਾ ਰਹੇ। ਏਥੇ ਭਾਈ ਹੇਮਾ ਸਿਖ ਸੰਗਤਾਂ ਦੀ ਬਹੁਤ ਸੇਵਾ ਕਰਦਾ ਸੀ। ਗੁਰੂ ਜੀ ਦੇ ਜਾਣ ਨਾਲ ਜੰਗਲ ਵਿਚ ਵੀ ਮੰਗਲ ਬਣ ਗਿਆ। ਇਥੇ ਗੁਰੂ ਜੀ ਨੇ ਪਾਵਨ ਸ਼ਬਦ ਉਚਾਰਿਆ:-

**ਭਲੀ ਸੁਹਾਵੀ ਛਾਪਰੀ, ਜਾ ਮਹਿ ਗੁਨ ਗਾਏ ॥**
**ਕਿਤਹੀ ਕਾਮਿ ਨ ਧਉਲਹਰ, ਜਿਤੁ ਹਰਿ ਬਿਸਰਾਏ॥ [ਪੰਨਾ ੭੪੫**

ਸਤਿਗੁਰੂ ਜੀ ਸੰਗਤਾਂ ਨੂੰ ਤਾਰਦੇ ਹੋਏ ਜਦ ਬਿਆਸਾ ਤੋਂ ਪਾਰ ਗਏ ਤਾਂ ਆਪ ਜੀ ਦਾ ਜੱਸ ਸੁਣ ਕੇ ਸਯਦ ਅਜ਼ੀਮ ਖਾਂ ਜਲੰਧਰ ਦਾ ਸੂਬੇਦਾਰ, ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਵਿਚ ਇਕੋ ਜਿਹਾ ਲੰਗਰ ਵਰਤਦਾ ਵੇਖ ਕੇ ਬੇਨਤੀ ਕਰਨ ਲਗਾ, "ਸਚੇ ਪਾਤਿਸ਼ਾਹ ! ਕਿਹੜਾ ਮਜ਼ਹਬ ਚੰਗਾ ਹੈ? ਤਾਂ ਸ੍ਰੀ ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ:-

**ਰਾਮਕਲੀ ਮਹਲਾ ੫ ॥**

**ਕਾਰਨ ਕਰਨ ਕਰੀਮ ॥ ਸਰਬ ਪ੍ਰਤਿਪਾਲ ਰਹੀਮ॥**
**ਅਲਹ ਅਗਮ ਅਪਾਰ॥ ਖੁਦਿ ਖੁਦਾਇ ਵਡ ਬੇਸੁਮਾਰ॥੧॥**
**ਓੰਨਮੋ ਭਗਵੰਤ ਗੁਸਾਈ ॥**

**ਖਾਲਕੁ ਰਵਿ ਰਹਿਆ ਸਭ ਠਾਈ ॥੧॥ ਰਹਾਉ॥**
**ਜਗੰਨਾਥ ਜਗ ਜੀਵਨ ਮਾਧੋ॥ ਭਉ ਭੰਜਨ ਰਿਦ ਮਾਹਿ ਅਰਾਧੋ॥**
**ਰਿਖੀਕੇਸ ਗੋਪਾਲ ਗੋੁਵਿੰਦ॥ ਪੂਰਨ ਸਰਬਤ੍ਰ ਮੁਕੰਦ॥੨॥**
**ਮਿਹਰਵਾਨ ਮਉਲਾ ਤੂਹੀ ਏਕ ॥ ਪੀਰ ਪੈਗੰਬਰ ਸੇਖ ॥**
**ਦਿਲਾ ਕਾ ਮਾਲਕੁ ਕਰੇ ਹਾਕੁ ॥ ਕੁਰਾਨ ਕਤੇਬ ਤੇ ਪਾਕੁ॥੩॥**
**ਨਰਾਇਣ ਨਰਹਰ ਦਇਆਲ ॥**
**ਰਮਤ ਰਾਮ ਘਟ ਘਟ ਆਧਾਰ ॥**
**ਬਾਸੁ ਦੇਵ ਬਸਤ ਸਭ ਠਾਇ ॥**
**ਲੀਲਾ ਕਿਛੁ ਲਖੀ ਨ ਜਾਇ ॥੪॥**
**ਮਿਹਰ ਦਇਆ ਕਰ ਕਰਨੈਹਾਰ ॥**
**ਭਗਤਿ ਬੰਦਗੀ ਦੇਹ ਸਿਰਜਣਹਾਰ॥**
**ਕਹੁ ਨਾਨਕ ਗੁਰਿ ਖੋਏ ਭਰਮੁ॥**
**ਏਕੋ ਅਲਹੁ ਪਾਰਬ੍ਰਹਮ॥੫॥੩੫॥੪੫॥** [ਪੰਨਾ ੮੯੬-੯੭

ਸ੍ਰੀ ਗੁਰੂ ਜੀ ਦਾ ਨਿਰਪਖਤਾ ਵਾਲਾ ਸ਼ਬਦ ਸੁਣ ਕੇ ਸਯੱਦ ਗੁਰੂ ਜੀ ਦੇ ਚਰਨਾ ਤੇ ਆ ਢੱਠਾ ਅਤੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ! ਹੁਣ ਸਾਡੇ ਕੋਲ ਚਲੋ। ਗੁਰੂ ਜੀ ਨੇ ਦੁਆਬੇ ਦੀ ਬਹੁਤ ਸਾਰੇ ਸਿਖਾਂ ਦੀ ਪ੍ਰਾਰਥਨਾ ਕਰਨ ਨਾਲ, ਸੱਯਦ ਅਜ਼ੀਮ ਖਾਂ ਦੇ ਪ੍ਰੇਮ ਕਰਕੇ ਸੰਮਤ ੧੬੫੪ ਬਿ. ਨੂੰ ਗੁਰੂ ਜੀ ਨੇ ਕਰਤਾਰਪੁਰ ਵਸਾਇਆ। ਇਕ ਬਹੁਤ ਪੁਰਾਣੀ ਟਾਹਲੀ ਦਾ ਦਰਖਤ ਕਟਵਾ ਕੇ ਵਡਾ ਮੋਟਾ ਤੇ ਉਚਾ ਥੰਮ ਗਡਵਾਇਆ। ਥੰਮ ਗਡਣ ਲਗਿਆਂ ਚੌਧਰੀ ਦੀ ਪਗ ਉਤਰ ਗਈ ਤਾਂ ਲੋਗਾਂ ਅਪਸਗਣ ਮੰਨਿਆ ਪਰ ਗੁਰੂ ਜੀ ਨੇ ਬਚਨ ਕੀਤਾ:-

**ਸਗਨ ਅਪਸਗਨ ਤਿਸ ਕਉ ਲਗੈ, ਜਿਸੁ ਚੀਤਿ ਨ ਆਵੈ॥**
**ਤਿਸੁ ਜਮੁ ਨੇੜਿ ਨ ਆਵਈ, ਜੋ ਹਰਿ ਪ੍ਰਭਿ ਭਾਵੈ॥** [ਪੰਨਾ ੪੦੧

ਜਿਹੜਾ ਥੰਮ ਗੁਰੂ ਜੀ ਨੇ ਗਡਵਾਇਆ ਸੀ, ਉਹ ਸੰਮਤ ੧੮੧੧ ਬਿ. ਨੂੰ ਨਾਸਰ ਦੀਨ ਦੁਰਾਨੀ ਜਲੰਧਰ ਦੇ ਸੂਬੇ ਨੇ ਅਦੀਨਾ ਬੇਗ ਖਾਂ ਨੂੰ ਤੇ ਸੋਢੀ ਬਡਭਾਗ ਸਿੰਘ ਨੂੰ ਜਲੰਧਰੋਂ ਸਜੰਗ ਕਢ ਕੇ ਸਾੜ ਦਿਤਾ ਸੀ। ਏਥੇ ਕਈ ਗਊਆਂ ਦਾ ਬੁਰਾ ਕੀਤਾ ਸੀ, ਹਿੰਦਵਾਣੀਆਂ, ਪਠਾਣਾਂ ਨੇ ਜ਼ੋਰ ਨਾਲ ਕਢ ਲਈਆਂ ਸਨ। ਸੰਮਤ ੧੮੧੩ ਬਿ. ਨੂੰ ਜਦ ਫੇਰ ਖਾਲਸੇ ਦਾ ਜ਼ੋਰ ਪਿਆ, ਸੋਢੀ ਬਡਭਾਗ ਸਿੰਘ ਅਤੇ ਅਦੀਨਾ ਬੇਗ ਖਾਂ ਨੇ ਖ਼ਾਲਸੇ ਦੀ ਮਦਦ ਨਾਲ

ਨਾਸਰਦੀਨ ਨੂੰ ਮਾਰ ਕੇ ਉਸ ਤੋਂ ਜਲੰਧਰ ਛੁੜਾਇਆ। ਨਾਸਰਦੀਨ ਆਦਿਕ ਅਮੀਰਾਂ ਦੀਆਂ ਅਨੇਕ ਬਹੂ ਬੇਟੀਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾ ਕੇ ਸਿੰਘਾਂ ਨਾਲ ਅਨੰਦ ਕਾਰਜ ਕਰਾਇਆ। ਭਾਵੇਂ ਸੋਢੀਆਂ ਨੇ ਦੂਸਰਾ ਥਮ ਬਣਵਾਇਆ ਸੀ ਪਰ ਓਦੋਂ ਵੀ ਮਹਾਰਾਜਾ ਰਣਜੀਤ ਸਿੰਘ ਨੇ ਇਕ ਲਖ ਰੁਪਇਆ ਥੰਮ ਵਾਸਤੇ ਦਿਤਾ ਤਾਂ ਜੋ ਬਹੁਤ ਦੂਰ ਦੂਰ ਤੋਂ ਥੰਮ ਨਜ਼ਰ ਆਵੇ, ਪਰ ਓਹ ਰੁਪਇਆ ਕਾਰਦਾਰ ਹੀ ਖਾ ਗਏ।

ਇਥੇ ਕਰਤਾਰ ਪੁਰ ਵਿਖੇ ਮਾਤਾ ਗੰਗਾ ਜੀ ਨੇ ਸੰ. ੧੬੫੩ ਬਿ. ਨੂੰ ਇਕ ਖੂਹ ਲਵਾਇਆ। ਜਿਸ ਦਾ ਬਹੁਤ ਮਹਾਤਮ ਸਮਝਿਆ ਜਾਂਦਾ ਹੈ। ਮਰਨ ਲਗੇ ਦੇ ਮੂੰਹ ਵਿੱਚ ਲੋਕੀਂ ਖੂਹ ਦਾ ਜਲ ਪਾਉਂਦੇ ਹਨ। ਕਈ ਲੋਕ ਬੋਤਲਾਂ ਵਿਚ ਪਾ ਕੇ ਇਹ ਜਲ ਲੈ ਜਾਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿਆਰ ਕਰਵਾਈ ਸੀ , ਉਹ ਪਾਵਨ ਸਰੂਪ ਭੀ ਇਥੇ ਸ਼ੀਸ਼ਮਹਲ ਵਿਚ ਹੈ। ਇਸ ਦੀ ਚੜ੍ਹਤ ਸੋਢੀ ਧੀਰਮਲ ਦੀ ਸੰਤਾਨ ਖਾਂਦੀ ਹੈ। ਸੰਗਰਾਂਦ ਵਾਲੇ ਦਿਨ ਪਾਵਨ ਸਰੂਪ ਦਾ ਸੰਗਤਾਂ ਨੂੰ ਦਰਸ਼ਨ ਕਰਾਉਂਦੇ ਹਨ ਅਤੇ ਵੇਸਾਖੀ ਨੂੰ ਭਾਰੀ ਮੇਲਾ ਲਗਦਾ ਹੈ।

## ਜੋਤੀ ਜੋਤਿ ਸਮਾਉਣਾ

ਬਾਦਸ਼ਾਹ ਨੇ ਗੁਰੂ ਜੀ ਨੂੰ ਲਾਹੌਰ ਬੁਲਾਇਆ। ਗੁਰੂ ਜੀ ਨੇ ਆਪਣਾ ਅੰਤਮ ਸਮਾਂ ਨੇੜੇ ਆਇਆ ਜਾਣ ਕੇ, ਭਾਈ ਗੁਰਦਾਸ ਅਤੇ ਬਾਬਾ ਬੁਢਾ ਜੀ ਨੂੰ ਗੁਰੂ ਘਰ ਦਾ ਕੰਮ ਸੌਂਪ ਕੇ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਗੁਰਿਆਈ ਗੱਦੀ ਦੇ ਕੇ ਪੰਜ ਸਿਖਾਂ ਸਮੇਤ ਲਾਹੌਰ ਪਹੁੰਚ ਗਏ। ਜਹਾਂਗੀਰ ਨੇ ਕਹਿਆ ਕਿ ਆਪ ਨੇ ਮੇਰੇ ਦੁਸ਼ਮਨ ਨੂੰ ਪੰਜਾਹ ਹਜ਼ਾਰ ਰੁਪਇਆ ਦਿੱਤਾ ਹੈ। ਇਸ ਕਸੂਰ ਕਰਕੇ ਤੁਸੀਂ ਦੋ ਲੱਖ ਰੁਪਇਆ ਸ਼ਾਹੀ ਖਜ਼ਾਨੇ ਵਿਚ ਜਮ੍ਹਾਂ ਕਰਵਾਉ ਅਤੇ ਆਪਣੇ ਗ੍ਰੰਥ ਵਿਚ ਮੁਹੰਮਦ ਸਾਹਿਬ ਦੀ ਤਾਰੀਫ਼ ਲਿਖੋ, ਤੁਹਾਡਾ ਕਸੂਰ ਮੁਆਫ਼ ਕਰ ਦਿਤਾ ਜਾਵੇਗਾ। ਇਤਨੀ ਗਲ ਕਰਕੇ ਆਪ ਸਿੰਧ ਵਲ ਚਲਾ ਗਿਆ।

ਲਾਹੌਰ ਦੇ ਸਿੱਖ ਦੋ ਲਖ ਰੁਪਇਆ ਦੇਣ ਲਈ ਤਿਆਰ ਹੋ ਗਏ ਪਰ ਗੁਰੂ ਸਾਹਿਬ ਨਾ ਮੰਨੇ। ਨਾ ਹੀ ਮੁਹੰਮਦ ਸਾਹਿਬ ਦੀ ਤਾਰੀਫ਼ ਲਿਖਾਉਣੀ ਮੰਨੇ, ਨਾਂ ਹੀ ਚੰਦੂ ਦੀ ਲੜਕੀ ਦਾ ਨਾਤਾ ਲੈਣਾ ਮੰਨਿਆ। ਜਿਸ ਕਾਰਨ ਚੰਦੂ ਨੇ ਸਿਪਾਹੀਆਂ ਨੂੰ ਕਹਿ ਕੇ ਗੁਰੂ ਸਾਹਿਬ ਨੂੰ ਬੜੇ ਤਸੀਹੇ ਦਿਵਾਏ। ਤੱਤੀਆਂ ਤਵੀਆਂ ਤੇ ਬੈਠਾਇਆ, ਉਬਲਦੀ ਦੇਗ ਵਿਚ ਬੈਠਾਇਆ, ਸੀਸ ਉਤੇ ਤਤਾ ਰੇਤਾ ਪਵਾਇਆ ਪਰ ਗੁਰੂ ਜੀ ਪ੍ਰਭੂ ਦਾ ਭਾਣਾ ਮਿੱਠਾ ਕਰਕੇ ਮੰਨਦੇ ਹੋਏ ਸ਼ਾਂਤ ਰੂਪ ਰਹੇ। ਸਾਈਂ ਮੀਆ ਮੀਰ ਜੀ ਨੇ ਕਿਹਾ ਗੁਰਦੇਵ ! ਜੇ ਆਗਿਆ ਦਿਉ ਤਾਂ ਮੈਂ ਬਾਦਸ਼ਾਹ ਨੂੰ ਕਹਿ ਕੇ ਚੰਦੂ ਦੁਸ਼ਟ ਨੂੰ ਚੰਗੀ ਸਜ਼ਾ ਦਿਵਾਵਾਂ ਪਰ ਗੁਰੂ ਜੀ ਨੇ ਕਿਹਾ ਕੁਝ ਨਹੀਂ ਕਰਨਾ, ਇਹ ਜੋ ਕੁਝ ਹੋ ਰਿਹਾ ਹੈ ਉਸ ਪ੍ਰਭੂ ਦਾ ਭਾਣਾ ਹੈ।

ਆਖ਼ਰ ਚੰਦੂ ਨੇ ਧਮਕੀ ਦਿਤੀ ਕਿ ਮੇਰੀਆਂ ਗਲਾਂ ਮੰਨ ਲਉ, ਨਹੀਂ ਤਾਂ ਤੁਸੀਂ ਗਊ ਦੇ ਚਮੜੇ ਵਿਚ ਮੜ੍ਹਾਏ ਜਾਉਗੇ, ਏਦਾਂ ਦੀਆਂ ਸਾਰੀਆਂ ਗੱਲਾਂ ਸੁਣ ਕੇ ਗੁਰੂ ਜੀ ਉਸ ਨਾਲ ਬੋਲੇ ਹੀ ਨਹੀਂ। ਬਸ ! ਇਤਨਾ ਕਿਹਾ ਕਿ ਅਸਾਂ ਰਾਵੀ ਵਿਚ ਇਸ਼ਨਾਨ ਕਰਨਾ ਹੈ। ਚੰਦੂ ਨੇ ਸੋਚਿਆ ਕਿ ਅਗੇ ਤੱਤੀ ਲੋਹ ਉਤੇ ਰੇਤ ਪੈਣ ਨਾਲ ਸਾਰੇ ਸਰੀਰ ਤੇ ਛਾਲੇ ਬਣੇ ਹੋਏ ਹਨ, ਇਸ਼ਨਾਨ ਕਰਨਗੇ ਤਾਂ ਹੋਰ ਤਕਲੀਫ ਹੋਵੇਗੀ, ਇਸ ਲਈ ਸਿਪਾਹੀ ਨਾਲ ਦਿਤੇ ਤੇ ਕਿਹਾ, "ਜਾਓ ਇਸ਼ਨਾਨ ਕਰ ਆਓ"। ਪੰਜ ਸਿੱਖ ਆਪ ਜੀ ਦੇ ਨਾਲ ਸਨ, ਉਨ੍ਹਾਂ ਨੂੰ ਆਪਣਾ ਅੰਤਮ ਸਮਾਂ ਦਸ ਦਿੱਤਾ ਤੇ ਨਾਲ ਕਿਹਾ ਕਿ ਤੁਸਾਂ ਉਕਾ ਅਫਸੋਸ ਨਹੀਂ ਕਰਨਾ, ਅਤੇ ਨਾ ਹੀ ਰੋਣਾ ਹੈ। ਸ਼ਬਦ ਕੀਰਤਨ ਕਰਨਾ।

ਆਪ ਜੀ ਨੇ ਇਸ਼ਨਾਨ ਕਰਕੇ ਜਪੁ ਜੀ ਸਾਹਿਬ ਦਾ ਪਾਠ ਕੀਤਾ। ਜੇਠ ਸੁਦੀ ਚੌਥ ਸੰ. ੧੬੬੩ ਬਿ. ਸ਼ੁਕਰ ਵਾਰ ਅੰਮ੍ਰਿਤ ਵੇਲੇ ਦੇਹ ਤਿਆਗ ਦਿਤੀ, ਜੋਤੀ ਜੋਤਿ ਸਮਾਅ ਗਏ। ਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਸੰਗਤਾਂ ਨੇ ਸ਼ਬਦ ਕੀਰਤਨ ਦੀ ਬਰਖਾ ਕੀਤੀ। ਜਦੋਂ ਸਿਖ ਇਹ ਖ਼ਬਰ ਲੈ ਕੇ ਸ੍ਰੀ ਅੰਮ੍ਰਿਤਸਰ ਵਾਪਸ ਆਏ ਤਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ

ਸਹਜ ਪਾਠ ਦਾ ਭੋਗ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਰਖਵਾਇਆ ਅਤੇ ਭੋਗ ਪਵਾਇਆ, ਕੀਰਤਨ ਹੋਇਆ:-

**ਜਨਮ ਮਰਣ ਦੁਹਹੂ ਮਹਿ ਨਾਹੀ, ਜਨ ਪਰਉਪਕਾਰੀ ਆਏ॥**
**ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ॥**
**[ਪੰਨਾ ੭੪੯**

ਅੰਤ ਵਿਚ ਤੱਤ ਇਹ ਹੈ ਕਿ:-

**ਸਤਿਗੁਰੁ ਮੇਰਾ ਸਦਾ ਸਦਾ, ਨਾ ਆਵੈ ਨਾ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ॥**
**[ਪੰਨਾ ੭੫੯**

"ਗੁਰੁ ਅਰਜੁਨੁ ਪਰਤਖਿ ਹਰਿ" (ਪੰਨਾ ੧੪੦੯) ਅਤੇ "ਗੁਰੁ ਅਰਜੁਨ ਸਚੁ ਸਿਰਜਣਹਾਰਾ॥" (ਭਾ.ਗੁ.) "ਹਰਿਬੰਸ ਜਗਤਿ ਜਸੁ ਸੰਚਰ੍ਉ, ਸੁ ਕਵਣੁ ਕਹੈ ਸਤਿਗੁਰੁ ਮੁਯਉ" (ਪੰਨਾ ੧੪੦੬) ਆਦਿ ਪਾਵਨ ਵਾਕਾਂ ਦੇ ਚਾਨਣ ਵਿਚ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਨੂੰ ਬਾਰ ਬਾਰ ਨਮਸਕਾਰ ਕਰਨੀ ਹੀ ਸੋਭਦੀ ਹੈ।

## ਸਤਿਗੁਰੂ ਜੀ ਦੇ ਯਾਦਗਾਰੀ ਕਾਰਜ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਬਦ ਕਮਾਈ ਦਾ ਸਦਕਾ ਲੋਕ-ਭਲਾਈ ਵਾਲੇ ਅਨੇਕਾਂ ਕੰਮ ਕੀਤੇ ਜਿਵੇਂ ਕਿ:-

੧. ਸ੍ਰੀ ਤਰਨ ਤਾਰਨ ਵਸਾਇਆ। ਲੋਕਾਂ ਦੇ ਉਧਾਰ ਲਈ ਸ੍ਰੀ ਅੰਮ੍ਰਿਤ ਸਰੋਵਰ ਬਣਵਾਇਆ।
੨. ਖੂਹ, ਤਾਲਾਬ ਅਤੇ ਬਉਲੀਆਂ ਦੀ ਸਿਰਜਨਾ ਕਰਵਾਈ।
੩. ਪ੍ਰਿਥੀ ਚੰਦ ਅਤੇ ਉਸ ਦੇ ਪੁਤਰ ਮਿਹਰਵਾਨ ਜੋ ਗੁਰੂ ਘਰ ਦੇ ਵਡੇ ਵਿਰੋਧੀ ਸਨ, ਨਾਲ ਬਦਲੇ ਵਾਲੀ ਕੋਈ ਭਾਵਨਾ ਨਹੀਂ ਪ੍ਰਗਟਾਈ।
੪. ਸ੍ਰੀ ਹਰਿਮੰਦਰ ਸਾਹਿਬ ਜੀ ਵਿਚ 'ਆਦਿ ਗ੍ਰੰਥ' ਜੀ ਦਾ ਪ੍ਰਕਾਸ਼ ਕਰਵਾਇਆ। ਚਾਰ ਦਰਵਾਜੇ ਚਹੁ ਵਰਨਾ ਲਈ ਸਦਾ ਲਈ ਖੁਲ੍ਹੇ ਰਖੇ। ਕਿਸੇ ਵਰਨ ਉਤੇ ਕਿਸੇ ਪ੍ਰਕਾਰ ਦੀ ਪਾਬੰਦੀ ਨਹੀਂ। ਹਾਂ, ਸਿਰੋਂ ਨੰਗਾ, ਜਾਂ ਕੋਈ ਨਸ਼ੇ ਵਾਲੀ ਚੀਜ਼ ਆਪਣੇ ਨਾਲ ਲਿਜਾ ਕੇ ਅੰਦਰ ਨਹੀਂ ਜਾ ਸਕਦਾ। ਆਦਿ ਆਦਿ।

੫. ਰਬਾਬੀਆਂ ਨੂੰ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਚ ਧੁਰੋਂ ਆਈ ਪਵਿਤਰ ਬਾਣੀ ਦਾ ਸ਼ਬਦ ਕੀਰਤਨ ਕਰਨ ਦੀ ਖੁਲ੍ਹ ਦਿੱਤੀ।

੬. ਇਸਲਾਮ (ਮੁਸਲਮਾਨੀ) ਮਤ ਵਿਚ ਇਸਤਰੀਆਂ ਨੂੰ ਮਸਜਿਦ ਵਿਚ ਨਮਾਜ ਪੜ੍ਹਨ ਦਾ ਕੋਈ ਅਧਿਕਾਰ ਨਹੀਂ ਪਰ ਆਪ ਜੀ ਨੇ "ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ" (ਪੰਨਾ ੪੭੩) ਵਾਲੇ ਉਪਦੇਸ਼ ਤੇ ਪਹਿਰਾ ਦਿੱਤਾ। ਗੁਰੂ ਦਰਬਾਰ ਵਿਚ ਇਸਤਰੀਆਂ ਅਤੇ ਪੁਰਸ਼ ਸਭ ਨਾਮ-ਸਿਮਰਨ, ਨਿਤਨੇਮ ਅਤੇ ਕੀਰਤਨ ਕਰਨ ਤੇ ਸੁਣਨ ਦੇ ਅਧਿਕਾਰੀ ਹਨ।



# ਜੀਵਨ ਦਰਸ਼ਨ ਸ੍ਰੀ ਗੁਰੂ ਅਰਜਨ ਦੇਵ ਜੀ
## (ਭੱਟ ਬਾਣੀ ਚੋਂ)

**ਰਾਮਦਾਸਿ ਗੁਰੂ ਜਗਤਾਰਨ ਕਉ,**
**ਗੁਰ ਜੋਤਿ ਅਰਜੁਨ ਮਾਹਿ ਧਰੀ ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਿਕ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਜੋ ਉਸਤਤਿ ਕਲ ਸਹਾਰ ਨੇ ਕੀਤੀ ਹੈ, ਕਮਾਲ ਦੀ ਹੈ, ਜਿਵੇਂ ਸਤਿਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ, ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਅਤੇ ਸ੍ਰੀ ਗੁਰੂ ਅਮਰਦਾਸ ਜੀ ਤੋਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਗਦੀ ਦਾ ਵਰਦਾਨ ਪ੍ਰਾਪਤ ਹੋਇਆ ਤਿਵੇਂ ਸ੍ਰੀ ਗੁਰੂ ਰਾਮਦਾਸ ਜੀ ਨੇ ਪਾਰਸ ਰੂਪੀ ਛੋਹ ਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰ-ਗਦੀ ਤੇ ਸਥਾਪਤ ਕਰਨਾ, ਮਾਣ ਬਖ਼ਸ਼ਿਆ। ਆਪ ਜੀ ਨੇ ਸੰਸਾਰ ਵਿਚ ਸਿਖ ਧਰਮ ਦਾ ਝੰਡਾ ਝੁਲਾਇਆ। ਹਰਿਬੰਸ ਭੱਟ ਨੇ ਤਾਂ ਸਪਸ਼ਟ ਸ਼ਬਦਾਂ ਵਿੱਚ ਵਰਨਣ ਕੀਤਾ ਹੈ:-

**ਅਜੈ ਗੰਗ ਜਲੁ ਅਟਲੁ, ਸਿਖ ਸੰਗਤਿ ਸਭ ਨਾਵੈ॥**
**ਨਿਤ ਪੁਰਾਣ ਬਾਚੀਅਹਿ, ਬੇਦ ਬ੍ਰਹਮਾ ਮੁਖ ਗਾਵੈ॥**
**ਅਜੈ ਚਵਰੁ ਸਿਰਿ ਢੁਲੈ, ਨਾਮੁ ਅੰਮ੍ਰਿਤੁ ਮੁਖਿ ਲੀਅਉ॥**
**ਗੁਰ ਅਰਜੁਨ ਸਿਰਿ ਛਤ੍ਰੁ, ਆਪਿ ਪਰਮੇਸਰਿ ਦੀਅਉ॥...**

ਮਥਰਾ ਭੱਟ ਨੇ ਗਿਆਨ ਚਖ਼ਸ਼ੂਆਂ ਨਾਲ ਗੁਰੂ ਜੀ ਦਾ ਦੀਦਾਰ ਕੀਤਾ ਅਤੇ ਸੰਗਤਾਂ ਨੂੰ ਕਹਿਆ:-

**ਮੂਰਤਿ ਪੰਚ ਪ੍ਰਮਾਣ ਪੁਰਖ, ਗੁਰ ਅਰਜੁਨੁ ਪਿਖਹੁ ਨਯਣ॥੧॥**

ਕਲਿਜੁਗੀ ਜੀਆਂ ਨੂੰ ਭਉਜਲ ਸੰਸਾਰ ਤੋਂ ਪਾਰ ਕਰਨ ਲਈ ਮਾਨੋ ਸ੍ਰੀ ਗੁਰੂ ਅਰਜਨ ਦੇਵ ਜੀ ਜਹਾਜ ਰੂਪ ਹਨ:-

**ਕਲਿਜੁਗਿ ਜਹਾਜੁ ਅਰਜੁਨੁ ਗੁਰੂ,**
**ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥੨॥**

ਮਥਰਾ ਭੱਟ ਜੀ ਲਿਖਦੇ ਹਨ ਕਿ ਜਦੋਂ ਤਕ ਸਾਡੇ ਮੱਥੇ ਤੇ ਸ਼ੁੱਭ ਭਾਗ ਪ੍ਰਗਟ ਨਹੀਂ ਸਨ ਹੋਏ, ਓਦੋਂ ਤਕ ਅਸੀਂ ਭਟਕਦੇ ਫਿਰਦੇ

ਰਹੇ ਪਰ ਹੁਣ ਪਰਮੇਸ਼ਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਨਿਜ ਸਰੂਪ ਬਖ਼ਸ਼ ਕੇ, ਗੁਰ ਤੇ ਪ੍ਰਮੇਸ਼ਰ ਵਿਚ ਕੋਈ ਭਿੰਨ ਭੇਦ ਹੀ ਨਹੀਂ ਰਹਿਆ। ਗੁਰਦੇਵ ਪਰਤੱਖ੍ ਹਰੀ ਦਾ ਰੂਪ ਹਨ:-

**੧. ਧਰਨਿ ਗਗਨ ਨਵਖੰਡ ਮਹਿ, ਜੋਤਿ ਸ੍ਵਰੂਪੀ ਰਹਿਓ ਭਰਿ॥**
**ਭਨਿ ਮਥੁਰਾ ਕਛੁ ਭੇਦ ਨਹੀ,**
**ਗੁਰੁ ਅਰਜੁਨੁ ਪਰਤਖ੍ਹ ਹਰਿ॥੭॥੧੯॥**
**ਇਹ ਪਧਤਿ ਤੇ ਤੇ ਮਤ ਚੂਕ ਓ ਰੇ ਮਨ !**
**ਭੇਦੁ ਬਿਭੇਦੁ ਨ ਜਾਨ ਬੀਅਉ ॥**
**ਪਰਤਛਿ ਰਿਦੈ ਗੁਰ ਅਰਜਨ कੈ,**
**ਹਰਿ ਪੂਰਨ ਬ੍ਰਹਮਿ ਨਿਵਾਸ ਲੀਅਉ ॥**

ਮਥਰਾ ਭੱਟ ਨੇ ਇਹ ਤੱਤ ਵੀਚਾਰ ਪ੍ਰਗਟਾਇਆ ਹੈ:-

**ਜਪ੍ਹਉ ਜਿਨ ਅਰਜੁਨ ਦੇਵ ਗੁਰੂ,**
**ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥**

ਜਗਤ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਫੈਲੇ ਹੋਏ ਭਰਪੂਰ ਜੱਸ ਨੂੰ ਮੁਖ ਰਖਦੇ ਹੋਏ ਹਰਿਬੰਸ ਭੱਟ ਨੇ ਇਕ ਅਟਲ ਸਚਾਈ ਨੂੰ ਇਉਂ ਪ੍ਰਗਟ ਕੀਤਾ ਹੈ:-

**ਮਿਲਿ ਨਾਨਕ ਅੰਗਦ ਅਮਰ ਗੁਰੁ,**
**ਗੁਰੁ ਰਾਮਦਾਸੁ ਹਰਿ ਪਹਿ ਗਯਉ ॥**
**ਹਰਿਬੰਸ ਜਗਤਿ ਜਸੁ ਸੰਚਰ੍ਹਉ,**
**ਸੁ ਕਵਣੁ ਕਹੈ, ਸ੍ਰੀ ਗੁਰੁ ਮੁਯਉ ॥**

ਇਨ੍ਹਾਂ ਸਵਈਆਂ ਦੇ ਆਰੰਭ ਵਾਲੀ ਪਉੜੀ ਵਿੱਚ ਕਲ ਕਵੀ ਨੇ ਜੋ ਹੇਠ ਲਿਖਿਆ ਸੰਕੇਤ ਦਿੱਤਾ ਹੈ, ਉਹ ਆਪ ਜੀ ਦੇ ਜੀਵਨ ਦੀ ਵਿਲਖਣਤਾ ਨੂੰ ਉਜਾਗਰ ਕਰਦਾ ਹੈ:-

**ਗੁਰ ਰਾਮਦਾਸ ਘਰਿ, ਕੀਅਉ ਪ੍ਰਗਾਸਾ ॥**
**ਸਗਲ ਮਨੋਰਥ, ਪੂਰੀ ਆਸਾ ॥**
**ਤੈ ਜਨਮਤੁ ਗੁਰਮਤਿ ਬ੍ਰਹਮੁ ਪਛਾਣਿਓ ॥**
**ਕਲ੍ਹ ਜੋੜਿ ਕਰ, ਸੁਜਸੁ ਵਖਾਣਿਓ ॥** **(ਪੰਨਾ ੧੪੦੭)**



# ਜੀਵਨ ਦਰਸ਼ਨ ਸ੍ਰੀ ਗੁਰੂ ਅਰਜਨ ਦੇਵ ਜੀ

(ਭਾ. ਗੁਰਦਾਸ ਜੀ ਦੀਆਂ ਵਾਰਾਂ ਚੋਂ)

ਭਾ. ਸ. ਭਾ. ਗੁਰਦਾਸ ਜੀ ਨੇ ੨੪ਵੀਂ ਵਾਰ ਦੀ ੧੮ਵੀਂ, ੧੯ਵੀਂ, ੨੦ਵੀਂ ਅਤੇ ੨੩ਵੀਂ ਪਉੜੀ ਵਿੱਚ ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਦਾ ਸੰਖੇਪ ਰੂਪ ਵਿਚ ਵਰਨਣ ਕੀਤਾ ਹੈ। ਪ੍ਰਮੇਸ਼ਰ ਜੀ ਦੇ ਪਿਆਰੇ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਅੰਦਰ ਪਰਮ ਜੋਤੀ ਇਕ ਰੱਸ ਪ੍ਰਕਾਸ਼ ਰਹੀ ਹੈ ਜਿਸ ਦੇ ਫਲ ਸਰੂਪ ਆਪ ਜੀ ਦੀ ਸਾਰਾ ਜਗਤ ਜੈ ਜੈਕਾਰ ਕਰ ਰਿਹਾ ਹੈ:-

**ਜਗ ਮਗ ਜੋਤਿ ਨਿਰੰਤਰੀ, ਜਗਜੀਵਨ ਜਗ ਜੈ ਜੈ ਕਾਰਾ॥**
**ਨਮਸਕਾਰ ਸੰਸਾਰ ਵਿਚ, ਆਦਿ ਪੁਰਖੁ ਆਦੇਸੁ ਉਧਾਰਾ॥**

ਉਪਰੋਕਤ ੨੪ਵੀਂ ਵਾਰ ਦੀ ੧੮ਵੀਂ ਪਉੜੀ ਦੀ ਅੰਤਲੀ ਪੰਕਤੀ "ਗੁਰੂ ਅਰਜਣੁ ਸਚੁ ਸਿਰਜਣਹਾਰਾ" ਆਖ ਕੇ ਉਸਤਤਿ ਕੀਤੀ ਹੈ। ਇਥੇ ਹੀ ਬਸ ਨਹੀਂ, ਅਗਲੀ ਪਉੜੀ ਵਿਚ ਇਹ ਅੰਕਿਤ ਹੈ:-

**ਪਿਉ ਦਾਦਾ ਪੜਦਾਦਿਆ, ਕੁਲ ਦੀਪਕੁ ਅਜਰਾਵਰ ਨਤਾ॥**
**ਤਖਤ ਬਖਤੁ ਲੈ ਮਲਿਆ, ਸਬਦ ਸੁਰਤਿ ਵਾਪਾਰਿ ਸਪਤਾ॥**
**ਗੁਰਬਾਣੀ ਭੰਡਾਰੁ ਭਰਿ, ਕੀਰਤਨ ਕਥਾ ਰਹੈ ਰੰਗ ਰਤਾ॥**
**ਧੁਨਿ ਅਨਹਦਿ ਨਿਝਰੁ ਝਰ, ਪੂਰਨ ਪ੍ਰੇਮ ਅਮਿਓ ਰਸ ਮਤਾ॥...**

ਅਗਲੀ ੨੦ਵੀਂ ਪਉੜੀ ਵਿਚ ਬੇਅੰਤ ਸੰਗਤਾਂ ਦੀ ਆਵਾਜਾਈ ਅਤੇ ਅਤੁੱਟ ਲੰਗਰ ਦਾ ਜ਼ਿਕਰ ਕੀਤਾ ਹੈ:-

**ਚਾਰੇ ਚਕ ਨਿਵਾਇਓੁ, ਸਿਖ ਸੰਗਤਿ ਆਵੈ ਅਗਣਤਾ॥**
**ਲੰਗਰੁ ਚਲੈ ਗੁਰ ਸਬਦਿ, ਪੂਰੇ ਪੂਰੀ ਬਣੀ ਬਣਤਾ ॥**
**ਗੁਰਮੁਖਿ ਫਲੁ ਨਿਰੰਜਨੀ, ਪੂਰਨ ਬ੍ਰਹਮ ਪਰਮਪਦ ਮਤਾ॥ [੨੪-੨**

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਿਖ ਜਗਤ ਨੂੰ ਸਭ ਤੋਂ ਮਹਾਨ ਦੇਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਹੈ, ਜੋ ਗੁਰਬਾਣੀ ਦਾ ਅਮੁਕ ਅੰਮ੍ਰਿਤ ਭੰਡਾਰ ਹੈ। ਆਪ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਅੰਕਿਤ ਅਤੇ ਤਰਨਤਾਰਨ ਸਰੋਵਰ ਦੀ ਨੀਂਹ ਰਖੀ।

ਬਾਕੀ ਕੰਮਾਂ ਦਾ ਵੇਰਵਾ ਪਹਿਲਾਂ ਹੀ ਆਪ ਜੀ ਦੇ ਜੀਵਨ ਵਿਚ ਵਿਸਥਾਰ ਸਹਿਤ ਬਿਆਨ ਕਰ ਦਿੱਤਾ ਗਿਆ ਹੈ।

ਭਾ.ਸ. ਗੁਰਦਾਸ ਜੀ ਆਪ ਜੀ ਦੇ ਜੋਤੀ ਜੋਤਿ ਸਮਾਉਣ ਦੀ ਪਉੜੀ "ਰਹਿਦੇ ਗੁਰੁ ਦਰੀਆਉ ਵਿਚਿ, ਮੀਨ ਕੁਲੀਨ ਹੇਤੁ ਨਿਰਬਾਣੀ॥ ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ" (ਵਾਰ ੨੪-੨੩) ਦਾ ਜ਼ਿਕਰ ਕਰਦੇ ਹੋਏ ਇਹ ਦਸਿਆ ਹੈ ਕਿ ਆਪ ਜੀ ਨੇ ਅੰਤ ਸਮੇਂ ਦੁਖ, ਕਲੇਸ਼ ਝਲੇ ਪਰ ਡੋਲੇ ਨਹੀਂ, ਵਾਹਿਗੁਰੂ ਜੀ ਨਾਲ ਅਭੇਦ ਜੁੜੇ ਰਹੇ। ਇਕ ਸਚੀ ਕੁਰਬਾਨੀ ਦੀ ਸਚੀ ਸਾਖੀ ਆਪ ਜੀ ਨੇ ਉਪਰੋਕਤ ਪਉੜੀ ਵਿਚ ਵਿਦਮਾਨ ਕੀਤੀ ਹੈ। ਅੰਤ ਵਿਚ 'ਗੁਰ ਅਰਜਨ ਵਿਟਹੁ ਕੁਰਬਾਣੀ' ਉਚਾਰ ਕੇ ਆਪ ਜੀ ਦੀ ਲਸਾਨੀ ਕੁਰਬਾਨੀ ਦਾ ਸੰਕੇਤ ਦੇ ਕੇ ਸਿਖ ਜਗਤ ਨੂੰ ਗੁਰੂ ਚਰਨਾ ਨਾਲ ਜੋੜਨ ਦਾ ਪਰਉਪਕਾਰ ਕੀਤਾ ਹੈ। ਬਾਕੀ ਇਤਿਹਾਸਕ ਗੁਰ ਦੁਆਰਿਆਂ ਦਾ ਵਿਸਥਾਰ ਅਗੇ ਪੜ੍ਹੋ ਜੀ।



# ਇਤਿਹਾਸਕ ਗੁਰਦੁਆਰੇ
## ਸ੍ਰੀ ਗੁਰੂ ਅਰਜਨ ਦੇਵ ਜੀ
### (ਪਾਤਿਸ਼ਾਹੀ ਪੰਜਵੀਂ)

| | | |
|---|---|---|
| 1. | ਗੁਰਦੁਆਰਾ ਜਨਮ ਅਸਥਾਨ ਚੁਬੱਚਾ ਸਾਹਿਬ | ਸ੍ਰੀ ਗੋਇੰਦਵਾਲ ਸਾਹਿਬ, ਨਾਨਕੇ ਘਰ ਪਿਤਾ ਗੁਰੂ ਰਾਮਦਾਸ ਸਾਹਿਬ ਅਤੇ ਮਾਤਾ ਭਾਨੀ ਜੀ ਦੀ ਕੁੱਖੋਂ ਸੰਮਤ ੧੬੧੦ ਵੈਸਾਖ ਵਦੀ ੧੮ ਵੈਸਾਖ ਮੰਗਲਵਾਰ ਅੰਮ੍ਰਿਤ ਵੇਲੇ ਅਵਤਾਰ ਧਾਰਿਆ। |
| 2. | ਗੁਰਦੁਆਰਾ ਥੰਭ ਸਾਹਿਬ | ਇਥੇ ਬਾਲ-ਅਵਸਥਾ ਵਿਚ ਚੋਜੀ ਗੁਰਦੇਵ ਲਕੜੀ ਦੇ ਗੱਡੇ ਹੋਏ ਥੰਭੇ ਦੇ ਇਰਦ ਗਿਰਦ ਫਿਰ ਕੇ ਬਾਲ ਸਖਾਈਆਂ ਨਾਲ ਖੇਡਦੇ ਸਨ, ਕਦੇ ਕਦੇ ਥੰਭ ਨੂੰ ਫੜ ਕੇ ਖੜੋ ਜਾਂਦੇ ਸਨ। |
| 3. | ਗੁਰਦੁਆਰਾ ਪਿੰਡ ਮਉ | ਇਸ ਪਿੰਡ ਵਿਚ ਆਪ ਜੀ ਦਾ ਅਨੰਦ ਕਾਰਜ ੨੨ ਹਾੜ, ਸੰਮਤ ੧੬੨੨ ਬੁਧਵਾਰ ਬੀਬੀ ਗੰਗਾ ਦੇਵੀ ਜੀ ਨਾਲ ਹੋਇਆ-"ਸਾਹਾ ਅਟਲੁ ਗਣਿਆ, ਪੂਰਨ ਸੰਜੋਗੋ ਰਾਮ॥ ਸੁਖਹ ਸਮੂਹ ਭਇਆ, ਗਇਆ ਵਿਜੋਗੋ ਰਾਮ" (ਪੰਨਾ ੮੪੬) |
| 4. | ਗੁਰਦੁਆਰਾ ਦੀਵਾਨਖਾਨਾ | ਇਹ ਅਸਥਾਨ ਸ੍ਰੀ ਗੁਰੂ ਰਾਮਦਾਸ ਜੀ ਦੇ ਜਨਮ ਅਸਥਾਨ, ਚੂੰਨਾ ਮੰਡੀ ਲਾਹੌਰ ਦੇ ਨੇੜੇ ਹੈ। ਏਥੇ ਹੀ ਆਪ ਜੀ ਦੇ ਚਾਚੇ ਸਹਾਰੀ ਜੀ ਦੇ ਪੁੱਤਰ ਦੇ ਵਿਆਹ ਤੇ ਆਏ ਸਨ ਅਤੇ ਇਥੋਂ ਹੀ ਸ਼ਬਦ ਦੇ ਪ੍ਰੇਮ ਪੱਤ੍ਰਕਾ-"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥" ਸ੍ਰੀ ਅੰਮ੍ਰਿਤਸਰ ਘਲੀਆਂ ਸਨ, ਅਤੇ ਚੌਥਾ |

| | | |
|---|---|---|
| | | ਅੰਕ "ਭਾਗੁ ਹੋਆ ਗੁਰਿ ਸੰਤੁ ਮਿਲਾਇਆ" (ਪੰਨਾ ੯੭) ਇਥੇ ਆ ਕੇ ਉਚਾਰਨ ਕੀਤਾ ਸੀ। |
| 5. | **ਗੁਰਦੁਆਰਾ ਗੁਰੂ ਕੇ ਮਹਲ ਗੁਰਿਆਈ ਅਸਥਾਨ** | ਇਹ ਸ੍ਰੀ ਅੰਮ੍ਰਿਤਸਰ ਵਿਚ ਉਹ ਅਸਥਾਨ ਹੈ ਜਿਥੇ ਸ੍ਰੀ ਗੁਰੂ ਰਾਮਦਾਸ ਜੀ ਚੌਥੀ ਪੜ੍ਹਕਾ ਪੜ੍ਹਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੰਮਤ ੧੬੩੮ ਸਾਵਣ ੯ ਨੂੰ ਗੁਰਿਆਈ ਗਦੀ ਤੇ ਸੁਭਾਇਮਾਨ ਕੀਤਾ ਸੀ। |
| 6. | **ਗੁਰਦੁਆਰਾ ਸੰਤੋਖ ਸਰ ਟਾਹਲੀ ਸਾਹਿਬ** | ਇਸ ਅਸਥਾਨ ਤੇ ਆਪ ਜੀ ਨੇ ਸੰਤੋਖ ਸਰ ਖੁਦਵਾਇਆ ਅਤੇ ਸੰਮਤ ੧੬੪੫ ਫਗਣ ਨੂੰ ਆਰੰਭ ਕਰਕੇ ਪੱਕਾ ਕਰਾਇਆ, ਗੁਰੂ ਜੀ ਨੇ ਇਸ ਟਾਹਲੀ ਦੇ ਬ੍ਰਿਛ ਹੇਠ ਬੈਠ ਕੇ ਸੇਵਾ ਸੰਪੂਰਨ ਕਰਵਾਈ। |
| 7. | **ਗੁਰਦੁਆਰਾ ਦਰਬਾਰ ਸਾਹਿਬ ਸਚਖੰਡ ਸ੍ਰੀ ਅਮ੍ਰਿਤਸਰ** | ਸਰੋਵਰ ਦੀ ਜੋ ਸੇਵਾ ਸ੍ਰੀ ਗੁਰੂ ਰਾਮਦਾਸ ਜੀ ਨੇ ਆਰੰਭ ਕਰਵਾਈ, ਸੰਮਤ ੧੬੪੫, ਮਾਘ ੧ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪੂਰਨ ਕਰਵਾਈ। ਸ੍ਰੀ ਹਰਿਮੰਦਰ ਸਾਹਿਬ ਜੀ ਬਣਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਅਸਥਾਪਨ ਕੀਤਾ। ਦਿਨ ਰਾਤ ਕੀਰਤਨ ਦੀਆਂ ਚਾਰ ਚੌਂਕੀਆਂ ਪ੍ਰਸਿਧ ਹੋਈਆਂ-<br>੧. ਅੰਮ੍ਰਿਤ ਵੇਲੇ ਆਸਾ ਕੀ ਵਾਰ<br>੨. ਬਿਲਾਵਲ ਦੀ ਚੌਂਕੀ ੩ ਘੰਟੇ ਪਿਛੋਂ ਸਮਾਪਤ ਹੁੰਦੀ ਹੈ।<br>੩. ਚਰਨ ਕਵਲ ਦਾ ਵੇਲਾ ੩ ਵਜੇ ਸਮਾਪਤ ਹੁੰਦਾ ਹੈ।<br>੪. ਸੋ ਦਰੁ ਦੀ ਚੌਂਕੀ, ਸੰਧਯਾ ਸਮੇਂ ਸਮਾਪਤੀ, ਉਪਰੰਤ ਰਹਿਰਾਸ ਆਰਤੀ ਦਾ ਉਚਾਰਨ। |

| | | |
|---|---|---|
| | | ੫. ਸੋਹਿਲਾ ਬਾਣੀ ਦੇ ਪਾਠ ਉਪਰੰਤ ਕੋਠਾ ਸਾਹਿਬ ਵਿਚ ਪਲੰਘ ਤੇ ਸੁਖਾਸਨ। |
| 8. | **ਗੁਰਦੁਆਰਾ ਅਠਸਠ ਤੀਰਥਿ ਸਾਹਿਬ** | ਸ੍ਰੀ ਹਰਿਮੰਦਰ, ਦਰਬਾਰ ਸਾਹਿਬ, ਅੰਮ੍ਰਿਤਸਰ ਵਾਲੇ ਪਾਵਨ ਅਸਥਾਨ ਤੇ ਸ੍ਰੀ ਗੁਰੂ ਰਾਮਦਾਸ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਨੰਤ ਚੋਜ ਤੇ ਪਰਉਪਕਾਰ ਕੀਤੇ, ਅੰਮ੍ਰਿਤ ਸਰੋਵਰ, ਇਸ ਨਗਰ ਦਾ ਆਦਿਲਾ ਅਸਥਾਨ ਹੈ। ਹਿੰਦੂ ਮਤ ਵਿਚ ਅਠਾਹਠ ਤੀਰਥ ਪੂਜੇ ਜਾਂਦੇ ਹਨ। ਪਰ ਇਸ ਅਸਥਾਨ ਦਾ ਮਹਾਤਮ ਸਭ ਤੀਰਥਾਂ ਨਾਲੋਂ ਅਧਿਕ ਹੈ। |
| 9. | **ਗੁਰਦੁਆਰਾ ਮੰਜੀ ਸਾਹਿਬ** | ਇਹ ਅਸਥਾਨ ਗੁਰੂ ਕੇ ਬਾਗ਼ ਵਿਚ ਹੈ। ਆਪ ਦੁਪਹਿਰ ਸਮੇਂ ਤੋਂ ਸੰਧਯਾ ਤੱਕ ਪਲੰਘ ਉਤੇ ਇਥੇ ਹੀ ਆਰਾਮ ਕਰਦੇ ਸਨ। ਇਸ ਅਸਥਾਨ ਦੀ ਸੇਵਾ ਸ੍ਰੀ ਦਰਬਾਰ ਸਾਹਿਬ ਜੀ ਵਲੋਂ ਹੀ ਹੁੰਦੀ ਹੈ। |
| 10. | **ਗੁਰਦੁਆਰਾ ਲਾਇਚੀ ਬੇਰ** | ਸ੍ਰੀ ਦਰਬਾਰ ਸਾਹਿਬ ਜੀ ਦੇ ਸਨਮੁਖ ਦਰਸ਼ਨ ਕਰਨ ਵਾਸਤੇ ਦਰਸ਼ਨੀ ਡੇਉਢੀ ਕੋਲ ਖੜੇ ਹੋਈਏ ਤਾਂ ਸੱਜੇ ਪਾਸੇ ਇਹ ਅਸਥਾਨ ਹੈ। ਇਥੇ ਹੀ ਸ੍ਰੀ ਗੁਰੂ ਰਾਮਦਾਸ ਜੀ ਨੇ ਬੈਠ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਗਿਆ ਕੀਤੀ ਸੀ ਕਿ ਇਸ ਜਗਾ ਦਰਸ਼ਨੀ ਦਰਵਾਜਾ ਅਤੇ ਪੁਲ ਸ੍ਰੀ ਹਰਿਮੰਦਰ ਸਾਹਿਬ ਜੀ ਬਣਵਾਉਣਾ। ਇਥੇ ਹੀ "ਸੰਤਾਂ ਦੇ ਕਾਰਜ ਆਪਿ ਖਲੋਇਆ ਹਰਿ ਕੰਮ ਕਰਾਵਣਿ ਆਇਆ ਰਾਮ" ਸ਼ਬਦ ਉਚਾਰਨ ਕੀਤਾ ਸੀ। |
| 11. | **ਗੁਰਦੁਆਰਾ** | ਸ੍ਰੀ ਹਰਿਮੰਦਰ ਸਾਹਿਬ ਜੀ ਦੀ |

| | | |
|---|---|---|
| | **ਹਰਿ ਕੀ ਪੌੜੀ ਸਾਹਿਬ** | ਪਰਕ੍ਰਮਾ ਵਿਚ ਜਿਸ ਦਰਵਾਜੇ ਦੇ ਸਾਹਮਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹੁੰਦੇ ਹਨ, ਇਥੋਂ ਹੀ ਪਹਿਲਾ ਅੰਮ੍ਰਿਤ ਦਾ ਪ੍ਰਵਾਹ ਚਲਿਆ, ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਵੀ ਇਥੋਂ ਅੰਮ੍ਰਿਤ ਲਿਆ, ਉਪਰੰਤ ਸਭ ਸੰਗਤ ਬਾਬਾ ਬੁਢਾ ਜੀ ਅਤੇ ਭਾਈ ਗੁਰਦਾਸ ਜੀ ਆਦਿਕਾਂ ਨੇ ਅੰਮ੍ਰਿਤ ਜਲ ਲਿਆ। ਇਸ ਦਾ ਨਾਮ 'ਹਰਿ ਕੀ ਪੌੜੀ' ਹੈ। |
| 12. | **ਗੁਰਦੁਆਰਾ ਸਾਹਿਬ ਜੰਬਰ ਪਿੰਡ** | ਇਹ ਅਸਥਾਨ ਲਾਹੌਰ ਤੋਂ ੨੫ ਕੋਹ ਦਖਣ ਵਲ ਹੈ। ਭਾਈ ਪ੍ਰੇਮਾ ਸਿਖ ਗੁਰੂ ਜੀ ਨੂੰ ਆਪਣੇ ਨਾਲ ਲੈ ਗਿਆ। ਦੀਵਾਨ ਅਤੇ ਸੰਗਤਾਂ ਦੇ ਦਰਸ਼ਨ ਵਾਸਤੇ ਬਾਹਰ ਦੋ ਥੰਭ ਬਣਵਾਏ ਉਨ੍ਹਾਂ ਨਾਲ ਚਾਨਣੀ ਗੁਰੂ ਜੀ ਉਤੇ ਲਾ ਕੇ ਦੋ ਡੋਰਾਂ ਬੰਨ੍ਹੀਆਂ, ਦੋ ਅੰਦਰ ਦਰਖਤ ਨਾਲ ਬੰਨੀਆਂ। ਅਜ ਤਕ ਉਹ ਥੰਭ ਪੂਜਿਆ ਜਾਂਦਾ ਹੈ। ਇਸ ਨਾਲ ਛੋਹਣ ਕਰਕੇ ਕਈ ਕਸ਼ਟ, ਅਨੇਕਾਂ ਦੁਖ ਨਾਸ਼ ਹੁੰਦੇ ਹਨ। |
| 13. | **ਗੁਰਦੁਆਰਾ ਸਾਹਿਬ ਪਿੰਡ ਮੱਦਾਰ** | ਇਸ ਪਿੰਡ ਵਿਚ ਗੁਰੂ ਜੀ ਦਾ ਜੋੜਾ ਅਤੇ ਆਸਾ ਹੈ। ਗੁਰੂ ਜੀ ਨੇ ਇਹ ਬਖ਼ਸ਼ਿਸ਼ ਭਾਈ ਕਿਦਾਰਾ ਜੀ ਨੂੰ ਕੀਤੀ, ਜਿਸ ਦੇ ਗਲ ਵਿਚ ਹੰਜੀਰਾਂ ਦੀ ਬੀਮਾਰੀ ਸੀ ਇਸ ਨੇ ਆਸਾ ਦੇ ਸਹਾਰੇ ਉਠ ਕੇ ਗੁਰੂ ਜੀ ਦੇ ਪਵਿਤਰ ਜੋੜੇ ਆਪਣੀ ਹਥੀਂ ਪਕੜ ਕੇ ਆਪਣੇ ਮਸਤਕ ਤੇ ਲਾਏ ਸਨ। ਬਾਬਾ ਬੁਢਾ ਜੀ ਨੇ ਬਚਨ ਕੀਤਾ ਕਿ ਭਾਈ ਸਿਖਾ! ਗਰਦਨ ਉਤੇ ਲਾ, ਜਿਥੇ ਹੰਜੀਰਾਂ ਹਨ। ਸੋ, ਠੀਕ ਹੋ ਗਿਆ। ਜਿਹੜੇ |

| | | |
|---|---|---|
| | | ਹੰਜੀਰਾਂ ਦੀ ਬੀਮਾਰੀ ਵਾਲੇ ਹਨ। ਉਹ ਪਹਿਲਾਂ ਸ੍ਰੀ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਕੇ, ਸ੍ਰੀ ਹਰਿਮੰਦਰ ਸਾਹਿਬ ਤੇ ਅਕਾਲ ਤਖਤ ਅਤੇ ਗੁਰੂ ਕੇ ਬਾਗ਼ ਮੰਜੀ ਸਾਹਿਬ ਅਰਦਾਸਿ ਕਰਕੇ ਮੱਦਰ ਪਿੰਡ ਜਾਂਦੇ। ਇਹ ਮਰਯਾਦਾ ਹੈ। |
| 14. | **ਗੁਰਦੁਆਰਾ ਸਾਹਿਬ ਵਡੀ ਸਰਹਾਲੀ** | ਇਹ ਮਾਝੇ ਵਿਚ ਪ੍ਰਸਿਧ ਨਗਰ ਹੈ। ਸ੍ਰੀ ਅੰਮ੍ਰਿਤਸਰ ਜੀ ਤੋਂ ਰੇਲਵੇ ਸਟੇਸ਼ਨ ਤਰਨਤਾਰਨ, ਉਥੋਂ ਕਸੂਰ ਪਟੀ ਉਤਰ ਕੇ ਸਰਹਾਲੀ ੫ ਮੀਲ ਹੈ। ਏਥੇ ਗੁਰੂ ਜੀ ਕਈ ਦਿਨ ਰਹੇ, ਸਿਖੀ ਦਾ ਪ੍ਰਚਾਰ ਕੀਤਾ। |
| 15. | **ਗੁਰਦੁਆਰਾ ਛਾਪਰੀ ਸਾਹਿਬ** | ਗੁਰੂ ਜੀ ਸਰਹਾਲੀ ਤੋਂ ਟੁਰ ਕੇ ਭਾਈ ਹੇਮੇ ਪ੍ਰੇਮੀ ਦਾ ਪ੍ਰੇਮ ਵੇਖ ਕੇ ਇਕ ਰਾਤ ਇਸ ਪਾਸ ਰਹੇ। ਪ੍ਰੇਮਾ ਪਿੰਡ ਤੋਂ ਬਾਹਰ ਛਪਰੀ ਬਣਾ ਕੇ ਖੇਤਾਂ ਦੀ ਰਾਖੀ ਕਰਦਾ ਸੀ। ਇਥੇ ਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ- "ਭਲੀ ਸੁਹਾਵੀ ਛਾਪਰੀ, ਜਾ ਮਹਿ ਗੁਨ ਗਾਏ"। |
| 16. | **ਗੁਰਦੁਆਰਾ ਚੋਲ੍ਹਾ ਸਾਹਿਬ** | ਗੁਰੂ ਜੀ ਛਾਪਰੀ ਤੋਂ ਪਿੰਡ ਭੈਣੀ ਆਏ। ਇਥੇ ਇਕ ਮਾਈ ਨੇ ਹਥ ਜੋੜ ਕੇ ਚਰਨਾ ਤੇ ਸੀਸ ਰਖ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਅਜ ਦਾ ਦਿਨ ਰਹੁ ਮੈਂ ਚੌਲ ਤਿਆਰ ਕਰਕੇ ਲਿਆਂਵਾਂਗੀ। ਮਾਈ ਪਿਤਲ ਦੀ ਬਾਟੀ ਵਿਚ ਬਹੁਤ ਸਾਰਾ ਮਖਣ ਪਾ ਕੇ, ਮੱਕੀ ਦੇ ਪ੍ਰਸ਼ਾਦੇ ਕੁਟ ਕੇ ਬਹੁਤ ਸਾਰਾ ਗੁੜ ਪਾ ਕੇ ਚੂਰੀ ਕੁਟ ਲਿਆਈ। ਉਪਰ ਰੁਮਾਲ ਪਾ, ਸਿਰ ਤੇ ਰਖ, ਗਾਉਂਦੀ ਗਾਉਂਦੀ ਤੁਰਦੀ |

| | | |
|---|---|---|
| | | ਆਈ–<br>ਮੈ ਗੁਰ ਚੂਰੀ ਲਈ ਚੋਲਾ ਬਣਾਇਆ<br>ਜੇ ਗੁਰ ਖਾਵੇ ਤਾਂ ਮੈ ਮਨ ਸੁਖ ਪਾਇਆ।<br>ਦੀਵਾਨ ਵਿਚ ਆ ਬਾਟੀ ਰਖੀ। ਗੁਰੂ ਜੀ! ਆਪਣੀ ਰਸਨੀ ਲਾਓ। ਗੁਰੂ ਜੀ ਨੇ ਪਿੰਡ ਦਾ ਨਾਂ ਪੁਛਿਆ ਤਾਂ ਮਾਈ ਨੇ ਕਿਹਾ, 'ਭੈਣੀ'। ਗੁਰੂ ਜੀ ਨੇ ਕਿਹਾ ਇਸ ਨਗਰ ਦਾ ਨਾਮ 'ਗੁਰੂ ਕਾ ਚੋਲਾ' ਹੈ। ਜੋ ਕਹੇਗਾ ਭੈਣੀ, ਉਸ ਦੀ ਜੜ ਨਹੀਂ ਰਹਿਣੀ। |
| 17. | **ਗੁਰਦੁਆਰਾ ਸਾਹਿਬ ਗੁਰੂ ਕੀ ਵਡਾਲੀ** | ਇਹ ਅਸਥਾਨ ਸ੍ਰੀ ਅੰਮ੍ਰਿਤਸਰ ਜੀ ਤੋਂ ੩ ਮੀਲ ਦੇ ਫਾਸਲੇ ਉਤੇ ਹੈ। ਪ੍ਰਿਥੀ ਚੰਦ ਨੇ ਸੁਲਹੀ ਖਾਨ, ਸੁਲਬੀ ਖਾਨ ਪਠਾਨ ਚੜ੍ਹਾ ਲਿਆਂਦੇ। ਇਥੇ ਗੁਰੂ ਜੀ ੯ ਮਹੀਨੇ ੭ ਦਿਨ ਰਹੇ, ਆਪਣਾ ਅਸਥਾਨ ਬਣਾਇਆ। ਇਥੇ ਬਸੰਤ ਪੰਚਮੀ ਦਾ ਮੇਲਾ ਲਗਦਾ ਹੈ। |
| 18. | **ਗੁਰਦੁਆਰਾ ਛੇਹਰਟਾ ਸਾਹਿਬ** | ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਸੰਮਤ ੧੬੫੨, ਹਾੜ ਤਿੰਨ ਨੂੰ ਵਡਾਲੀ ਵਿਖੇ ਹੋਇਆ। ਇਥੇ ਇਕ ਖੂਹ ਛੇਹਰਟਾ ਦੇ ਵਗਣ ਜੋਗ ਬਣਵਾ ਦਿਤਾ। ਅਨੇਕਾਂ ਦੁਖਾਂ ਦਾ ਨਾਸ਼ ਕੀਤਾ। ਅਠਰਾਹੇ ਦੀ ਬੀਮਾਰੀ ਇਥੇ ਦੂਰ ਹੁੰਦੀ ਹੈ। ਮਾਤਾ ਗੰਗਾ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਇਥੇ ਇਸ਼ਨਾਨ ਕਰਾਇਆ। |
| 19. | **ਸਰੋਵਰ ਸ੍ਰੀ ਤਰਨਤਾਰਨ ਸਾਹਿਬ** | ਤਰਨ ਤਾਰਨ ਸ੍ਰੀ ਅੰਮ੍ਰਿਤਸਰ ਜੀ ਤੋਂ ੧੦ ਮੀਲ ਦੇ ਫਾਸਲੇ ਉਤੇ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨੂਰ ਦੀਨ ਮੁਗਲ ਤੋਂ ੮੦ ਬਿਘੇ ਜ਼ਮੀਨ ਮੁਲ ਖਰੀਦ ਕੇ, ਸਮੂਹ ਦੂਖ ਨਿਵਾਰਨ |

| | | |
|---|---|---|
| | | ਹਿਤ, ਸੰਮਤ ੧੬੪੭ ਭਾਦਰੋ ੧੦, ਅਮੱਸਿਆ ਨੂੰ ਸਰੋਵਰ ਆਰੰਭ ਕੀਤਾ। ਬਾਬਾ ਬੁਢਾ ਜੀ ਦੇ ਕਰ ਕਮਲਾਂ ਨਾਲ ਸਰੋਵਰ ਦਾ ਟਕ ਲਵਾਇਆ। ਇਸ ਅਸਥਾਨ ਨਾਲ ਜਾਗੀਰ ਜ਼ਮੀਨ ਚੋਖੀ ਹੈ। ਵਿਸ਼ੇਸ਼ ਕਰਕੇ ਇਥੇ ਕੁਸ਼ਟ ਦੁੱਖਾਂ ਵਾਲੇ ਅਨੇਕਾਂ ਜੀਵ ਰਾਜ਼ੀ ਹੁੰਦੇ ਹਨ। |
| 20. | **ਗੁਰਦੁਆਰਾ ਦਰਬਾਰ ਸ੍ਰੀ ਤਰਨਤਾਰਨ ਸਾਹਿਬ** | ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਨ ੧੬੫੪ ਮਾਘੀ ਵਾਲੇ ਦਿਨ ਸੋਮਵਾਰ ਨੂੰ ਇਹ ਗੁਰ ਅਸਥਾਨ ਦੀ ਨੀਂਹ ਰਖੀ। ਆਪ ਜੀ ਨੇ ਇਥੇ ਨਿਵਾਸ ਕਰਕੇ ਸੇਵਾ ਸੰਪੂਰਨ ਕਰਵਾਈ। ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਸਥਾਪਨ ਕੀਤੇ। ਕਥਾ, ਕੀਰਤਨ, ਗੁਰਬਾਣੀ ਦਾ ਪ੍ਰਚਾਰ ਸੋਹਣਾ ਹੁੰਦਾ ਹੈ। |
| 21. | **ਗੁਰਦੁਆਰਾ ਮੰਜੀ ਸਾਹਿਬ** | ਗੁਰਦੁਆਰਾ ਤਰਨ ਤਾਰਨ ਤੋਂ ਤਿੰਨ ਕਦਮ ਪੱਛਮ ਵਲ, ਪੌਣੇ ਦੋ ਕਦਮ ਅਗੇ, ਗੁਰੂ ਕੀ ਮੰਜੀ ਸਾਹਿਬ ਅਸਥਾਨ ਹੈ। ਇਥੇ ਬੈਠ ਕੇ ਗੁਰਦੇਵ ਹਰ ਰੋਜ਼ ਸਰੋਵਰ ਅਤੇ ਹਰਿਮੰਦਰ ਦੀ ਕਾਰ ਸੇਵਾ ਕਰਾਉਂਦੇ ਸਨ। |
| 22. | **ਗੁਰਦੁਆਰਾ ਗੁਰੂ ਕਾ ਖੂਹ ਸਾਹਿਬ** | ਸ੍ਰੀ ਤਰਨ ਤਾਰਨ ਵਿਖੇ ਇਸ ਖੂਹ ਦਾ ਟੱਕ ਗੁਰੂ ਜੀ ਨੇ ਆਪ ਲਾਇਆ। ਇਸ ਦਾ ਜਲ ਅਨੇਕ ਰੋਗਾਂ ਨੂੰ ਦੂਰ ਕਰਦਾ ਹੈ। |
| 23. | **ਗੁਰਦੁਆਰਾ ਕੋੜਗੜ੍ਹ ਸਾਹਿਬ** | ਛੂਤ ਛਾਤ ਵਾਲਾ ਕੋਹੜ ਰੋਗ ਜਗਤ ਪ੍ਰਸਿਧ ਹੈ। ਇਥੇ ਜਿਤਨੇ ਭ੍ਰਸ਼ਟ ਰੋਗ ਵਾਲੇ ਆਉਂਦੇ, ਗੁਰੂ ਦੀ ਕਿਰਪਾ ਸਦਕਾ ਸਭ ਆਰੋਗ ਹੋ ਕੇ ਜਾਂਦੇ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ |

| | | |
|---|---|---|
| | | ਰਾਜ ਸਮੇਂ ਜ਼ਮੀਨ ਅਤੇ ਹਕੀਮ ਲਵਾਏ। ਅਜਕਲ ਸਰਕਾਰ ਪ੍ਰਬੰਧਕੀ ਹੈ। |
| 24. | **ਗੁਰਦੁਆਰਾ ਥੰਮ ਸਾਹਿਬ** | ਜਲੰਧਰ ਦੇ ਨੇੜੇ ਸੰਮਤ ੧੬੫੩ ਵਿਚ ਇਥੇ ਨੀਂਹ ਰਖੀ। ਇਕ ਲੰਮਾ ਸ਼ਤੀਰ ਟਾਹਲੀ ਦਾ ਇਕ ਪ੍ਰੇਮੀ ਨੇ ਲਿਆਂਦਾ ਤੇ ਬੇਨਤੀ ਕੀਤੀ, ਮਹਾਰਾਜ ! ਇਹ ਲਕੜ ਆਪਣੇ ਮਕਾਨ ਦੀ ਸੇਵਾ ਵਿਚ ਲਾਉ। ਪਹਿਲਾਂ ਛਤ ਦੇ ਬਰਾਬਰ ਲੰਮਾਈ ਨਹੀਂ ਸੀ। ਪਰ ਗੁਰੂ ਜੀ ਦੇ ਬਚਨਾਂ ਦੀ ਬਰਕਤ ਸਦਕਾ ਸ਼ਤੀਰ ਪੂਰਾ ਹੋ ਗਿਆ। |
| 25. | **ਗੁਰਦੁਆਰਾ ਗੰਗਸਰ ਸਾਹਿਬ** | ਇਹ ਅਸਥਾਨ ਥੰਮ ਸਾਹਿਬ ਤੋਂ ਪੌਣੇ ਮੀਲ ਉਤੇ ਵਿਦਮਾਨ ਹੈ। ਇਕ ਸਿਖ ਨੂੰ ਗੰਗਾ ਜਾਣ ਦਾ ਬਹੁਤ ਖਿਆਲ ਸੀ, ਗੁਰੂ ਜੀ ਨੇ ਕਿਹਾ ਕਿ ਸਾਡਾ ਗਡਵਾ ਗੰਗਾ ਜਲ ਦਾ ਭਰ ਲਿਆਈਂ। ਸਿਖ ਗਡਵਾ ਲੈ ਕੇ ਚਲਾ ਗਿਆ। ਦੂਜੇ ਦਿਨ ਗੁਰੂ ਜੀ ਨੇ ਇਥੇ ਖੂਹਾਂ ਲਗਾਉਣ ਦੀ ਆਗਿਆ ਕੀਤੀ। ਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਗੁਰਦਾਸ ਜੀ, ਬਾਬਾ ਬੁਢਾ ਜੀ ਆਦਿ ਸਿਖਾਂ ਨੇ ਗੁੜ ਪ੍ਰਸ਼ਾਦ ਆਦਿਕ ਤਿਆਰ ਕਰਕੇ ਬੇਨਤੀ ਕੀਤੀ, ਗੁਰੂ ਜੀ ਨੇ ਬਾਬਾ ਬੁਢਾ ਜੀ ਤੋਂ ਅਰਦਾਸ ਕਰਾ, ਪੰਜਾਂ ਸਿਖਾਂ ਦੇ ਹੱਥ ਕਹੀ ਨੂੰ ਲਵਾਏ, ਆਪਣੇ ਪਵਿਤਰ ਹੱਥਾਂ ਨਾਲ ਟਕ ਲਗਾ ਕੇ ਖੂਹ ਲਵਾਉਣਾ ਆਰੰਭਿਆ। ਸੰਮਤ ੧੬੫੬ ਮੱਘਰ ਦੇ ਮਹੀਨੇ ਵਿਚ ਤਿਆਰ ਕੀਤਾ। ਜਲ ਮਿੱਠਾ ਤੇ ਸ਼ੀਤਲ ਸੁੰਦਰ ਦੇਖ ਕੇ ਗੁਰੂ ਜੀ ਨੇ ਬਚਨ ਕੀਤਾ, ਇਸ ਖੂਹ ਦਾ |

| | | |
|---|---|---|
| | | ਨਾਮ ਸ਼ਕਰਗੰਜ ਹੋਇਆ। ਸ਼ਕਰ ਜੈਸਾ ਮਿੱਠਾ ਤੇ ਗੰਗਾ ਜੈਸਾ ਨਿਰਮਲ ਜਲ ਹੋ ਕੇ ਪ੍ਰਸਿਧ ਨਾਮ ਗੰਗਸਰ ਹੋ ਗਿਆ। ਗੁਰੂ ਜੀ ਨੇ ਆਪਣਾ ਗਡਵਾ ਪੁਛਿਆ। ਸਿਖ ਨੇ ਕਿਹਾ ਮਹਾਰਾਜ! ਜਲ ਭਰਨ ਲਗਿਆਂ ਗੜਵਾ ਮੇਰੇ ਹਥੋਂ ਡਿਗ ਪਿਆ ਸੀ, ਬਹੁਤੇਰਾ ਲਭਿਆ, ਪਰ ਹਥ ਨਹੀਂ ਆਇਆ। ਗੁਰੂ ਜੀ ਨੇ ਕਿਹਾ, ਇਸ ਖੂਹ ਵਿਚ ਓਹੋਂ ਗਡਵਾ ਲਭ ਲਿਆਉਂ ਜਦੋਂ ਖੂਹ ਵਿਚ ਲਭਣ ਲਗਾਂ ਤਾਂ ਓਥੇ ਅਨੇਕਾਂ ਗਡਵੇ ਪਏ ਦੇਖੇ। ਥੋੜੀ ਦੇਰ ਬਾਅਦ ਗੁਰੂ ਜੀ ਦਾ ਗਡਵਾ ਨਿਕਲ ਆਇਆ- "ਜਨ ਕੈ ਚਰਨ ਤੀਰਥ ਕੋਟਿ ਗੰਗਾ"। ਇਥੇ ਗੁਰਮਤਿ ਵਿਰੁਧ ਬਹੁਤ ਕੁਝ ਹੁੰਦਾ ਹੈ। ਅਨੇਕਾਂ ਇਸਤਰੀਆਂ ਬੀਮਾਰੀ ਅਤੇ ਪੁਤਰ ਹੀਣ ਹੋਣ ਕਾਰਨ ਨਹਾਉਂਦੀਆਂ ਹਨ। ਉਨ੍ਹਾਂ ਦੇ ਸਿਰ ਖੁਲ੍ਹੇ, ਗਰਦਨ ਭਵਾਉਂਦੇ, ਖਿਡਾਉਂਦੇ ਹਨ। ਨਾਮ ਧਰੀਕ ਸਿਖ ਮਿਟੀ ਵਿਚ ਕੇਸ ਰੁਲਾਉਂਦੇ ਹਨ। |
| 26. | **ਗੁਰਦੁਆਰਾ ਥੜਾ ਸਾਹਿਬ** | ਇਹ ਅਸਥਾਨ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਾਬਾ ਮੋਹਨ ਜੀ ਦੇ ਚੁਬਾਰੇ ਦੇ ਨੇੜੇ ਹੈ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਲਿਖਾਈਆਂ ਪੋਥੀਆਂ, ਜਿਨ੍ਹਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਬਾਣੀਆਂ ਲਿਖੀਆਂ ਹੋਈਆਂ ਸਨ, ਬਾਬਾ ਬੁਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਬਾਬਾ ਮੋਹਨ ਜੀ ਨੇ ਨਹੀਂ ਦਿਤੀਆਂ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਤੰਬੂਰਾ |

| | | |
|---|---|---|
| | | ਫੜ ਕੇ ਹੇਠਾਂ ਗਲੀ ਵਿਚ ਪਿਆਰ ਤੇ ਨਿਮਰਤਾ ਨਾਲ "ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ" ਵਾਲਾ ਸ਼ਬਦ ਪੜਿਆ ਤਾਂ ਬਾਬਾ ਮੋਹਨ ਜੀ ਬਹੁਤ ਪ੍ਰਸੰਨ ਹੋਏ, ਚੁਬਾਰੇ ਦਾ ਦਰਵਾਜਾ ਖੋਲ ਕੇ ਬਚਨ ਕੀਤਾ, ਗੁਰਿਆਈ ਤੁਹਾਡੇ ਪਿਤਾ ਜੀ ਲੈ ਗਏ, ਤੁਸੀਂ ਪੋਥੀਆਂ, ਜਿਨ੍ਹਾਂ ਨਾਲ ਸਾਡਾ ਬਹੁਤ ਪ੍ਰੇਮ ਹੈ, ਤੁਸੀਂ ਲੈ ਜਾਉ। ਪੋਥੀ ਲੈ ਕੇ ਆਪ ਮੁੜ ਇਥੇ ਆ ਬਿਰਾਜੇ। |
| 27. | **ਗੁਰਦੁਆਰਾ<br>ਸ੍ਰੀ ਰਾਮਸਰ ਸਾਹਿਬ** | ਇਕ ਵਾਰੀ ਸ੍ਰੀ ਗੁਰੂ ਅਰਜਨ ਦੇਵ ਜੀ, ਬਾਬਾ ਬੁਢਾ, ਭਾਈ ਗੁਰਦਾਸ ਜੀ ਆਦਿ ਪ੍ਰੇਮੀ ਸਿਖਾਂ ਨਾਲ ਜੰਗਲ ਵਿਚ ਆ ਚਰਨ ਪਾਏ ਜਿਥੇ ਕਿ ਅਜਕਲ ਸ੍ਰੀ ਰਾਮਸਰ ਸਰੋਵਰ ਹੈ। ਆਪ ਜੀ ਨੇ ਇਥੇ ਸਰੋਵਰ ਬਣਾਉਣ ਦੀ ਇਛਾ ਪ੍ਰਗਟਾਈ। ਬਾਬਾ ਬੁਢਾ ਜੀ ਤੋਂ ਅਰਦਾਸਿ ਕਰਵਾ ਕੇ ਆਪ ਜੀ ਨੇ ਟੱਕ ਲਗਵਾ ਕੇ ਕਾਰ ਸੇਵਾ ਆਰੰਭ ਦਿਤੀ। ਸੰਮਤ ੧੬੬੦ ਅਸੂ ੨੧ ਨੂੰ ਸੇਵਾ ਸੰਪੂਰਨ ਹੋਈ। ਸਮਾਪਤੀ ਤੇ ਗੁਰੂ ਜੀ ਨੇ ਇਸ ਪ੍ਰਥਾਏ ਸ਼ਬਦ ਉਚਾਰਨ ਕੀਤਾ-<br>**ਨਿਤ ਪ੍ਰਤਿ ਨਾਵਣੁ ਰਾਮਸਰਿ ਕੀਜੈ॥<br>ਝੋਲਿ ਮਹਾਰਸੁ ਅੰਮ੍ਰਿਤੁ ਪੀਜੈ॥<br>(ਪੰਨਾ ੧੯੮)** |
| 28. | **ਗੁਰਦੁਆਰਾ<br>ਸ੍ਰੀ ਰਾਮਗੜ੍ਹ ਸਾਹਿਬ** | ਸ੍ਰੀ ਰਾਮਸਰ ਜੀ ਸਰੋਵਰ ਦੇ ਕਿਨਾਰੇ ਉਤੇ ਸੰਮਤ ੧੬੬੧ ਪਹਿਲੀ ਪੋਹ ਨੂੰ ਤੰਬੂ ਲਗਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਲਿਖਣੀ ਆਰੰਭ ਕੀਤੀ। ਗੁਰੂ ਜੀ ਬਾਣੀ ਉਚਾਰਦੇ ਗਏ, ਭਾਈ ਗੁਰਦਾਸ ਜੀ ਲਿਖਦੇ ਰਹੇ। |

| | | |
|---|---|---|
| | | ਨੌਵੇਂ ਸਤਿਗੁਰਾਂ ਦੀ ਬਾਣੀ ਲਈ ਵਖ ਵਖ ਰਾਗਾਂ ਵਿਚ ਪੰਨੇ ਖਾਲੀ ਛਡ ਦਿਤੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਰਾਮਗੜ੍ਹ ਸਾਹਿਬ ਵਿਖੇ ਸੰਮਤ ੧੬੬੧ ਭਾਦਰੋ ੧੨, ਐਤਵਾਰ ਨੂੰ ਸੰਪੂਰਨ ਹੋਈ। ਫਿਰ ਪ੍ਰਸਿਧ ਨਾਮ ਸ੍ਰੀ ਰਾਮਸਰ ਹੋਇਆ। |
| 29. | **ਗੁਰਦੁਆਰਾ ਥੜਾ ਸੁਖਮਨੀ ਸਾਹਿਬ** | ਸ੍ਰੀ ਰਾਮਸਰ ਸਰੋਵਰ ਦੇ ਕਿਨਾਰੇ ਬੇਰੀ ਦੇ ਬ੍ਰਿੱਛ ਹੇਠਾਂ ਸ੍ਰੀ ਸੁਖਮਨੀ ਸਾਹਿਬ ਬਾਣੀ ਦਾ ਗੁਰੂ ਜੀ ਨੇ ਉਚਾਰਨ ਕੀਤਾ ਜਿਸ ਦੇ ਪਠਨ, ਪਾਠਨ ਨਾਲ ਜੀਵਨ ਸਫਲ ਹੁੰਦਾ ਹੈ। |
| 30. | **ਗੁਰਦੁਆਰਾ ਸਿਦਕਸਰ ਸਾਹਿਬ (ਸੁਲਤਾਨਵਿੰਡ)** | ਭਾਈ ਮੰਝ ਸਿਦਕੀ ਸਿੰਘ ਗੁਰੂ ਦੇ ਲੰਗਰ ਲਈ ਲਕੜਾਂ ਲੈਣ ਸਖ਼ਤ ਅੰਧੇਰੀ ਕਾਰਨ ਖੂਹ ਵਿਚ ਡਿਗ ਪਏ ਪਰ ਲਕੜਾਂ ਨਹੀਂ ਭਿਜਣ ਦਿਤੀਆਂ। ਗੁਰੂ ਜੀ ਨੇ ਸਿਖ ਦਾ ਸਿਦਕ ਦੇਖ ਕੇ ਬੜੇ ਪ੍ਰਸੰਨ ਹੋਏ ਅਤੇ ਬਚਨ ਕੀਤਾ–<br>**ਮੰਝ ਪਿਆਰਾ ਗੁਰੂ ਨੂੰ,**<br>**ਗੁਰ ਮੰਝ ਪਿਆਰਾ॥**<br>**ਮੰਝ ਗੁਰੂ ਕਾ ਬੋਹਿਥਾ,**<br>**ਜਗ ਤਾਰਨ ਹਾਰਾ॥**<br>ਗੁਰੂ ਜੀ ਦਾ ਬਚਨ ਹੈ ਜੋ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ ਕਰੇ, ਇਸ ਖੂਹ ਦਾ ਦਰਸ਼ਨ ਕੀਤਿਆਂ ਉਸ ਦੀ ਯਾਤਰਾ ਸਫਲ ਹੋਵੇਗੀ। |
| 31. | **ਗੁਰਦੁਆਰਾ ਬੁਰਜ ਸਾਹਿਬ** | ਗੁਰੂ ਜੀ, ਬਾਬਾ ਸ੍ਰੀ ਚੰਦ ਜੀ ਨੂੰ ਦਰਸ਼ਨ ਦੇ, ਬਾਰਠ ਤੋਂ ਮੁੜਦੇ ਹੋਏ ਖੁਲ੍ਹੇ ਉਜਾੜੇ ਵਿਚ ਆ ਬੈਠੇ, ਇਥੇ ਇਕ ਰਾਤ ਰਹੇ। |
| 32. | **ਗੁਰਦੁਆਰਾ ਚੁਬੱਚਾ ਸਾਹਿਬ** | ਇਹ ਅਸਥਾਨ ਸ੍ਰੀ ਅੰਮ੍ਰਿਤਸਰ ਤੋਂ ਚਾਰ ਕੋਹ ਦੀ ਵਿਥ ਉਤੇ ਪਿੰਡ ਬਾਂਦਿਆਂ |

| | | |
|---|---|---|
| | | ਦੇ ਪਾਸ ਹੈ। ਇਥੇ ੧ ਦਿਨ ਭਾਈ ਗੁਰਦਾਸ, ਭਾਈ ਜੇਠਾ ਆਦਿਕ ਪ੍ਰੇਮੀ ਰਹੇ। |
| 33. | **ਗੁਰਦੁਆਰਾ ਪਿੰਡ ਰਾਮਦਾਸ** | ਜਿਲ੍ਹਾ ਗੁਜਰਾਂ ਵਾਲੇ ਸ਼ਹਿਰ ਤੋਂ ੧ ਕੋਹ ਪੂਰਬ ਪਾਸੇ ਵਲ ਹੈ। ਏਥੋਂ ਦੇ ਪ੍ਰੇਮੀ ਸਿਖ ਸਤਿਗੁਰੂ ਜੀ ਦੇ ਹਜ਼ੂਰੀ ਭਾਈ ਪਿਰਾਣਾ ਜੀ, ਗੁਰੂ ਮਹਾਰਾਜ ਨੂੰ ਬੇਨਤੀ ਕਰਕੇ ਲੈ ਗਏ ਅਤੇ ਆਪ ੩ ਦਿਨ ਇਥੇ ਰਹੇ। ਸਤਿਨਾਮ ਦਾ ਪ੍ਰਚਾਰ ਕਰਦੇ ਅਨੇਕਾਂ ਜੀਆਂ ਨੂੰ ਕਰਤਾਰੀ ਮਾਰਗ ਤੇ ਚਲਣ ਦੀ ਪ੍ਰੇਰਨਾ ਦਿਤੀ। |
| 34. | **ਗੁਰਦੁਆਰਾ ਬਾਰਠ ਲਾੜੀ ਪਿੰਡ** | ਇਹ ਗ੍ਰਾਮ ਪਠਾਨਕੋਟ ਤੋਂ ਬਹੁਤ ਨੇੜੇ ਹੈ। ਸਤਿਗੁਰੂ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁਤਰ ਬਾਬਾ ਸ੍ਰੀ ਚੰਦ ਜੀ ਦੇ ਪ੍ਰੇਮ ਕਰਕੇ ਦਰਸ਼ਨ ਦੇਣ ਗਏ। ਬਾਬਾ ਸ੍ਰੀ ਚੰਦ ਜੀ ਨੇ ਕਹਿਆ ਬਾਣੀ ਸੁਣਾਓ। ਗੁਰੂ ਸਾਹਿਬ ਨੇ ਸੁਖਮਨੀ ਸਾਹਿਬ ਸੁਣਾਈ। ਬਾਬਾ ਜੀ ਬਹੁਤ ਪ੍ਰਸੰਨ ਹੋਏ। |
| 35. | **ਗੁਰਦੁਆਰਾ ਗੁਰੂ ਕਾ ਬਾਗ਼ ਸਾਹਿਬ** | ਇਕ ਪ੍ਰੇਮੀ ਸਿਖ ਭਾਈ ਕਲਿਆਣਾ ਮੰਤਰੀ ਦੀ ਰਾਜਧਾਨੀ ਵਿਚ ਲਕੜਾਂ ਲੈਣ ਗਿਆ। ਉਥੇ ਰਾਜੇ ਦੇ ਹੁਕਮ ਅਨੁਸਾਰ ਏਕਾਦਸੀ ਦਾ ਬ੍ਰਤ ਰਖਣਾ ਜ਼ਰੂਰੀ ਸੀ ਪਰ ਭਾਈ ਕਲਿਆਣਾ ਜੀ ਅੰਨ ਜਲ ਛਕਾਣ ਦੀ ਸੇਵਾ ਕਰਦੇ। ਰਾਜੇ ਨੇ ਇਨ੍ਹਾਂ ਨੂੰ ਕੈਦ ਕਰ ਲਿਆ ਪਰ ਰਾਜੇ ਦਾ ਬੇਟਾ ਬੀਮਾਰ ਹੋ ਗਿਆ, ਉਸ ਨੇ ਕਿਹਾ ਜੋ ਪ੍ਰਦੇਸੀ ਕੈਦ ਕੀਤਾ ਹੈ, ਉਸ ਨੂੰ ਛੋੜ ਦਿਓ, ਮੈਂ ਠੀਕ ਹੋ ਜਾਵਾਂਗਾ। ਉਹ ਫਿਰ ਰਾਜਾ ਸ੍ਰੀ ਅੰਮ੍ਰਿਤਸਰ ਆਇਆ, ਉਸ ਨੇ ਗੁਰੂ ਜੀ ਦਾ ਵਾਕ ਸੁਣਿਆ- |

| | | |
|---|---|---|
| | | ਲੇਖੁ ਨ ਮਿਟਈ ਹੇ ਸਖੀ, ਜੋ ਲਿਖਿਆ ਕਰਤਾਰਿ॥ ਰਾਜੇ ਨੇ ਇਕ ਰਾਤ ਸੁਪਨੇ ਵਿਚ ਹੀ ਚੰਡਾਲ ਦੇ ਘਰ ਜਨਮ ਅਤੇ ਪ੍ਰਵਾਰ ਵੇਖਿਆ। ਇਹ ਐਸਾ ਸਾਕਾ ਵਰਤਿਆ ਕਿ ਰਾਜੇ ਦਾ ਸੰਸਾ ਨਵਿਰਤ ਹੋ ਗਿਆ। |
| 36. | **ਗੁਰਦੁਆਰਾ ਬਉਲੀ ਸਾਹਿਬ** | ਇਹ ਗੁਰਦੁਆਰਾ ਡੱਬੀ ਬਜ਼ਾਰ ਲਾਹੌਰ ਸ਼ਹਿਰ ਵਿਚ ਪ੍ਰਬੰਧ ਕਰਤਾਰਪੁਰੀਏ ਸੋਢੀਆਂ ਪਾਸ ਹੈ। |
| 37. | **ਗੁਰਦੁਆਰਾ ਲਾਲ ਖੂਹ ਸਾਹਿਬ ਲਾਹੌਰ** | ਕਿਲਾ ਸੰਮਨ, ਬੁਰਜ ਤੋਂ ਦੋ ਸੌ ਕਦਮ ਦਖਣ ਵਲ ਹੈ। ਇਥੇ ਜਹਾਂਗੀਰ ਬਾਦਸ਼ਾਹ ਦੇ ਦੀਵਾਨ ਚੰਦੂ ਦਾ ਘਰ ਸੀ। ਸਾਈਂ ਮੀਆਂ ਮੀਰ ਦੇ ਪ੍ਰੇਮ ਕਰਕੇ ਗੁਰੂ ਅਰਜਨ ਸਾਹਿਬ ਆਏ, ਚੰਦੂ ਆਪਣੇ ਘਰ ਲੈ ਗਿਆ। ਇਸ ਥਾਂ ਗੁਰੂ ਜੀ ਨੂੰ ਬਹੁਤ ਕਸ਼ਟ ਦਿਤੇ। |
| 38. | **ਗੁਰਦੁਆਰਾ ਡੇਰਾ ਸਾਹਿਬ, ਲਾਹੌਰ** | ਗੁਰੂ ਜੀ ਲਾਲ ਖੂਹ ਤੋਂ ਚਲ ਕੇ ਇਸ਼ਨਾਨ ਕਰਨ ਲਈ ਰਾਵੀ ਨਦੀ ਦੇ ਕਿਨਾਰੇ ਪੰਜ ਸਿੱਖਾਂ ਸਮੇਤ ਆਏ। ਬਸਤਰ ਉਤਾਰ ਕੇ ਨਦੀ ਵਿਚ ਪ੍ਰਵੇਸ਼ ਕੀਤਾ ਤੇ ਸਿਖਾਂ ਨਾਲ ਦਇਆ ਦ੍ਰਿਸ਼ਟੀ ਕਰਦੇ ਹੋਏ ਬਚਨ ਕੀਤੇ:- ਗੁਰਿਆਈ ਦਾ ਤਖਤ, ਸ੍ਰੀ ਹਰਿਗੋਬਿੰਦ ਜੀ ਨੂੰ ਦੇਣਾ। ਜੋ ਭਾਣਾ ਕਰਤਾਰ ਦਾ ਹੋਵੇ, ਉਹੀ ਚੋਜ ਵਰਤਦਾ ਹੈ, ਜੇਠ ੭, ਸੰਮਤ ੧੬੬੨ ਬਿ. ਐਤਵਾਰ ਭਾਣਾ ਵਰਤ ਗਿਆ। ਇਥੇ ਗੁਰੂ ਜੀ ਦੀ ਬਾਉਲੀ ਸਾਹਿਬ ਦਾ ਜਲ ਬਹੁਤ ਸੁਗੰਧਤ, ਸੀਤਲ ਤੇ ਮਿੱਠਾ ਜੋ ਅਨੇਕ ਸਰੀਰਕ ਰੋਗਾਂ ਦਾ ਨਾਸ਼ ਕਰਦਾ ਹੈ। |



# ਮਨੁੱਖਾ ਜੀਵਨ ਪੜਚੋਲ
## (ਨਿਘਾਰ ਤੇ ਨਿਖਾਰ - ਗਹਿਰੇ ਤਲ ਚੋਂ)

**ਜੀਵਨੁ ਤਉ ਗਨੀਐ, ਹਰਿ ਪੇਖਾ ॥**
**ਕਰਹੁ ਕ੍ਰਿਪਾ ਪ੍ਰੀਤਮ ਮਨਮੋਹਨ,**
**ਫੋਰਿ ਭਰਮ ਕੀ ਰੇਖਾ ॥ [ਪੰਨਾ ੧੨੨੧**

ਹਥਲੀ ਪੁਸਤਕ 'ਗਾਥਾ ਜੀਵਨ ਦਰਸ਼ਨ ਦਸ ਗੁਰੂ ਸਾਹਿਬਾਨ' ਦਾ ਮੁਖ ਮੰਤਵ ਜਗਿਆਸੂਆਂ ਨੂੰ ਪ੍ਰਭੂ ਨਾਲ ਮੇਲ-ਮਿਲਾਪ ਵਾਲੇ ਮਾਰਗ ਦਰਸ਼ਨ ਤੋਂ ਜਾਣੂੰ ਕਰਾਉਣਾ ਹੈ। ਪਰਮਾਰਥਕ ਮਾਰਗ ਉਤੇ ਚਲਣ ਵਾਲਾ ਹਰੇਕ ਜਗਿਆਸੂ ਪ੍ਰਭੂ ਮਿਲਾਪ ਦਾ ਚਾਹਵਾਨ ਹੁੰਦਾ ਹੈ ਅਤੇ ਇਕ ਦੂਜੇ ਪਾਸੋਂ ਮਿਲਣ ਦੀ ਜੁਗਤੀ ਪੁੱਛਦਾ ਰਹਿੰਦਾ ਹੈ। "ਮਨ ਸਮਝਾਵਨ ਕਾਰਨੇ, ਕਛੂਅਕ ਪੜੀਐ ਗਿਆਨ" (ਪੰਨਾ ੩੪੦) ਵਾਲਾ ਸੰਕੇਤ ਜੀਵਨ ਅਗਵਾਈ ਲਈ ਲਾਭਦਾਇਕ ਹੈ। ਗੁਰਦੇਵ ਪਿਤਾ ਜੀ ਫੁਰਮਾਉਂਦੇ ਹਨ-"ਜੈਸਾ ਕਰਮੁ ਤੈਸੀ ਲਿਵ ਲਾਵੈ॥ ਸਤਿਗੁਰੁ ਪੂਛਿ ਸਹਜ ਘਰੁ ਪਾਵੈ॥" (ਪੰਨਾ ੧੩੦੨)।

ਸੰਸਾਰ ਵਿੱਚ ਜਿਤਨੇ ਵੀ ਜੀਵ ਆਏ ਹਨ ਸਭ ਆਪੋ ਆਪਣੇ ਕਰਮਾਂ ਦੀ ਕਾਰ ਲਿਖਾ ਕੇ ਆਏ ਹਨ ਅਤੇ 'ਰਬੀ ਦਰਗਾਹ' ਵਿੱਚ 'ਕਰਮੀ ਕਰਮੀ ਹੋਇ ਵੀਚਾਰੁ' (ਜਪੁ ਬਾਣੀ) ਵਾਲਾ ਸਰਬ ਵਿਆਪੀ ਵਿਧਾਨ ਕਾਇਮ ਹੈ। ਜਿਹੜੇ ਲੋਕ ਸੰਸਾਰ ਵਿਚ ਹੰਕਾਰ ਨਾਲ ਆਫਰੇ ਹੋਏ ਹਨ, ਉਨ੍ਹਾਂ ਨੂੰ ਜੀਵਨ ਦਾ ਨਿਘਾਰ ਤੇ ਨਿਖਾਰ ਕਰਨ ਵਾਲੇ ਸਿਧਾਂਤਾਂ ਬਾਰੇ ਕੋਈ ਸੋਝੀ ਨਹੀਂ ਹੁੰਦੀ। ਸਭ ਤੋਂ ਪਹਿਲਾਂ ਹਰੇਕ ਜਗਿਆਸੂ ਨੂੰ ਜੀਵਨ ਉਦੇਸ਼ ਬਾਰੇ ਤੱਤ ਗਿਆਨ ਪ੍ਰਾਪਤ ਕਰਨ ਲਈ ਉਦਮਸ਼ੀਲ ਹੋਣਾ ਚਾਹੀਦਾ ਹੈ। ਗੁਰਬਾਣੀ ਦੇ ਭਾਵ-ਅਰਥਾਂ ਨੂੰ ਸਮਝਣ ਤੇ ਸਮਝਾਉਣ ਵਾਲੀ ਹਸਤੀ ਹੀ ਜੀਵਨ ਪੜਚੋਲ ਕਰਨ ਵਿਚ ਸਫਲ ਹੋ ਸਕਦੀ ਹੈ। ਗੁਰਮਤਿ ਜਗਿਆਸੂ ਲਈ ਜਿਥੇ ਗੁਰਬਾਣੀ ਦਾ ਅਰਥ-ਬੋਧ ਹੋਣਾ ਜਰੂਰੀ ਹੈ ਉਥੇ ਸਾਖੀ ਸਾਹਿਤ ਬਾਰੇ ਸੂਝ ਬੂਝ ਹੋਣੀ ਵੀ ਇਕ ਸੋਨੇ ਤੇ ਸੁਹਾਗੇ ਵਾਲਾ ਕੰਮ ਕਰਦੀ ਹੈ।

ਪਰਮੇਸ਼ਰ ਦੇ ਦਾਸਾਂ ਨਾਲ ਜੀਵਨ ਸਾਂਝ ਪਾਉਣੀ, ਸੱਚਾ ਨਾਮ ਜਪਣਾ ਅਤੇ ਸਿਫਤਿ ਸਾਲਾਹ ਕਰਨੀ ਨਿਰਮਲ ਕਰਮ ਕਰਨੇ, ਗੁਰੂ ਕਿਰਪਾ ਦਾ ਪਾਤਰ ਬਣੇ ਬਿਨਾ ਹੋਰ ਕਿਸੇ ਜੁਗਤੀ ਨਾਲ ਜਗਜੀਵਨ ਪ੍ਰਭੂ ਦਾ ਮਿਲਾਪ ਨਹੀਂ ਹੋ ਸਕਦਾ, 'ਸਿਰੁ ਨਾਨਕ, ਲੋਕਾ ਪਾਵ ਹੈ॥ ਬਲਿਹਾਰੀ ਜਾਉ, ਜੇਤੇ ਤੇਰੇ ਨਾਵ ਹੈ' (ਪੰਨਾ ੧੧੬੮) ਵਾਲੀ ਨਿਰਮਾਣਤਾ ਭਰਪੂਰ ਬਾਣੀ ਸਭ ਨੂੰ ਜੀਵਨ ਪੜਚੋਲ ਕਰਨ ਦੀ ਜਾਚ ਸਿਖਾ ਸਕਦੀ ਹੈ ਕਿਉਂਕਿ ਮਨੁੱਖ ਤਾਂ ਹਉਮੈ ਦੇ ਬੰਧਨਾਂ ਵਿਚ ਫਸਿਆ ਹੋਇਆ ਮੂਰਖ ਗਾਵਾਰ ਹੀ ਬਣਿਆ ਰਹਿੰਦਾ ਹੈ। ਜੇ ਗਿਆਨ ਮਤੀ ਐਨਕ ਨਾਲ ਲੋਕਾਈ ਵਲ ਵੇਖੀਏ ਤਾਂ ਸਾਰੀ ਸ੍ਰਿਸ਼ਟੀ ਦਾ ਰੁਝਾਨ ਖਾਣ ਪੀਣ, ਹਸਣ ਸਉਣ, ਫਾਸ਼ ਗਾਣੇ ਗਾਉਣ ਅਤੇ ਸੁਣਨ ਵਿਚ ਹੀ ਖਚਿਤ ਹੈ, ਮੌਤ ਕਿਸੇ ਨੂੰ ਚੇਤੇ ਨਹੀਂ। ਗੁਰਵਾਕ ਹਨ:-

**ਖਾਣਾ ਪੀਣਾ ਹਸਣਾ ਸਉਣਾ,**
**ਵਿਸਰਿ ਗਇਆ ਹੈ ਮਰਣਾ ॥**
**ਖਸਮੁ ਵਿਸਾਰਿ ਖੁਆਰੀ ਕੀਨੀ,**
**ਧ੍ਰਿਗੁ ਜੀਵਣੁ ਨਹੀ ਰਹਣਾ ॥** **[ਪੰਨਾ ੧੨੫੪**

ਜਦੋਂ ਤੀਕ ਗੁਰੂ ਸ਼ਬਦ ਦਾ ਪਰਚਾ ਨਹੀਂ ਬਣਦਾ, ਸੁਚੱਜਾ ਜੀਵਨ ਜੀਉਣ ਦੀ ਜਾਚ ਤੇ ਸੋਝੀ ਨਹੀਂ ਆ ਸਕਦੀ। ਅਗਿਆਨਤਾ ਦੀ ਨੀਂਦ ਵਿਚ ਸੁਤੇ ਹੋਏ ਬੇ-ਸਮਝ ਜੀਆਂ ਦਾ ਜੀਵਨ ਵਿਅਰਥ ਹੀ ਬਿਤੀਤ ਹੋ ਰਿਹਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਬਚਨ ਹਨ:-

**ਅਗਿਆਨੀ ਜਗਤੁ ਅੰਧੁ ਹੈ ਭਾਈ,**
**ਸੂਤੇ ਗਏ ਮੁਹਾਏ ॥** **[ਪੰਨਾ ੬੦੩**

ਸ੍ਰੀ ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਬਚਨ ਹਨ:-

**ਬਿਰਥਾ ਜਨਮੁ ਤਿਨਾ, ਜਿਨ੍ਹੀ ਨਾਮੁ ਵਿਸਾਰਿਆ ॥**
**ਜੂਐ ਖੇਲਣੁ ਜਗਿ, ਕਿ ਇਹੁ ਮਨੁ ਹਾਰਿਆ॥ [ਪੰ. ੩੬੯**

ਜ਼ਰਾ ਸੋਚੋ ! ਜੇ ਚੰਗੇ ਸੁਆਦਲੇ ਭੋਜਨ ਖਾ ਲਏ, ਚੰਗੇ ਸੋਹਣੇ

ਕਪੜੇ ਸਰੀਰ ਤੇ ਪਾ ਲਏ, ਜੀਵਨ ਵਿਚ ਹੋਰ ਗੁਲਸ਼ਰੇ ਉਡਾਅ ਲਏ, ਕੀ ਜਨਮ ਸਫਲ ਹੋ ਗਿਆ? ਦਸੋ ! ਮਨ ਦਾ ਕੀ ਸਵਰਿਆ? ਮਨ ਤਾਂ ਸਗੋਂ ਹੋਰ ਚਉੜ ਹੋਇਆ, ਚੰਗੇ ਚੰਗੇ ਪਦਾਰਥ ਖਾਣ ਦੇ ਚਸਕਿਆਂ ਵਿਚ ਪੈ ਗਿਆ, ਜੀਵਨ ਵਿਚ ਕੀ ਪਰਿਵ੍ਰਤਨ ਆਇਆ? ਅਜੇਹੇ ਖਾਣਿਆ ਬਾਣਿਆਂ ਨਾਲ ਮਨ ਖ਼ਰਾਬ ਹੁੰਦਾ ਹੈ, ਈਰਖਾਲੂ ਬਿਰਤੀ ਵਿਚ ਵਾਧਾ ਹੁੰਦਾ ਹੈ, ਬੁੱਧੀ ਵਿੱਚ ਹਉਮੈ ਪ੍ਰਵੇਸ਼ ਕਰਦੀ ਹੈ। ਗੁਰਬਾਣੀ ਵਿਚ ਅਜਿਹੇ ਜੀਵਨ ਬਾਰੇ ਇਕ ਸਿਧਾਂਤਕ ਨੁਕਤਾ ਹੈ:-

**ੳ. ਖਾਂਦਿਆ ਖਾਂਦਿਆ ਮੁਹੁ ਘਠਾ,**
**ਪੈਨੰਦਿਆ ਸਭੁ ਅੰਗੁ ॥**
**ਨਾਨਕ, ਧ੍ਰਿਗੁ ਤਿਨਾ ਦਾ ਜੀਵਿਆ,**
**ਜਿਨ ਸਚਿ ਨ ਲਗੋ ਰੰਗੁ ॥** [ਪੰਨਾ ੫੨੩

**ਅ. ਕਿਆ ਖਾਧੈ ਕਿਆ ਪੈਧੈ ਹੋਇ ॥**
**ਜਾ ਮਨਿ ਨਾਹੀ ਸਚਾ ਸੋਇ ॥**
**ਕਿਆ ਮੇਵਾ ਕਿਆ ਘਿਉ ਗੁੜੁ ਮਿਠਾ,**
**ਕਿਆ ਮੈਦਾ ਕਿਆ ਮਾਸੁ ॥**
**ਕਿਆ ਕਪੜੁ ਕਿਆ ਸੇਜ ਸੁਖਾਲੀ,**
**ਕੀਜੈ ਭੋਗ ਬਿਲਾਸ ॥**
**ਕਿਆ ਲਸਕਰ ਕਿਆ ਨੇਬ ਖਵਾਸੀ,**
**ਆਵੈ ਮਹਲੀ ਵਾਸੁ ॥**
**ਨਾਨਕ ਸਚੇ ਨਾਮ ਵਿਣੁ,**
**ਸਭੇ ਟੋਲ ਵਿਣਾਸੁ ॥** [ਪੰਨਾ ੧੪੨

**ੲ. ਬਾਬਾ ! ਹੋਰ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ,**
**ਮਨ ਮਹਿ ਚਲਹਿ ਵਿਕਾਰ ॥** [ਪੰਨਾ ੧੬

ਯਥਾਰਥ ਗਿਆਨ ਇਹ ਹੈ ਕਿ ਵਾਹਿਗੁਰੂ ਨਾਮ ਵਿਚ ਟਿਕ ਕੇ ਪਦਾਰਥਾਂ ਦਾ ਭੋਗਣਾ ਪਵਿੱਤਰ ਹੈ ਪਰ ਨਾਮ ਤੋਂ ਸਖਣਾ ਹੋ ਕੇ ਸੁਆਦਲੇ ਭੋਜਨ ਖਾਣੇ, ਵੰਨ ਸੁਵੰਨੀਆਂ ਪੋਸ਼ਾਕਾਂ ਪਹਿਨਣੀਆਂ,

ਘੋੜ-ਸਵਾਰੀ ਕਰਨੀ, ਸੁੰਦਰ ਮੰਦਰਾਂ ਵਿਚ ਨਿਵਾਸ ਕਰਨਾ, ਕਾਰਾਂ ਵਿਚ ਰੰਗ ਰਲੀਆਂ ਮਨਾਉਣੀਆਂ, ਇਹ ਸਭ ਕੁਝ 'ਹੋਰੁ ਖਾਣਾ' ਦਾ ਪ੍ਰਤੀਕ ਹਨ। ਵਾਧੂ ਖਾਣ ਨਾਲ ਮਨੁੱਖ ਪੇਟੂ ਬਣ ਜਾਂਦਾ ਹੈ, ਸਰੀਰਕ ਰੋਗਾਂ ਦਾ ਸ਼ਿਕਾਰ ਹੋ ਜਾਂਦਾ ਹੈ। ਸਰੀਰ ਨੂੰ ਕੇਵਲ ਪਦਾਰਥਾਂ ਦਾ ਸੁਆਦ ਮਾਣਨ ਲਈ ਰਿਸ਼ਟ ਪੁਸ਼ਟ ਬਣਾਉਣਾ ਯੋਗ ਨਹੀਂ। ਲੋੜ ਹੈ:-

**ਉਦਮੁ ਕਰੇਦਿਆ ਜੀਉ ਤੂੰ,**
**ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂ ਪ੍ਰਭੂ ਮਿਲੁ,**
**ਨਾਨਕ ਉਤਰੀ ਚਿੰਤ ॥** **[ਪੰਨਾ ੫੨੨**

ਸੋ, ਨਾਮ ਵਿਹੂਣੇ ਜੀਵਨ ਵਿਚ ਆਤਮਿਕ ਸੁਖ ਦੀ ਆਸ ਰਖਣੀ ਮਹਾਂ ਮੂਰਖਤਾ ਹੈ। ਇਸ ਲਈ ਸਭ ਤੋਂ ਪਹਿਲਾਂ ਜੀਵਨ ਵਿਚ "ਮਨੁ ਹਾਲੀ ਕਿਰਸਾਣੀ ਕਰਣੀ, ਸਰਮ ਪਾਣੀ ਤਨੁ ਖੇਤੁ॥ ਨਾਮ ਬੀਜੁ ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ॥ ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥" (ਪੰਨਾ ੫੯੫) ਵਾਲੇ ਆਦਰਸ਼ ਨੂੰ ਅਪਨਾਉਣ ਦੀ ਲੋੜ ਹੈ।

'ਗਰੀਬੀ ਗਦਾ ਹਮਾਰੀ' (ਪੰਨਾ ੬੨੮) ਭਾਵ ਨਿੰਮਰਤਾ ਨੂੰ ਧਾਰਨ ਕਰਨਾ ਇਕ ਬਹੁਤ ਵੱਡਾ ਗੁਣ ਹੈ।

ਜੇ ਜੀਵਨ ਵਿਚ ਨਾਮ ਰੂਪੀ ਬੀਜ ਹੀ ਨਹੀਂ ਬੋਇਆ ਤਾਂ ਜੀਵਨ ਨੇ ਪ੍ਰਫੁਲਤ ਕਿਥੋਂ ਹੋਣਾ ਹੈ? ਲੋੜ ਹੈ 'ਸਿਖੀ ਸਿਖਿਆ ਗੁਰ ਵੀਚਾਰਿ' ਵਾਲੀ ਸੰਥਿਆ ਦ੍ਰਿੜ ਕਨ ਦੀ। ਬਿਨਾ ਸਤਿਗੁਰੂ ਜੀ ਦੀ ਸੰਗਤ ਦੇ, ਅਜਿਹੀ ਵੀਚਾਰ ਹਿਰਦੇ ਵਿਚ ਕਿਵੇਂ ਟਿਕ ਸਕਦੀ ਹੈ?। ਇਸ ਜੀਵਨ ਦਾ ਵਿਕਾਸ ਹੋਣਾ ਤਾਂ ਹੀ ਸੰਭਵ ਹੈ ਜੇ ਗੁਰੂ ਦੀ ਸਿਖਿਆ ਸੁਣ ਕੇ ਜੀਵ ਉਸ ਅਨੁਸਾਰ ਕਮਾਈ ਕਰੇ ਭਾਵ ਆਪਣਾ ਜੀਵਨ ਢਾਲੇ। ਜਦੋਂ ਤਕ ਜੀਵਨ ਦੇ ਅੰਦਰ ਈਰਖਾ ਦੀ ਅੱਗ ਬਲ ਰਹੀ ਹੈ, ਤਦ ਤੀਕ ਇਹ 'ਜਲਤਾ ਫਿਰੈ ਰਹੈ ਨਿਤ ਤਾਤਾ" (ਪੰਨਾ ੧੦੯੬) ਦਾ ਸ਼ਿਕਾਰ ਹੋਇਆ ਰਹੇਗਾ। ਜਦ ਤਕ ਜੀਵ ਦੇ ਅੰਦਰੋਂ ਵਿਸ਼ੇ ਵਿਕਾਰਾਂ ਤੇ ਈਰਖਾ ਦੀ ਅਗ ਬਾਹਰ ਨਹੀਂ

ਨਿਕਲਦੀ, ਇਹ ਨਾਹ ਹੋਰਨਾਂ ਦਾ ਭਲਾ ਕਰ ਸਕਦਾ ਅਤੇ ਨਾ ਹੀ ਇਸ ਦਾ ਆਪਣਾ ਭਲਾ ਹੋ ਸਕਦਾ ਹੈ। ਗੁਰਵਾਕ ਹਨ:-

**ਜਿਸੁ ਅੰਦਰਿ ਤਾਤਿ ਪਰਾਈ ਹੋਵੈ,**
**ਤਿਸੁ ਦਾ ਕਦੇ ਨ ਹੋਵੀ ਭਲਾ ॥**
**ਓਸ ਦੇ ਆਖਿਐ ਕੋਈ ਨ ਲਗੈ,**
**ਨਿਤ ਓਜਾੜੀ ਪੂਕਾਰੇ ਖਲਾ ॥**
**ਜਿਸੁ ਅੰਦਰਿ ਚੁਗਲੀ ਚੁਗਲੋ ਵਜੈ,**
**ਕੀਤਾ ਕਰਤਿਆ ਓਸ ਦਾ ਸਭੁ ਗਇਆ॥ [ਪੰਨਾ ੩੦੮**

ਜਦੋਂ ਤਕ ਬਦਕਾਰੀ ਜੀਵਨ ਹੈ, ਪਰਉਪਕਾਰ ਤਾਂ ਸੁਪਨੇ ਵਿਚ ਵੀ ਨਹੀਂ ਹੋ ਸਕਦਾ। ਵਿਸ਼ੇ ਵਿਕਾਰਾਂ ਤੋਂ ਜਾਨ ਛੁੜਾਉਣ ਲਈ ਬੜੀ ਕਠਿਨ ਘਾਲਣਾ ਘਾਲਣੀ ਪੈਂਦੀ ਹੈ। ਅੰਮ੍ਰਿਤ ਵੇਲਾ ਸੰਭਾਲਣਾ ਪੈਂਦਾ ਹੈ, ਨਾਮ ਸਿਮਰਨ ਅਭਿਆਸ ਕਰਨਾ ਤੇ ਸਤਿ ਸੰਗਤ ਵਿਚ ਜੁੜਨਾ, ਜੋਦੜੀਆਂ ਕਰਨੀਆਂ, ਆਪਣਾ ਆਪਾ ਨਾ ਜਣਾਉਣਾ, 'ਹੋਹੁ ਸਭਨਾ ਕੀ ਰੇਣੁਕਾ' (ਪੰਨਾ ੧੧੦੨) ਵਾਲਾ ਗੁਣ ਅਪਨਾਉਣਾ ਹੀ ਲਾਹੇਵੰਦਾ ਹੋ ਸਕਦਾ ਹੈ। ਇਸ ਤਰ੍ਹਾਂ, ਜੀਵ ਆਪਣਾ ਜੀਵਨ ਸੰਭਾਲ ਕੇ ਸਰਬਤ ਦਾ ਭਲਾ ਕਰ ਸਕਦਾ ਹੈ।

ਆਓ, ਇਕ ਸਾਧਾਰਨ ਜਿਹਾ ਪ੍ਰਮਾਣ ਆਪਣੇ ਸਨਮੁਖ ਰਖੀਏ ਤੇ ਇਸ ਦੇ ਤੱਥ ਨੂੰ ਪਲੇ ਬੰਨ੍ਹ ਕੇ ਆਪਣਾ ਜੀਵਨ ਸਵਾਰੀਏ:-

ਜਿਵੇਂ ਇਕ ਵਿਸ਼ਾਲ ਦਰਯਾ ਵਗਦਾ ਹੋਵੇ ਅਤੇ ਉਸ ਵਿਚ ਲੋੜਵੰਦ ਮਨੁੱਖ ਜਲ ਦੀਆਂ ਦਸ ਗਾਗਰਾਂ ਮੁੜ ਮੁੜ ਭਰ ਰਿਹਾ ਹੋਵੇ ਤਾਂ ਉਸ ਨੂੰ ਵੇਖ ਕੇ ਹਸਦ ਨਹੀਂ ਕਰਨਾ ਚਾਹੀਦਾ, ਸਗੋਂ ਉਸਦਾ ਉਦਮ ਵੇਖ ਕੇ ਖੁੱਸ਼ ਹੋਣਾ ਚਾਹੀਦਾ ਹੈ। ਜੇ ਈਰਖਾਵਾਦੀ ਬ੍ਰਿਤੀ ਨਾਲ ਵੇਖਾਂਗੇ ਤਾਂ ਆਪਣਾ ਜੀਵਨ ਚੋੜ-ਚੱਪਟ ਹੋਵੇਗਾ, ਪਾਣੀ ਭਰਨ ਵਾਲੇ ਦਾ ਕੁਝ ਨਹੀਂ ਵਿਗੜਨਾ। ਇਸੇ ਤਰ੍ਹਾਂ, ਨਾਮ-ਸਿਮਰਨ ਤੇ ਭਗਤੀ ਦਾ ਅਖੁੱਟ ਭੰਡਾਰਾ, ਗੁਰੂ ਪਾਤਿਸ਼ਾਹ ਜੀ ਨੇ ਜਿਨ੍ਹਾਂ ਗੁਰਸਿਖਾਂ ਨੂੰ ਬਖ਼ਸ਼ਿਆ ਹੋਇਆ ਹੈ, ਉਹਨਾਂ ਨਾਮ ਅਭਿਆਸੀਆਂ ਵਲ ਵੇਖ ਕੇ ਖੁੱਸ਼ ਹੋਵੇ, ਈਰਖਾ ਨਾ ਕਰੋ, ਸਗੋਂ ਸਾਂਝੀਵਾਲ ਬਣੋ- 'ਆਪਿ ਜਪਹੁ ਅਵਰਾ ਨਾਮੁ ਜਪਾਵਹੁ' ਦੇ ਭਾਗੀ

ਬਣੋ। ਸਤਿਸੰਗੀ ਵੀਰੋ ! ਸਚ ਜਾਣੋ ਜਦੋਂ ਜੀਵਨ ਵਿਚ ਅਜਿਹਾ ਪਰਿਵਰਤਨ ਆ ਜਾਂਦਾ ਹੈ ਤਾਂ ਜੀਵ ਸੁਤੇ ਹੀ ਖੇੜੇ ਦਾ ਧਾਰਨੀ ਬਣ ਜਾਂਦਾ ਹੈ। ਗੁਰਵਾਕ ਹਨ:-

**ਬਿਸਰਿ ਗਈ ਸਭ ਤਾਤਿ ਪਰਾਈ ॥**
**ਜਬ ਤੇ ਸਾਧ ਸੰਗਤਿ ਮੋਹਿ ਪਾਈ ॥**
**ਨਾ ਕੋ ਬੈਰੀ ਨਹੀ ਬਿਗਾਨਾ,**
**ਸਗਲ ਸੰਗਿ ਹਮ ਕਉ ਬਨਿ ਆਈ ॥** [ਪੰਨਾ ੧੨੯੯

ਜੇ ਉਪਰੋਕਤ ਭਾਵਨਾ ਹਿਰਦੇ ਵਿਚ ਸਮੋਈ ਜਾਵੇ ਤਾਂ ਸਰੀਰ ਰੂਪੀ ਨਗਰੀ ਰਸਦਾਇਕ ਵਸੋਂ ਵਾਲੀ ਬਣ ਜਾਂਦੀ ਹੈ। ਜੀਵਨ ਦਾ ਲਕਸ਼ ਚਮਕ ਉਠਦਾ ਹੈ। ਵਿਲਖਣਤਾ ਵਾਲੇ ਜੀਵਨ ਦਾ ਨਜ਼ਾਰਾ ਰੂਪਮਾਨ ਹੋ ਜਾਂਦਾ ਹੈ। ਸੋ, ਸਹੀ ਅਰਥਾਂ ਵਿਚ ਸੁਰਤਾ ਸਰੋਤਾ ਤੇ ਸੇਵਕ ਬਣਨ ਦੀ ਲੋੜ ਹੈ। ਸੁਰਤਿ ਜਾਗੇ ਬਿਨਾ ਜੀਵਨ ਦਾ ਵਿਕਾਸ ਨਹੀਂ ਹੋ ਸਕਦਾ। ਜਿਸ ਦੀ ਸੁਰਤਿ ਨਹੀਂ ਜਾਗਦੀ, ਉਹ ਜੀਉਂਦਿਆਂ ਹੀ ਮੁਰਦਾ ਹੈ। ਸੁਰਤਿ ਜਾਗਣ ਨਾਲ ਪਰਮੇਸ਼ਰ ਜੀ ਦੇ ਗੁਣਾਂ ਦੀ ਯਾਦ ਹਿਰਦੇ ਵਿਚ ਆਪਣਾ ਡੇਰਾ ਬਣਾ ਲੈਂਦੀ ਹੈ, ਫਿਰ ਜਗਿਆਸੂ ਇਉਂ ਜਾਚਨਾ ਕਰਨ ਲਗ ਜਾਂਦਾ ਹੈ:-

**ਸੁਰਤਿ ਮੂਰਤਿ ਆਦਿ ਅਨੂਪੁ ॥**
**ਨਾਨਕੁ ਜਾਚੈ ਸਾਚੁ ਸਰੂਪੁ ॥** [ਪੰਨਾ ੬੮੬

ਗੁਰੂ ਪਿਆਰਿਓ !

ਇਕ ਗਲ ਸਦਾ ਚੇਤੇ ਰਖਣ ਵਾਲੀ ਹੈ ਕਿ ਜੀਵਨ ਸਵਾਰਨ ਲਈ ਪਹਿਲਾਂ ਦੁਖ ਝਲਣੇ ਪੈਂਦੇ ਹਨ, ਗੁਰੂ ਦੇ ਬਚਨ ਸਦਾ ਪਲੇ ਬੰਨ੍ਹਣੇ ਪੈਂਦੇ ਹਨ:-

**ਮਾਈ ! ਸਤਿ ਸਤਿ ਸਤਿ ਹਰਿ**
**ਸਤਿ ਸਤਿ ਸਤਿ ਸਾਧਾ ॥**
**ਬਚਨੁ ਗੁਰੂ ਜੋ ਪੂਰੈ ਕਹਿਓ,**
**ਮੈ ਛੀਕਿ ਗਾਂਠਰੀ ਬਾਧਾ ॥** [ਪੰਨਾ ੧੨੦੪

ਵੇਖੋ ਧਾਤ ਤੂੰ ਸ਼ੁੱਧ ਕਰਨ ਲਈ ਭੱਠੀ ਵਿਚ ਪਾਇਆ ਜਾਂਦਾ ਹੈ-

**ਜਿਉ ਕੰਚਨੁ ਬੈਸੰਤਰਿ ਤਾਇਓ,**

**ਮਲੁ ਕਾਟੀ ਕਟਿਤ ਉਤਾਰੀ ॥ [ਪੰਨਾ ੬੬੬**

ਇਸੇ ਤਰ੍ਹਾਂ, ਜੇ ਜਗਿਆਸੂ ਦੀ ਸੁਰਤਿ ਦਾ ਗੁਰ ਸ਼ਬਦ ਨਾਲ ਪੱਕਾ ਸੰਜੋਗ ਬਣ ਜਾਵੇ ਫਿਰ ਪਾਉਂ ਬਾਰਾਂ ਵਾਲੀ ਗਲ ਬਣ ਜਾਂਦੀ ਹੈ ਕਿਉਂਕਿ ਇਸ ਸੰਜੋਗ ਨੇ ਮਨ ਨੂੰ ਨਿਰਮਲ ਕਰਨਾ ਹੁੰਦਾ ਹੈ। ਜਦ ਤਕ ਮਨ ਨਿਰਮਲ ਨਹੀਂ ਹੁੰਦਾ ਸ਼ਬਦ ਦੀ ਘਾਲ ਕਮਾਈ ਥਾਇਂ ਹੀ ਨਹੀਂ ਪੈਂਦੀ। ਮਨ ਮੈਲਾ ਹੋਵੇ ਤਾਂ ਸਭ ਕੁਝ ਹੀ ਮੈਲਾ ਰਹਿੰਦਾ ਹੈ, ਤਨ ਧੋਣ ਨਾਲ ਮਨ ਪਵਿਤਰ ਨਹੀਂ ਹੁੰਦਾ। ਜੀਵਨ ਦੀ ਪੜਚੋਲ ਕਰਦਿਆਂ ਕਰਦਿਆਂ ਮਨ ਨੂੰ ਇਉਂ ਸਮਝਾਣ ਲਗ ਜਾਉ:-

**ਮਨ ਮੇਰੇ ਕਰਤੇ ਨੋ ਸਾਲਾਹਿ ॥**
**ਸਭੇ ਛਡਿ ਸਿਆਣਪਾ, ਗੁਰ ਕੀ ਪੈਰੀ ਪਾਹਿ ॥ [ਪੰਨਾ ੪੩**

ਇਸ ਤਰ੍ਹਾਂ ਫੋਕੀਆਂ ਚਤੁਰਾਈਆਂ ਤੇ ਸਿਆਣਪਾਂ ਦਾ ਖ਼ਾਤਮਾ ਹੋ ਜਾਵੇਗਾ ਕਿਉਂਕਿ ਮਾਨਸਿਕ ਖਾਹਿਸ਼ਾਂ ਦੀ ਅਪੂਰਤੀ ਹੀ ਪਰੇਸ਼ਾਨੀ ਦਾ ਕਾਰਨ ਬਣਦੀ ਹੈ-"ਮਿਠਤ ਨੀਵੀ ਨਾਨਕਾ, ਗੁਣ ਚੰਗਿਆਈਆ ਤਤ" (ਪੰਨਾ ੪੭੦) ਨੂੰ ਸਨਮੁਖ ਰਖ ਕੇ ਗੁਰੂ ਹਜ਼ੂਰੀ ਵਿਚ ਵਸਣ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਫਿਰ ਜੀਵਨ ਦੀ ਉਤਮਤਾ ਆਪ ਮੁਹਾਰੇ ਹੀ ਚਮਤਕਾਰੀ ਬਣ ਜਾਂਦੀ ਹੈ। ਜਿਸ ਨੇ ਆਪਣੇ ਜੀਵਨ ਕਾਲ ਵਿਚ ਪ੍ਰਭੂ ਦਾ ਸਿਮਰਨ ਨਹੀਂ ਕੀਤਾ, ਮਰਨ ਸਮੇਂ ਉਸ ਦੇ ਮੂੰਹ ਚੋਂ ਕਿਵੇਂ 'ਵਾਹਿਗੁਰੂ' ਸ਼ਬਦ ਨਿਕਲ ਸਕੇਗਾ? ਗੁਰਵਾਕ ਹਨ:-

**ਜੀਵਦਿਆ ਨ ਚੇਤਿਓ, ਮੁਆ ਰਲੰਦੜੋ ਖਾਕ ॥**
**ਨਾਨਕ, ਦੁਨੀਆ ਸੰਗਿ ਗੁਦਾਰਿਆ,**
**ਸਾਕਤ ਮੂੜ ਨਪਾਕ ॥ [ਪੰਨਾ ੫੨੩**

ਇਸ ਸਾਰੀ ਪੜਚੋਲ ਦਾ ਅਖਰੀ ਸਿੱਟਾ ਇਹ ਹੈ:-

**ਜੋ ਮਿਲਿਆ ਹਰਿ ਦੀਬਾਣ ਸਿਉ,**
**ਸੋ ਸਭਨੀ ਦੀਬਾਣੀ ਮਿਲਿਆ ॥**
**ਜਿਥੈ ਓਹੁ ਜਾਏ ਤਿਥੈ ਓਹੁ ਸੁਰਖਰੂ,**
**ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥ [ਪੰਨਾ ੮੭**

# ਮਨੁੱਖਾ ਜੀਵਨ ਪੜਚੋਲ
## (ਭਾਗ ਦੂਜਾ)

**ਅੰਮ੍ਰਿਤ ਬਾਣੀ ਅਮਿਉ ਰਸੁ, ਅੰਮ੍ਰਿਤੁ ਹਰਿ ਕਾ ਨਾਉ॥**
**ਮਨਿ ਤਨਿ ਹਿਰਦੈ ਸਿਮਰਿ ਹਰਿ, ਆਠ ਪਹਰ ਗੁਣ ਗਾਉ॥**
**ਉਪਦੇਸੁ ਸੁਣਹੁ ਤੁਮ ਗੁਰਸਿਖਹੁ, ਸਚਾ ਇਹੈ ਸੁਆਉ ॥**
**ਜਨਮੁ ਪਦਾਰਥੁ ਸਫਲੁ ਹੋਇ, ਮਨ ਮਹਿ ਲਾਇਉ ਭਾਉ॥**
**ਸੂਖ ਸਹਜ ਆਨਦੁ ਘਣਾ, ਪ੍ਰਭੁ ਜਪਤਿਆ ਦੁਖੁ ਜਾਇ॥**
**ਨਾਨਕ ਨਾਮੁ ਜਪਤ ਸੁਖੁ ਊਪਜੈ, ਦਰਗਹ ਪਾਈਐ ਥਾਉ॥**
[ਪੰਨਾ ੯੬੩

ਜੀਵਨ ਪੜਚੋਲ ਦਾ ਅਸਲੀ ਮਕਸਦ ਸਾਵਧਾਨਤਾ ਨੂੰ ਬਰਕਰਾਰ ਰਖਣਾ ਅਥਵਾ ਪ੍ਰਮੁੱਖਤਾ ਦੇਣੀ ਅਤੇ ਸਾਈਆਂ ਜੀਓ ਨਾਲ ਇੱਕ-ਮਿੱਕ ਹੋਣਾ ਹੈ। ਸਰੀਰ ਕਰਕੇ ਜਾਗਣਾ ਸਉਣਾ ਅਤੇ ਮਨ ਕਰਕੇ ਜਾਗਣ ਸਉਣ ਵਿਚ ਅੰਤਰ ਹੈ। ਇਸ ਲਈ ਭਗਤ ਕਬੀਰ ਜੀ ਨੇ ਬਸੰਤ ਰਾਗ ਵਿਚ ਸਉਣ ਤੇ ਜਾਗਣ ਬਾਰੇ ਜੋ ਸੰਕੇਤ ਦਿਤੇ ਹਨ, ਉਨ੍ਹਾਂ ਨੂੰ ਸਮਝਣ ਦੀ ਲੋੜ ਹੈ:-

**ਜਾਗਤ ਸੋਵਤ ਬਹੁ ਪ੍ਰਕਾਰ ॥**
**ਗੁਰਮੁਖਿ ਜਾਗੈ ਸੋਈ ਸਾਰੁ ॥** [ਪੰਨਾ ੧੧੯੪

ਭਗਤ ਜੀ ਦੇ ਬਚਨ ਹਨ ਕਿ ਸਾਰੇ ਸੰਨਿਆਸੀ, ਪੰਡਿਤ, ਜੋਗੀ, ਤਪੱਸਵੀ ਆਦਿ ਅਹੰਕਾਰ ਦੀ ਗੂਹੜੀ ਨੀਂਦ ਵਿਚ ਸੁਤੇ ਪਏ ਹਨ। ਗੁਰੂ ਦੇ ਗਿਆਨ ਦੁਆਰਾ ਨਾਮ ਸਿਮਰਨ ਵਿਚ ਜਾਗਣ ਵਾਲਾ ਕੋਈ ਵਿਰਲਾ ਵਡਭਾਗੀ ਜਗਿਆਸੂ ਹੀ ਹੋਵੇਗਾ। ਸਚ ਜਾਣੋ, ਅਗਿਆਨਤਾ ਦੀ ਨੀਂਦ ਵਿਚ ਸਾਰੀ ਲੋਕਾਈ ਘੂਕ ਕੇ ਸੁਤੀ ਪਈ ਹੈ। ਜਦ ਸਾਰੇ ਇੰਦ੍ਰੇ ਹੀ ਸੁਤੇ ਪਏ ਹਨ, ਮਨ ਨੇ ਕਿਥੋਂ ਜਾਗਣਾ ਹੈ? ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:-

**ਨੈਨਹੁ ਨੀਦ ਪਰਦ੍ਰਿਸਟਿ ਵਿਕਾਰ ॥**
**ਸ੍ਰਵਣ ਸੋਏ, ਸੁਣਿ ਨਿੰਦ ਵੀਚਾਰ ॥**

**ਰਸਨਾ ਸੋਈ, ਲੋਭਿ ਮੀਠੇ ਸਾਦਿ ॥**
**ਮਨੁ ਸੋਇਆ, ਮਾਇਆ ਬਿਸਮਾਦਿ॥੧॥**
**ਇਸ ਗ੍ਰਿਹ ਮਹਿ, ਕੋਈ ਜਾਗਤੁ ਰਹੈ ॥**
**ਸਾਬਤੁ ਵਸਤੁ ਓਹੁ ਅਪਨੀ ਲਹੈ॥੧॥ ਰਹਾਉ॥**

**[ਪੰਨਾ ੧੮੨**

ਇਸੇ ਤਰ੍ਹਾਂ, ਜਾਗਣ ਤੇ ਸਉਣ ਦੀ ਸਥਿਤੀ ਵੀ ਵਖੋ ਵਖਰੀ ਹੈ। ਅਨੇਕਾਂ ਜੀਵ ਚੋਰੀ-ਯਾਰੀ, ਵਿਸ਼ੇ ਵਿਕਾਰ ਭੋਗਣ ਹਿਤ ਜੁਆਰੀ ਜੂਆ ਖੇਡਣ ਹਿੱਤ ਰਾਤ ਭਰ ਜਾਗਦੇ ਰਹਿੰਦੇ ਹਨ, ਸਿਨਮੇ ਘਰ ਤੇ ਟੀ.ਵੀ. ਦਾ ਰੰਗ ਮੰਚ ਵੇਖਣ ਵਾਲਿਆਂ ਦੀ ਬਹੁਗਿਣਤੀ ਸਉਣ ਦਾ ਨਾਂ ਹੀ ਨਹੀਂ ਲੈਂਦੀ। ਕਈ ਪੇਟ ਪੂਰਤੀ ਲਈ ਕਾਰਖਾਨਿਆਂ ਵਿਚ ਰਾਤ ਭਰ ਨੌਕਰੀ ਕਰਦੇ ਹੋਏ ਜਾਗਦੇ ਹਨ, ਕਈ ਬੀਮਾਰੀ ਕਾਰਨ ਤੇ ਕਈ ਦੁਕਾਨਦਾਰੀ ਕਾਰਨ ਜਾਗਦੇ ਹਨ। ਗਲੀਆਂ, ਮਹੱਲਿਆਂ ਵਿਚ ਪਹਿਰਾ ਦੇਣ ਵਾਲੇ ਪਹਿਰੇਦਾਰ ਵੀ ਜਾਗਦੇ ਹਨ। ਪਰ ਅਜਿਹੇ ਜਾਗਣ ਉਤੇ ਮਾਇਆ ਹਾਵੀ ਹੈ। ਸੋ, ਸਭ ਕੋਈ ਮਾਇਆ ਦੇ ਗ਼ਲਬੇ ਹੇਠ ਹੀ ਜਾਗ ਤੇ ਸੌਂ ਰਿਹਾ ਹੈ। ਪਰ ਧਾਰਮਿਕ ਖੇਤਰ ਵਿਚ ਅਜਿਹਾ ਜਾਗਣਾ ਨਿਰਾਰਥਕ ਹੈ। ਅਸਲੀ ਜਾਗਣਾ ਓਹਨਾਂ ਦਾ ਸਫਲ ਹੈ ਜੋ ਇਕਾਗਰ ਚਿਤ ਹੋ ਕੇ ਪ੍ਰਭੂ ਦਾ ਭਜਨ ਕਰਦੇ ਹਨ, ਇਲਾਹੀ ਬਾਣੀ ਦਾ ਕੀਰਤਨ ਸੁਣਨ ਲਈ ਜਾਗਦੇ ਹਨ, ਅਥਵਾ ਗੁਰਬਾਣੀ ਕੀਰਤਨ ਦੀਆਂ ਗੂੰਜਾਂ ਦਾ ਅਨੰਦ ਮਾਣਦੇ ਹਨ। ਚੰਗਾ ਜਾਗਣਾ ਕਿਹੜਾ ਹੈ? ਇਸ ਬਾਰੇ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:-

**ਜਾਗਨਾ ਜਾਗਨੁ ਨੀਕਾ,**
**ਹਰਿ ਕੀਰਤਨ ਮਹਿ ਜਾਗਨਾ ॥ [ਪੰਨਾ ੧੦੧੮**

ਰਾਮਨਾਮ ਦਾ ਚਿੰਤਨ ਕਰਨ ਲਈ ਜਾਗਣਾ ਹੀ ਸੁਖਦਾਇਕ ਤੇ ਲਾਭਦਾਇਕ ਹੈ। ਭਿੰਨੀ ਰੈਣ ਵਿਚ ਜਾਗਣ ਵਾਲੇ ਸੰਤ ਜਨਾ ਦੀ ਗੁਰੂ ਪਾਤਿਸ਼ਾਹ ਇਉਂ ਵਡਿਆਈ ਕਰਦੇ ਹਨ:-

**ਭਿੰਨੀ ਰੈਨੜੀਐ ਚਾਮਕਨਿ ਤਾਰੇ ॥**
**ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥**

**ਰਾਮ ਪਿਆਰੇ ਸਦਾ ਜਾਗਹਿ,**
**ਨਾਮੁ ਸਿਮਰਹਿ ਅਨਦਿਨੋ ॥**
**ਚਰਣ ਕਮਲ ਧਿਆਨੁ ਹਿਰਦੈ,**
**ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥**
**ਤਜਿ ਮਾਨੁ ਮੋਹੁ ਬਿਕਾਰੁ ਮਨ ਕਾ,**
**ਕਲਮਲਾ ਦੁਖ ਜਾਰੇ ॥**
**ਬਿਨਵੰਤਿ ਨਾਨਕ ਸਦਾ ਜਾਗਹਿ,**
**ਹਰਿ ਦਾਸ ਸੰਤ ਪਿਆਰੇ ॥** **[ਪੰਨਾ ੪੫੯**

ਅਜਿਹੀ ਅਵਸਥਾ ਵਾਲੇ ਮਹਾਂ ਪੁਰਸ਼ਾਂ ਦਾ ਜਾਗਣਾ ਤੇ ਸਉਣਾ ਇਕ ਸਮਾਨ ਹੁੰਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:-

**ਸਲੋਕੁ ਮ: ੪ ॥**
**ਕਿਆ ਸਵਣਾ ਕਿਆ ਜਾਗਣਾ,**
**ਗੁਰਮੁਖਿ ਤੇ ਪਰਵਾਣੁ ॥**
**ਜਿਨਾ ਸਾਸਿ ਗਿਰਾਸਿ ਨ ਵਿਸਰੈ,**
**ਸੇ ਪੂਰੇ ਪੁਰਖ ਪਰਧਾਨ ॥**
**ਕਰਮੀ ਸਤਿਗੁਰੁ ਪਾਈਐ, ਅਨਦਿਨੁ ਲਗੈ ਧਿਆਨੁ ॥**
**ਤਿਨ ਕੀ ਸੰਗਤਿ ਮਿਲਿ ਰਹਾ, ਦਰਗਹ ਪਾਈ ਮਾਨੁ ॥**
**ਸਉਦੇ ਵਾਹੁ ਵਾਹੁ ਉਚਰਹਿ,**
**ਉਠਦੇ ਭੀ ਵਾਹੁ ਕਰੇਨਿ ॥**
**ਨਾਨਕ, ਤੇ ਮੁਖ ਉਜਲੇ,**
**ਜਿ ਨਿਤ ਉਠਿ ਸੰਮਾਲੇਨਿ ॥** **[ਪੰਨਾ ੩੧੩**

ਸਾਰਾ ਸੰਸਾਰ ਹੀ ਤਿੰਨਾ ਗੁਣਾਂ ਰਜੋ, ਤਮੋ, ਸਤੋ ਦੀ ਨੀਂਦ ਵਿਚ ਸੁੱਤਾ ਪਿਆ ਹੈ, ਕੇਵਲ ਓਹੀ ਜਾਗ ਰਹੇ ਹਨ ਜਿਨ੍ਹਾਂ ਦੇ ਹਿਰਦਿਆਂ ਵਿਚ ਪਰਮੇਸ਼ਰ ਦਾ ਨਾਮ ਵੱਸ ਗਿਆ ਹੈ, ਓਹਨਾਂ ਦੀ ਰਸਨਾ 'ਏਕੁ ਤੁਹੀ ਏਕ ਤੁਹੀ' (ਪੰਨਾ ੧੪੪) ਦਾ ਜਾਪ ਕਰਦੀ ਰਹਿੰਦੀ ਹੈ।

ਜੀਵਨ ਬਾਜ਼ੀ, ਜਗਿਆਸੂ ਤਾਂ ਹੀ ਜਿਤ ਸਕਦਾ ਹੈ ਜੇ ਜਾਗਦਾ ਰਹੇ, ਸਦਾ ਸਾਵਧਾਨ ਰਹੇ। ਜੁੱਧ ਵਿਚ ਓਹ ਫ਼ੌਜਾਂ ਜਿੱਤ ਪ੍ਰਾਪਤ ਕਰਦੀਆਂ ਹਨ ਜੋ ਸਾਵਧਾਨ ਹੋ ਕੇ ਗੋਲਾਬਾਰੀ ਕਰਦੀਆਂ ਹਨ,

ਵੈਰੀਆਂ ਦਾ ਨਾਸ਼ ਕਰਦੀਆਂ ਹਨ। ਐਨ ਇਸੇ ਤਰ੍ਹਾਂ ਸੁਆਸ ਸੁਆਸ ਨਾਮ-ਸਿਮਰਨ ਕਰਕੇ ਪੰਜਾਂ ਵੈਰੀਆਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਉਤੇ ਨਾਮ ਸਿਮਰਨ ਦੁਆਰਾ ਫ਼ਾਇਰ ਕਰਕੇ ਉਨ੍ਹਾਂ ਦੇ ਮੋਰਚੇ ਢਾਹ ਕੇ ਫ਼ਤਿਹ ਪਾਉਂਦੇ ਹਨ।

ਆਓ, ਅੰਤਰਮੁਖਿ ਬ੍ਰਿਤੀ ਨਾਲ ਗੁਰੂ ਗਿਆਨ ਦੀ ਧਾਰਾ ਨੂੰ ਆਪਣੇ ਹਿਰਦੇ ਵਿਚ ਟਿਕਾਈਏ। ਧਿਆਨ ਤੋਂ ਬਿਨਾਂ ਕੋਈ ਗਿਆਨ ਸਫਲ ਨਹੀਂ ਹੁੰਦਾ। ਧਿਆਨ ਪਕਾਣ ਸਮੇਂ ਮਨ ਦੀਆਂ ਤਰੰਗਾਂ ਹੀ ਵਿਘਨਕਾਰੀ ਬਣਦੀਆਂ ਹਨ। ਮਨ ਵਿਚ ਜਿਤਨੇ ਵਧੇਰੇ ਖ਼ਿਆਲ ਹੋਣਗੇ, ਉਤਨੇ ਹੀ ਵਾਤਾਵਰਨ ਨੂੰ ਵਿਗਾੜਨ ਵਾਲੇ ਬਣਨਗੇ। ਸਾਈਂ ਦੇ ਨਾਲ ਸਦਾ ਵਿਥ ਬਣਾਈ ਰਖ਼ਣਗੇ। ਸਾਵਧਾਨਤਾ ਦੀ ਪ੍ਰਾਪਤੀ ਤੋਂ ਬਿਨਾਂ ਵਾਹਿਗੁਰੂ ਜੀ ਦੀ ਹਜ਼ੂਰੀ ਵਿਚ ਨਹੀਂ ਟਿਕਿਆ ਜਾ ਸਕਦਾ। ਵਾਹਿਗੁਰੂ ਜੀ ਨੂੰ ਉਠਦੇ ਬੈਠਦੇ, ਚਲਦੇ ਫਿਰਦੇ ਭਾਵ ਹਰ ਸਮੇਂ ਹਾਜ਼ਰ ਨਾਜ਼ਰ ਜਾਣਨਾ, ਗੁਰਬਾਣੀ ਦਾ ਪਾਠ ਕਰਨ ਦੀ ਪਕੜ ਬਣਾਈ ਰਖਣੀ, "ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ" (ਪੰਨਾ ੩੯੪) ਵਾਲਾ ਅਭਿਆਸ ਸੰਕਲਪਾਂ ਵਿਕਲਪਾਂ ਨੂੰ ਆਪਣੇ ਵਿਚ ਮਨ ਵਿਚ ਨਹੀਂ ਵੜਨ ਦਿੰਦਾ। ਇਸ ਅਭਿਆਸ ਨਾਲ ਮਨੋਰੰਜਨ, ਹੋਰ ਹੋਣੀਆਂ ਅਨਹੋਣੀਆਂ ਦੀ ਉਧੇੜ ਬੁਣਨ ਨੇੜੇ ਨਹੀਂ ਢੁਕਦੀ। ਇਸ ਦੇ ਫਲਸਰੂਪ ਇਕਾਗਰ ਮਨ ਨਿਰੰਤਰ ਸਾਈਆਂ ਜੀਓ ਦੇ ਧਿਆਨ ਵਿਚ ਲੀਨ ਹੋ ਜਾਂਦਾ ਹੈ। ਸਾਈਂ ਦੇ ਪਿਆਰ ਵਿਚ ਲੀਨ ਹੋਣਾ ਹੀ ਸਚੇ ਸਿਮਰਨ ਦਾ ਪ੍ਰਤੀਕ ਹੈ।

ਗੁਰਬਾਣੀ ਦਾ ਪਠਨ ਪਾਠਨ ਕਰਨ ਨਾਲ ਜਗਿਆਸੂ ਨੂੰ ਧਿਆਨਧਾਰੀ ਬਣਨ ਦੀ ਸਹੀ ਤੇ ਸਚੀ ਸੋਧ ਪ੍ਰਾਪਤ ਹੁੰਦੀ ਹੈ। ਜੀਵਨ ਵਿਚ ਪਰਿਵਰਤਨ ਆ ਜਾਂਦਾ ਹੈ। ਆਸਾ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:-

**ਸਾਚਿ ਨਾਮਿ ਮੇਰਾ ਮਨੁ ਲਾਗਾ ॥**
**ਲੋਗਨ ਸਿਉ ਮੇਰਾ ਠਾਠਾ ਬਾਗਾ ॥**
**ਬਾਹਰਿ ਸੂਤੁ, ਸਗਲ ਸਿਉ ਮਉਲਾ ॥**

**ਅਲਿਪਤ ਰਹਉ, ਜੈਸੇ ਜਲ ਮਹਿ ਕਉਲਾ॥ [ਪੰ. ੩੯੦**

ਅਜਿਹੀ ਅਵਸਥਾ ਵਿਚ ਧਿਆਨ ਲਗਦਿਆਂ ਹੀ ਹਰੀ ਦਾ ਧਿਆਨ ਤੇ ਗਿਆਨ ਹੋ ਜਾਂਦਾ ਹੈ। ਗੁਰ-ਸ਼ਬਦ ਦੀ ਕਮਾਈ ਤੋਂ ਬਿਨਾ ਜੀਵਨ ਵਿਚ ਅਜਿਹੀ ਤਬਦੀਲੀ ਆਉਣੀ ਅਸੰਭਵ ਹੈ।

ਸੂਝਵਾਨ ਪਾਠਕਾਂ ਲਈ ਇਕ ਹੋਰ ਨੁਕਤਾ ਵੀ ਫੜਨ ਵਾਲਾ ਹੈ। ਜਿਵੇਂ ਦਿਸਦਾ ਸੰਸਾਰ ਹਰੇਕ ਨੂੰ ਮਿੱਠਾ ਲਗਦਾ ਹੈ ਅਤੇ ਅਣਦਿਸਦਾ ਰੱਬੀ ਦਰਬਾਰ ਕਿਸੇ ਵਿਰਲੇ ਨੂੰ ਹੀ ਮਿੱਠਾ ਲਗਦਾ ਹੈ। ਵੇਖੋ, ਹਵਾ ਦਿਸਦੀ ਨਹੀਂ ਪਰ ਸਾਰਾ ਸਰੀਰ ਸੁਆਸਾਂ ਰੂਪੀ ਹਵਾ ਵਾਲੀ ਸ਼ਕਤੀ ਦੇ ਸਹਾਰੇ ਖੜਾ ਹੈ। ਇਸੇ ਤਰ੍ਹਾਂ ਆਤਮਿਕ ਮੰਡਲ ਵਿਚ ਅਦਿਸ ਸ਼ਕਤੀ ਦਾ ਅਨੁਭਵ ਹੋਣਾ ਬਹੁਤ ਸੁਖਦਾਈ ਹੁੰਦਾ ਹੈ ਕਿਉਂਕਿ ਜੀਵਨ ਦਾ ਤਾਣਾ-ਪੇਟਾ ਇਸ ਮੰਡਲ ਨਾਲ ਜੁੜਿਆ ਹੋਇਆ ਹੈ। ਸੰਸਾਰੀ ਵਸਤਾਂ ਖਿਨ ਭੰਗਰ ਹਨ, ਆਤਮਿਕ ਮੰਡਲ ਦੀ ਸਾਵਧਾਨਤਾ ਸਾਈਂ ਨਾਲ ਜੋੜਨ ਵਾਲੀ ਹੈ।

ਸੋ, ਹਰ ਪ੍ਰਾਣੀ ਦਾ ਇਹ ਕਰਤੱਬ ਹੋਣਾ ਚਾਹੀਦਾ ਹੈ ਕਿ ਉਹ ਅੰਤਰ-ਆਤਮੇ ਪ੍ਰਮੇਸ਼ਰ ਦੇ ਪਿਆਰ ਦੀ ਜੋਤਿ ਜਗਾਈ ਰਖੇ। ਅੰਦਰ ਸਿਮਰਨ ਦਾ ਦੀਪਕ ਜਗੇ, ਪਰ ਬਾਹਰ ਉਸ ਦਾ ਕਿਸੇ ਨੂੰ ਪਤਾ ਨਾ ਲਗੇ। ਭਾਵ ਵਿਖਾਵੇ ਤੋਂ ਬਚਣਾ ਹੈ ਕਿਉਂਕਿ ਹਉਮੈ ਦੀਰਘ ਰੋਗ ਬਣ ਕੇ ਦੈਵੀ ਗੁਣਾ ਨੂੰ ਆਪਣੇ ਨੇੜੇ ਨਹੀਂ ਲਗਣ ਦਿੰਦੀ। ਵਾਹਿਗੁਰੂ ਜੀ ਦੀ ਯਾਦ ਹੀ ਸਭ ਤੋਂ ਉਤਮ ਕਮਾਈ ਹੈ, ਜਿਹੜਾ ਸਮਾਂ ਨਾਮ-ਸਿਮਰਨ ਵਿਚ ਗੁਜ਼ਰੇ, ਸਹੀ ਅਰਥਾਂ ਵਿਚ ਓਹੀ ਜੀਵਨ "ਜਾਗਤਿ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ, ਮਨ ਨੈਕ ਨ ਆਨੈ" (ਪਾ. ੧੦) ਦਾ ਪ੍ਰਤੀਕ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:-

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ, ਅਵਰੁ ਨ ਜੀਵੈ ਕੋਇ ॥**
**ਜੇ ਜੀਵੈ, ਪਤਿ ਲਥੀ ਜਾਇ ॥**
**ਸਭੁ ਹਰਾਮੁ ਜੇਤਾ ਕਿਛੁ ਖਾਇ॥ [ਪੰਨਾ ੧੪੨**

ਕਈ ਜੂਨੀਆਂ ਜਨਮਾਂ ਦੇ ਤਰਸੇਵੇਂ ਮਗਰੋਂ ਮਨੁੱਖਾ ਜਨਮ

ਮਿਲਦਾ ਹੈ, ਇਸ ਨੂੰ ਪਾਪਾਂ ਤੇ ਵਿਕਾਰਾਂ ਦੀ ਮੈਲ ਤੋਂ ਅਛੋਹ ਰਖਣਾ ਹੀ ਸਹੀ ਅਰਥਾਂ ਵਿਚ ਜੀਵਨ ਦੀ ਕਮਾਈ ਹੈ। ਜਿਸ ਜਗਿਆਸੂ ਦਾ ਮਨ ਨੀਵਾ ਤੇ ਮਤਿ ਉਚੀ ਹੋਵੇ, ਉਹੀ ਜੀਵਨ ਮਨੋਰਥ ਪ੍ਰਾਪਤ ਕਰਨ ਵਿਚ ਸਫਲ ਹੋ ਸਕਦਾ ਹੈ।

ਜੀਵਨ ਦੀ ਸਫਲਤਾ ਲਈ ਸਭ ਤੋਂ ਵੱਡੀ ਲੋੜ ਹੈ, ਲਿਵ ਲਾ ਕੇ ਸੁਆਸ ਸੁਆਸ ਵਾਹਿਗੁਰੂ ਨਾਮ ਸਿਮਰਨ ਦੀ। ਇਸ ਨਾਲ ਹੀ ਮਨ ਦੇ ਫੁਰਨੇ ਮੁਕਣਗੇ, ਮਨ ਦੀ ਤਾਰ (ਸੁਰਤਿ) ੴ ਨਾਲ ਓਤ ਪੋਤਿ ਹੋਵੇਗੀ, ਫਿਰ ਜੀਵਨ ਹੁਲਾਰਾ ਆਵੇਗਾ, ਮਨ ਦੇ ਦਰਵਾਜੇ ਖੁਲ੍ਹ ਜਾਣਗੇ, ਸੁਰਤਿ ਸੁੰਦਰ ਸੁਆਮੀ ਜੀ ਨਾਲ ਜੁੜ ਜਾਵੇਗੀ, ਕਿਉਂਕਿ ਨਾਮ ਸਿਮਰਨ ਤੇ ਪ੍ਰੇਮ ਦਾ ਪਰਵਾਹ ਹੀ ਸਾਈਂ ਨਾਲ ਜੋੜਨ ਦੇ ਸਮਰਥ ਹੁੰਦਾ ਹੈ। ਇਕ ਗਲ ਪਲੇ ਬੰਨ੍ਹ ਲਓ ਕਿ ਇਹ ਮਾਰਗ ਕਾਹਲੀ ਨਾਲ ਤੈਅ ਨਹੀਂ ਹੁੰਦਾ। ਸਹਜੇ ਸਹਜੇ ਨਾਮ ਅਭਿਆਸ ਕਰਦਿਆਂ ਕਰਦਿਆਂ, ਪ੍ਰਭੂ ਦੀ ਕਿਰਪਾ ਨਾਲ ਨਾਮ-ਸਿਮਰਨ ਦਾ ਕਿਣਕਾ ਪ੍ਰਾਪਤ ਹੁੰਦਾ ਹੈ। ਨਾਮ ਦੀ ਅਜਿਹੀ ਅਵਸਥਾ ਕਾਇਮ ਰਖਣ ਲਈ ਬ੍ਰਿਹੋਂ ਦੀ ਲੋੜ ਹੈ। ਸ਼ੇਖ ਫ਼ਰੀਦ ਜੀ ਆਖਦੇ ਹਨ:-

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ,**
**ਬਿਰਹ ਵਿਛਾਵਣ ਲੇਫੁ ॥**
**ਏਹੁ ਹਮਾਰਾ ਜੀਵਣਾ,**
**ਤੂ ਸਾਹਿਬ ਸਚੇ ਵੇਖੁ ॥੩੫॥**
**ਬਿਰਹਾ ਬਿਰਹਾ ਆਖੀਐ,**
**ਬਿਰਹਾ ਤੂ ਸੁਲਤਾਨੁ ॥**
**ਫਰੀਦਾ ਜਿਤੁ ਤਿਨਿ ਬਿਰਹੁ ਨ ਊਪਜੈ,**
**ਸੋ ਤਨੁ ਜਾਣੁ ਮਸਾਨੁ ॥੩੬॥**

ਜਦੋਂ ਅਜਿਹੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਤਾਂ ਮਨ ਈਰਖਾ ਤੇ ਘਿਰਨਾ ਤੋਂ ਆਪਣੇ ਆਪ ਨੂੰ ਪਰੇ ਹਟਾ ਲੈਂਦਾ ਹੈ। ਨਾਮ ਰਸ ਦੀ ਅਨੰਦਮਈ ਨਿਝਰਧਾਰ ਆਪਣੇ ਲਹਿਰੇ ਛਡ ਕੇ ਜਗਿਆਸੂ ਦੇ ਹਿਰਦੇ ਅੰਦਰ ਠੰਡ ਵਰਤਾ ਦਿੰਦੀ ਹੈ। ਨਿਤਨੇਮੀ ਸਿਖ 'ਅਨੰਦੁ'

ਂਦੇ ਪਾਠ ਵਿਚ 'ਸਾਚੀ ਲਿਵੈ ਬਿਨੁ ਦੇਹ ਨਿਮਾਣੀ' ਵਾਲੀ ੜ ਪੰਕਤੀ ਤੋਂ ਜਾਣੂੰ ਹਨ। ਸੋ, ਸੁਰਤਿ ਵਿਚੋਂ ਸੋਚਾਂ ਨੂੰ ਪਰੇ ਹਈਏ ਤਾਂ ਇਸ ਦੇ ਫਲ ਸਰੂਪ ਜੋ ਨਾਮ ਬਾਣੀ ਦੇ ਆਤਮਿਕ ਾਰੇ ਪ੍ਰਾਪਤ ਹੋਣਗੇ, ਓਹ ਜਗਿਆਸੂ ਨੂੰ ਸ਼ੁਕਰਾਨੇ ਦੇ ਮੰਡਲ ਵਿਚ ਲੈ ਜਾਣਗੇ। ਫਿਰ ਜਗਿਆਸੂ ਸਦਾ ਚੇਤੰਨ ਅਵਸਥਾ ਵਿਚ ਝੂਮਦਾ ਰਹੇਗਾ।

ਅੰਤ ਵਿਚ ਹਰੇਕ ਜਗਿਆਸੂ ਨੂੰ ਇਕ ਤੱਤ ਸਚਾਈ ਵਾਲਾ ਨੁਕਤਾ ਪਲੇ ਬੰਨਣਾ ਚਾਹੀਦਾ ਹੈ ਕਿ ਉਹ ਹਠ-ਕਰਮਾਂ ਤੋਂ ਪਰੇ ਰਹੇ, ਰੱਸ ਆਵੇ ਨਾ ਆਵੇ, ਇਸ ਗਲ ਦੀ ਪਰਵਾਹ ਨਾ ਕਰੇ। ਹਾਂ, ਦਮ-ਬ-ਦਮ 'ਵਾਹਿਗੁਰੂ ਗੁਰਮੰਤ੍ਰ' ਦਾ ਜਾਪ ਨਾ ਛਡੇ। ਗੁਰੂ ਪਾਤਿਸ਼ਾਹ ਇਕ ਦਿਨ ਅਜੇਹੀ ਖੇਡ ਵਰਤਾਉਣਗੇ, ਉਸ ਦੀ ਆਤਮਾ ਨੂੰ ਨਾਮ-ਰੱਸ ਨਾਲ ਸਰਸ਼ਾਰ ਕਰ ਦੇਣਗੇ। ਭਗਤ ਕਬੀਰ ਜੀ ਅਜੇਹੀ ਪ੍ਰੇਰਨਾ ਬਖ਼ਸ਼ਦੇ ਹਨ:-

**ਕਬੀਰ ਕੇਸੋ ਕੇਸੋ ਕੂਕੀਐ, ਨ ਸੋਈਐ ਅਸਾਰ॥**
**ਰਾਤਿ ਦਿਵਸ ਕੇ ਕੂਕਨੇ,**
**ਕਬਹੂ ਕੇ ਸੁਨੈ ਪੁਕਾਰ॥੨੨੩॥** [ਪੰਨਾ ੧੩੭੬

ਪ੍ਰਭੂ ਜੀ ਦੀ ਨਦਰਿ, ਬਖ਼ਸ਼ਿਸ਼ ਦਾ ਸਦਕਾ ਅਜਿਹਾ ਅਵਸਰ ਜੀਵਨ ਵਿਚ ਇਕ ਦਿਨ ਅਵੱਸ਼ ਪ੍ਰਾਪਤ ਹੋ ਜਾਂਦਾ ਹੈ। ਜੇ ਜਗਿਆਸੂ ਪ੍ਰਭੂ ਦਾ ਲੜ ਪੱਲਾ ਨਾ ਛਡੇ ਤਾਂ ਇਕ ਦਿਨ ਉਹ ਜ਼ਰੂਰ ਲਖ ਦਾ ਬਣ ਜਾਵੇਗਾ, ਜੇ ਛਡ ਦੇਵੇਗਾ ਤਾਂ ਕੱਖ ਦਾ ਰਹਿ ਜਾਵੇਗਾ। ਸੋ, ਗੁਰਸਿਖ ਪੁੱਤਰਾਂ ਨੂੰ ਸ੍ਰੀ ਗੁਰੂ ਰਾਮਦਾਸ ਜੀ ਦਾ ਪਾਵਨ ਉਪਦੇਸ਼ ਸਦਾ ਚੇਤੇ ਰਖਣਾ ਚਾਹੀਦਾ ਹੈ:-

**ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰ ਸਿਖਹੁ,**
**ਨਿਹਕਪਟ ਕਮਾਵਹੁ, ਹਰਿ ਕੀ ਹਰਿ ਘਾਲ**
**ਨਿਹਾਲ ਨਿਹਾਲ ਨਿਹਾਲ ॥੧॥** [ਪੰਨਾ ੬੭੮

**ਵਾਹਿਗੁਰੂ ਜੀ ਕਾ ਖ਼ਾਲਸਾ**
**ਵਾਹਿਗੁਰੂ ਜੀ ਕੀ ਫ਼ਤਿਹ।**



## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

(ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ ਤੁਲਨਾਤਮਿਕ ਅਧਿ

(14 ਭਾਗਾਂ ਵਿੱਚ ਸੰਪੂਰਨ ਸਟੀਕ)

| ਪੰਨਾ | ਪੁਸਤਕ ਦਾ ਨਾਮ |
|---|---|
| 1. | ਜਪੁ ਨਿਰਣੈ (ਸਟੀਕ) |
| 2. | ਚੰਡੀ ਕੀ ਵਾਰ ਨਿਰਣੈ (ਸਟੀਕ) |
| 3. | ਆਸਾ ਕੀ ਵਾਰ ਨਿਰਣੈ (ਸਟੀਕ) |
| 4. | ਅਕਾਲ ਉਸਤਤਿ ਦਰਸ਼ਨ |
| 5. | ਗੁਰਬਾਣੀ ਨਿਤਨੇਮ ਨਿਰਣੈ (ਸਟੀਕ) |
| 6. | ਗੁਰਮਤਿ ਬੈਰਾਗ ਦਰਸ਼ਨ |
| 7. | ਜੈਤਸਰੀ ਕੀ ਵਾਰ ਨਿਰਣੈ (ਸਟੀਕ) |
| 8. | ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ) |
| 9. | ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ |
| 10. | ਵੈਰਾਗ ਲਹਿਰਾਂ ਤੇ ਸਫਲ ਜੀਵਨ |
| 11. | ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ) |
| 12. | ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ) |
| 13. | ਰਾਮਕਲੀ ਕੀ ਵਾਰ ਮਹਲਾ ੩ ਸਟੀਕ |
| 14. | ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ) |
| 15. | ਸਿਧ ਗੋਸਟਿ ਨਿਰਣੈ |
| 16. | ਬਾਰਹਮਾਹਾ ਦਰਪਣ |
| 17. | ਮੌਤ ਕੀ ਹੈ? |
| 18. | ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ |
| 19. | ਬਾਣੀ ਸ਼ੇਖ ਫਰੀਦ ਜੀ ਸਟੀਕ |
| 20. | ਗੁਰਬਾਣੀ ਪਾਠ ਪਰੰਪਰਾ ਨਿਰਣੈ |
| 21. | ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ |
| 22. | ਨਾਮ ਦਰਸ਼ਨ |
| 23. | ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ) |
| 24. | ਸਮਰਥ ਗੁਰੂ |
| 25. | ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ) |
| 26. | ਅੰਮ੍ਰਿਤ ਫਿਲਾਸਫੀ |
| 27. | ਸ੍ਰੀ ਦਸਮ ਗ੍ਰੰਥ ਦਰਪਣ |
| 28. | ਗੁਰਮਤਿ ਅਰਦਾਸਿ ਫ਼ਿਲਾਸਫ਼ੀ |
| 29. | ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?) |
| 30. | ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ) |
| 31. | ਸਲੋਕ ਭਗਤ ਕਬੀਰ ਜੀਉ ਕੇ (ਸਟੀਕ) |
| 32. | ਸਵਈਏ ਸ੍ਰੀ ਮੁਖਬਾਕ੍ਯ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ) |
| 33. | ਸੁਖਮਨੀ ਸਟੀਕ (ਗੁਟਕਾ) |
| 34. | ਜਾਪੁ ਸਾਹਿਬ (ਸਟੀਕ) |
| 35. | ਗੁਰਬਾਣੀ ਸੰਖਿਆ ਬੋਧ ਕੋਸ਼ |
| 36. | ਨਵੀਨ ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ) |
| 37. | ਗਾਥਾ ਜੀਵਨ ਦਰਸ਼ਨ - ਦਸ ਗੁਰੂ ਸਾਹਿਬਾਨ (ਦੋ ਭਾਗਾਂ ਵਿੱਚ) |

**ਗੁਰਬਾਣੀ ਸੇਵਾ ਪ੍ਰਕਾਸ਼ਨ**

17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ-147001(ਫੋਨ:098156-56978)